# ਸਿਰਜਣਾ

ਜੁਲਾਈ-ਸਤੰਬਰ 2011 (ਅੰਕ 161)

July- September 2011

ਸੰਪਾਦਕ: ਰਘਬੀਰ ਸਿੰਘ

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: ____________________

ਪਤਾ –Address: 1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

161

ਜੁਲਾਈ-ਸਤੰਬਰ 2011



ਸੰਪਾਦਕ : ਰਘਬੀਰ ਸਿੰਘ

Editor : Raghbir Singh





1728, ਸੈਕਟਰ 43-ਬੀ,

ਚੰਡੀਗੜ੍ਹ-160 022

ਫੋਨ : +91-172-2601693





***SIRJANA***

***1728, Sector 43-B,***

***Chandigarh-160 022***

***INDIA***

***Phone : +91-172-2601693***

***E-mail :***

***raghbirssirjana@yahoo.com***





Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ




ਟਾਈਟਲ ਚਿੱਤਰ : ਦੇਵ ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: ਰਾਜਪ੍ਰੀਤ ਸਿੰਘ

ਚੰਦਾ-ਦਸ ਅੰਕ : ਦੇਸ : 300 ਰੁਪਏ, ਵਾਰਸ਼ਿਕ : 120 ਰੁਪਏ

ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ




## *ਪ੍ਰਗਤੀਵਾਦ ਦੀ ਇਕ ਹੋਰ ਪਰਵਾਜ਼*

*ਪ੍ਰਗਤੀਵਾਦ ਮਹਿਜ਼ ਚੰਦ ਅੱਖਰਾਂ ਨਾਲ ਪਰੋਇਆ ਇਕੱਲਾ-ਇਕਹਿਰਾ ਸ਼ਬਦ ਨਹੀਂ। ਇਸ ਨਾਲ ਸਬੂਤਾ ਯੁੱਗ ਵਾਬਸਤਾ ਹੈ। ਇਸ ਦਾ ਆਧਾਰ ਉਹ ਸੋਚ ਅਤੇ ਸੱਚ ਸੀ ਜਿਸ ਤਹਿਤ ਮੁੱਢੋਂ-ਸੁੱਢੋਂ ਤਬਦੀਲੀ ਦਾ ਹੋਕਾ ਦਿੱਤਾ ਗਿਆ ਸੀ, ਤਾਂ ਕਿ ਇਸ ਜੱਗ ਨੂੰ ਬੰਦੇ ਦੇ ਰਹਿਣ ਜੋਗ ਬਣਾਇਆ ਜਾ ਸਕੇ। ਜਿੱਥੇ ਬੰਦੇ ਨੂੰ ਦਰਪੇਸ਼ ਕਸ਼ਟ ਕੱਟੇ ਜਾਣ। ਜਿੱਥੇ ਰੋਟੀ, ਕੱਪੜੇ ਤੇ ਮਕਾਨ ਦੇ ਫ਼ਿਕਰਾਂ ਵਿਚ ਹੀ ਜ਼ਿੰਦਗੀ ਨਾ ਲੰਘ ਜਾਵੇ ਸਗੋਂ ਇਸ ਰਾਹੀਂ ਉਸ ਬੰਦੇ ਦੀ ਸਿਰਜਣਾ ਹੋਵੇ ਜਿਹੜਾ ਕੜਕਦੀਆਂ ਬਿਜਲੀਆਂ ਨੂੰ ਅੱਖ ਮਾਰਨ ਦਾ ਜੇਰਾ ਕਰੇ। ਇਹ ਕਰਵਟਾਂ ਲੈ ਰਹੇ ਉਸ ਦੌਰ ਦਾ ਜਾਗਦੇ ਨੈਣਾਂ ਨਾਲ ਲਿਆ ਸੁਪਨਾ ਸੀ ਅਤੇ ਇਸ ਸੁਪਨੇ ਦੇ ਪਿਛੋਕੇ ਵਿਚ ਉਹ ਵਿਚਾਰਧਾਰਾ ਅਤੇ ਸੋਚ ਤੇ ਸਰਗਰਮੀ ਸੀ ਜਿਸ ਨੇ ਸੰਸਾਰ ਪੱਧਰ 'ਤੇ ਤਾਜ਼ੀ ਹਵਾ ਦੇ ਬੁੱਲੇ ਲਿਆਂਦੇ ਸਨ। ਹਰ ਪਾਸੇ ਇਸ ਸੋਚ ਦਾ ਜਲੌਅ ਉੱਘੜ ਉੱਭਰ ਰਿਹਾ ਸੀ। ਹਰ ਧਰਤੀ ਪਾਸਾ ਪਰਤ ਰਹੀ ਸੀ। ਪ੍ਰਗਤੀਵਾਦ ਦਾ ਨਾਂ ਭਾਵੇਂ ਅਮਰੀਕਾ ਵਿਚ 19ਵੀਂ ਸਦੀ ਦੇ ਅਖ਼ੀਰਲੇ ਵਰ੍ਹਿਆਂ ਨਾਲ ਵੀ ਜੁੜਿਆ ਹੋਇਆ ਹੈ ਜਿਸ ਨੇ ਉਸ ਦੇਸ਼ ਵਿਚ ਸਨਅਤੀਕਰਨ ਲਈ ਰਾਹ ਮੋਕਲਾ ਕੀਤਾ ਸੀ ਪਰ ਜੋ ਸੁਪਨਾ ਰੂਸ ਦੀ ਧਰਤੀ 'ਤੇ ਸਾਕਾਰ ਹੋਇਆ ਸੀ ਅਤੇ ਜਿਸ ਦੀਆਂ ਤਰਬਾਂ ਸਮੁੱਚੀ ਦੁਨੀਆਂ ਵਿਚ ਛਿੜ ਰਹੀਆਂ ਸਨ, ਉਸ ਦਾ ਘੇਰਾ ਅੰਬਰ ਜਿੱਡਾ ਸੀ ਅਤੇ ਇਸ ਨੇ ਹਰ ਸ਼ੈਅ ਨੂੰ ਆਪਣੇ ਕਲਾਵੇ ਵਿਚ ਲਿਆ ਹੋਇਆ ਸੀ। ਜ਼ਿੰਦਗੀ ਦਾ ਕੋਈ ਵੀ ਪੱਖ ਇਸ ਤੋਂ ਅਛੂਤਾ ਨਹੀਂ ਸੀ ਰਿਹਾ।*

*ਭਾਰਤ ਦੀ ਗੱਲ ਕਰੀਏ ਤਾਂ ਦੂਜੇ ਸੰਸਾਰ ਜੰਗ ਤੋਂ ਐਨ ਪਹਿਲਾਂ, ਤੂਫ਼ਾਨ ਤੋਂ ਪਹਿਲਾਂ ਵਾਲੀ ਖ਼ਾਮੋਸ਼ੀ ਤਾਰੀ ਸੀ। ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਵੱਲੋਂ ਭਾਰਤੀ ਸਿਆਸਤ ਵਿਚ 'ਬਦਲ' ਲਈ ਮਾਰਿਆ ਵੱਢ ਭਰਵੇਂ ਰੂਪ ਵਿਚ ਸਿਆਸਤ ਦੀ ਪਟੜੀ ਉੱਤੇ ਚੜ੍ਹਨ ਤੋਂ ਪਹਿਲਾਂ ਹੀ ਮੱਠਾ ਪੈ ਚੁੱਕਾ ਸੀ ਪਰ ਜਿਸ ਤਰ੍ਹਾਂ ਦਾ ਹੁੰਗਾਰਾ ਲੋਕਾਂ ਨੇ ਇਨ੍ਹਾਂ ਇਨਕਲਾਬਪਸੰਦਾਂ ਦੀ ਸੋਚ ਤੇ ਸਰਗਰਮੀ ਨੂੰ ਭਰਿਆ ਸੀ, ਉਸ ਨੇ ਹਰ ਦਿਲ-ਗੁਰਦੇ ਵਾਲੇ ਬੰਦੇ ਦੇ ਜ਼ਿਹਨ ਅੰਦਰ ਖੌਰੂ ਪਾਇਆ। ਉਹ ਦੌਰ ਭਰਪੂਰ ਹੰਭਲਿਆਂ ਦਾ ਦੌਰ ਸੀ। ਉਦੋਂ ਹੀ ਕਿਤੇ ਲੰਡਨ ਦੀ ਕਿਸੇ ਨੁੱਕਰ ਵਿਚ ਬੈਠੇ ਕੁਝ ਰੌਸ਼ਨ ਦਿਮਾਗ ਸੱਜਣਾਂ ਦੇ ਜ਼ਿਹਨਾਂ ਵਿਚ ਕਲਾ ਦੇ ਖੇਤਰ ਵਿਚ ਤਰਥੱਲੀ ਮਚਾਉਣ ਦੀਆਂ ਚੰਗਿਆੜੀਆਂ ਨੇ ਜਨਮ ਲਿਆ। ਭਾਰਤ ਵਿਚ ਇਸ ਦਾ ਸਾਕਾਰ ਅਤੇ ਜਥੇਬੰਦਕ ਰੂਪ ਫਿਰ 1936 ਵਿਚ ਪ੍ਰਗਤੀਵਾਦੀ ਲਹਿਰ ਦਾ ਪਿੜ ਬੰਨ੍ਹਣ ਦੀ ਸ਼ੁਰੂਆਤ ਨਾਲ ਹੋਇਆ।*

*ਦਰਅਸਲ ਪ੍ਰਗਤੀਵਾਦ ਉਹ ਸਿਆਸੀ ਰੁਖ਼ ਜਾਂ ਰਉਂ, ਵਿਹਾਰ, ਬਿਰਤੀ ਜਾਂ ਸੋਚ ਸਰਗਰਮੀ ਸੀ ਜਿਹੜੀ ਤਬਦੀਲੀ ਦੇ ਸੱਚ ਨੂੰ ਪ੍ਰਣਾਈ ਹੋਈ ਸੀ। ਰੂੜ੍ਹੀਵਾਦ ਅਤੇ ਪ੍ਰਤੀਕਿਰਿਆਵਾਦ ਦੇ ਤੂੰਬੇ ਉਡਾਉਣਾ ਇਸ ਦਾ ਖਾਸਾ ਸੀ। ਇਹ ਲਹਿਰ ਭਾਵੇਂ ਪੜ੍ਹੇ-ਲਿਖੇ ਸ਼ਹਿਰੀ ਤਬਕੇ ਦੇ ਨੌਜਵਾਨਾਂ ਨੇ ਆਰੰਭੀ ਪਰ ਇਸ ਦੇ ਕੇਂਦਰ ਵਿਚ ਪਿੰਡ ਬੈਠਾ ਹੋਇਆ ਸੀ ਜਿੱਥੋਂ ਪੂਰਾਂ ਦੇ ਪੂਰ ਨਿੱਕਲ ਕੇ ਇਸ ਲਹਿਰ ਦਾ ਹਿੱਸਾ ਬਣਨੇ ਸਨ। ਪੰਜਾਬੀ ਰਹਿਤਲ ਵਿਚ ਕਿਉਂਕਿ ਇਹ ਮਾਦਾ ਪਹਿਲਾਂ ਹੀ ਕਿਸੇ ਨਾ ਕਿਸੇ ਰੂਪ ਵਿਚ ਮੌਜੂਦ ਸੀ। ਨਤੀਜੇ ਵਜੋਂ, ਪੰਜਾਬ ਵਿਚ ਦਿਨਾਂ-ਮਹੀਨਿਆਂ ਵਿਚ ਹੀ ਇਸ ਦੀ ਚੜ੍ਹਤ ਹੋ ਗਈ। ਮੱਧਕਾਲੀ ਦੌਰ ਦੀਆਂ ਸੁੱਚੀਆਂ ਮਨੁੱਖਵਾਦੀ ਕਦਰਾਂ-ਕੀਮਤਾਂ ਇਸ ਦਾ ਆਧਾਰ ਹੋ ਨਿਬੜੀਆਂ। 'ਸਰਬੱਤ ਦਾ ਭਲਾ' ਨਿੱਖਰ ਕੇ ਨਾਅਰਾ ਹੋ ਨਿਬੜਿਆ। ਫਿਰ ਤਾਂ ਉਸ ਇਤਿਹਾਸ ਦੀ ਸਿਰਜਣਾ ਹੋਈ ਜਿਸ ਨੇ ਬਹੁਤ ਲੰਮੇ ਸਮੇਂ ਤਕ ਪੰਜਾਬੀ ਸਾਹਿਤ-ਸਭਿਆਚਾਰ ਉੱਤੇ ਅਸਰਅੰਦਾਜ਼ ਹੋਣਾ ਸੀ। ਪੰਜਾਬੀ ਸਾਹਿਤ-ਜਗਤ ਦਾ ਇਹ ਉਹ ਦੌਰ ਸੀ ਜਿਸ ਨੇ ਸੱਚ-ਮੁੱਚ ਕੜਕਦੀਆਂ ਬਿਜਲੀਆਂ ਨੂੰ ਅੱਖਾਂ ਮਾਰੀਆਂ ਅਤੇ ਬੰਦੇ ਨੂੰ ਉਹ ਕਾਰ ਉਲੰਘਣ ਲਈ ਪ੍ਰੇਰਿਆ ਜਿਹੜੀ ਮਨੁੱਖ ਜਾਤ ਲਈ ਬੇੜੀਆਂ ਬਣੀ ਹੋਈ ਸੀ।*

*ਇਹ ਦੌਰ ਹੁਣ ਜੇ ਮੁੱਕਿਆ ਨਹੀਂ ਤਾਂ ਮੱਠਾ ਜ਼ਰੂਰ ਪੈ ਚੁੱਕਾ ਹੈ। ਸੰਸਾਰ ਪੱਧਰ 'ਤੇ ਪਈ ਪਛਾੜ ਤੋਂ ਬਾਅਦ ਪਿੜ ਵਿਚ ਨਿੱਤਰਨ ਵਾਲੀਆਂ ਚਾਲਕ ਸ਼ਕਤੀਆਂ ਬਦਲ ਚੁੱਕੀਆਂ ਸਨ। ਇਨ੍ਹਾਂ ਸ਼ਕਤੀਆਂ*

ਦੀ ਚੜ੍ਹ ਮੱਚਣ ਵਿਚ ਪਹਿਲੇ ਦੌਰ ਦੀਆਂ ਖ਼ਾਮੀਆਂ ਅਤੇ ਨਾਕਾਮੀਆਂ ਦਾ ਕੀ ਰੋਲ ਰਿਹਾ, ਇਹ ਬਹਿਸ ਦਾ ਵਿਸ਼ਾ ਹੈ ਅਤੇ ਇਨ੍ਹਾਂ ਦੀ ਪੁਣ-ਛਾਣ ਵੀ ਦਰਕਾਰ ਹੈ ਪਰ ਇੰਨਾ ਜ਼ਰੂਰ ਹੈ ਕਿ ਨਵੀਆਂ ਸ਼ਕਤੀਆਂ ਨੇ ਸੋਚ ਅਤੇ ਸਮਾਜ ਨੂੰ ਅੱਗੇ ਲਿਜਾਉਣ ਦੀ ਥਾਂ ਜੇ ਪਿਛਾਂਹ ਨਹੀਂ ਮੋੜਿਆ ਤਾਂ ਘੱਟੋ-ਘੱਟ ਖੜੋਤ ਦੀ ਜੂਨੇ ਤਾਂ ਪਾਇਆ ਹੀ ਹੈ। ਪੰਜਾਬ ਵਿਚ ਪ੍ਰਗਤੀਵਾਦ ਦੇ ਉਖੜਨ ਦਾ ਇਹ ਸਮਾਂ ਦੋ ਦਹਾਕੇ ਪਿਛਾਂਹ ਤਕ ਫੈਲਿਆ ਹੋਇਆ ਹੈ, ਬੇਸ਼ੱਕ ਇਸ ਦੀਆਂ ਜੜ੍ਹਾਂ ਉਸ ਡੇਢ ਦਹਾਕੇ ਨਾਲ ਵੀ ਡੂੰਘੀਆਂ ਜੁੜੀਆਂ ਹੋਈਆਂ ਹਨ ਜਦੋਂ ਬੁਨਿਆਦਪ੍ਰਸਤਾਂ ਦੇ ਆਪ-ਹੁਦਰੇਪਣ ਨੇ ਲੋਕਾਈ ਨੂੰ ਲਹੂ-ਲੁਹਾਣ ਕਰ ਦਿੱਤਾ ਸੀ। ਇਹ ਉਹ ਦੌਰ ਹੈ ਜਦੋਂ ਦੇਸ਼ ਵਿਚ ਨਵੀਆਂ ਆਰਥਿਕ ਨੀਤੀਆਂ ਦੇ ਜ਼ਰੀਏ ਨਵੇਂ ਢਾਂਚੇ ਦੀ ਉਸਾਰੀ ਲਈ ਨੀਂਹਾਂ ਭਰਨ ਦਾ ਕਾਰਜ ਸ਼ੁਰੂ ਹੋਇਆ। ਅਜਿਹੀਆਂ ਨੀਤੀਆਂ ਦਾ ਜਲਵਾ ਬਹੁਤ ਚਿਰ ਪਹਿਲਾਂ ਲਾਤੀਨੀ ਅਮਰੀਕਾ ਵਿਚ ਆਰਥਿਕ ਨਿਘਾਰ ਦੇ ਰੂਪ ਵਿਚ ਸਾਹਮਣੇ ਆ ਹੀ ਚੁੱਕਾ ਸੀ, ਫਿਰ ਵੀ ਭਾਰਤੀ ਹਾਕਮਾਂ ਨੇ ਵਾਗਾਂ ਇਸ ਪਾਸੇ ਹੀ ਮੋੜੀਆਂ। ਇਨ੍ਹਾਂ ਆਰਥਿਕ ਨੀਤੀਆਂ ਦਾ ਨਤੀਜਾ ਉਸ ਪਾੜੇ ਦੇ ਰੂਪ ਵਿਚ ਸਾਹਮਣੇ ਆ ਰਿਹਾ ਹੈ ਜੋ ਆਏ ਦਿਨ ਵਧ ਰਿਹਾ ਹੈ।

ਇਨ੍ਹਾਂ ਦੋ ਦਹਾਕਿਆਂ ਦੇ ਇਸ ਪਿਛੋਕੜ ਵਿਚ ਸਾਹਿਤ, ਸਭਿਆਚਾਰ ਅਤੇ ਕਲਾ ਦੇ ਖੇਤਰ ਵਿਚ ਬਹੁਤ ਵੱਡੇ ਪੱਧਰ 'ਤੇ ਤਬਦੀਲੀਆਂ ਵਾਪਰੀਆਂ ਹਨ। ਖਪਤਵਾਦ ਦੀ ਨ੍ਹੇਰੀ ਵਿਚ ਦੇਹੀਨਾਦ ਦੀ ਸੁਰ ਬਹੁਤ ਉੱਚੀ ਸੁਣਾਈ ਦੇਣ ਲੱਗ ਪਈ। ਇਸੇ ਹੀ ਦੌਰ ਵਿਚ ਦਲਿਤਵਾਦ ਨੇ ਵੀ ਆਮ ਨਾਲੋਂ ਉੱਚੀ ਹੇਕ ਲਾਈ। ਦੇਖਿਆ ਜਾਵੇ ਤਾਂ ਇਹ ਦੋਵੇਂ ਵਾਦ, ਪ੍ਰਗਤੀਵਾਦ ਨਾਲ ਵਿਵਾਦ/ਪ੍ਰਤੀਕਿਰਿਆ ਵਿਚੋਂ ਪ੍ਰਗਟ ਹੋਏ ਜਾਂ ਕਹਿ ਲਓ ਕਿ ਇਨ੍ਹਾਂ ਦੇ ਸੰਚਾਲਕਾਂ ਨੇ ਇਨ੍ਹਾਂ ਦੀ ਧਾਰ ਦਾ ਮੂੰਹ ਪ੍ਰਗਤੀਵਾਦ ਵੱਲ ਬਾਕਾਇਦਾ ਘੁੰਮਾਇਆ ਅਤੇ ਇਸ ਨਾਲ ਕਿਤੇ-ਕਿਤੇ ਤਿੱਖੇ ਰੂਪ ਵਿਚ ਖਹਿਬੜੇ ਵੀ; ਹਾਲਾਂਕਿ ਸੱਚ ਇਹ ਹੈ ਕਿ ਦੇਹੀਨਾਦ ਦਾ ਰਾਗ ਜਿਨ੍ਹਾਂ ਔਰਤ-ਮਰਦ ਸਬੰਧਾਂ ਨੂੰ ਆਧਾਰ ਬਣਾ ਕੇ ਅਲਾਪਿਆ ਗਿਆ, ਉਸ ਨੂੰ ਬਹੁਤ ਸੁੱਚੇ ਰੂਪ ਵਿਚ ਪੇਸ਼ ਕਰਨ ਦੀ ਪਹਿਲ ਪ੍ਰਗਤੀਵਾਦੀਆਂ ਨੇ ਹੀ ਕੀਤੀ ਸੀ। ਉਸ ਰੂੜੀਵਾਦੀ ਦੌਰ ਵਿਚ ਕੁੜੀਆਂ ਵੱਲੋਂ ਆਪੋ-ਆਪਣੇ ਘਰਾਂ ਦੀ ਦਹਿਲੀਜ਼ ਟੱਪ ਕੇ, ਸਾਹਿਤ-ਸਭਿਆਚਾਰ ਦੇ ਪਿੜ ਵਿਚ ਆਪਣੀ ਹੋਂਦ ਜਤਲਾਉਣੀ ਕੋਈ ਛੋਟੀ-ਮੋਟੀ ਗੱਲ ਨਹੀਂ ਸੀ। ਉਸ ਦੌਰ ਵਿਚ ਹੀ ਅੰਤਰਜਾਤੀ ਵਿਆਹਾਂ ਦੀਆਂ ਚੱਲੀਆਂ ਲੜੀਆਂ ਨੇ ਜਾਤ ਪ੍ਰਥਾ ਉਤੇ ਸਿੱਧੀ ਅਤੇ ਕਰਾਰੀ ਚੋਟ ਮਾਰੀ ਸੀ। ਉਸ ਦੌਰ ਵਿਚ ਲਿਖੀਆਂ ਰਚਨਾਵਾਂ ਹੁਣ ਵੀ ਸਾਹਿਤ ਦਾ ਸ਼ਿੰਗਾਰ ਹਨ। ਇਸ ਲਈ ਜਦੋਂ ਪ੍ਰਗਤੀਵਾਦ ਦੀ ਪੁੱਠ ਤੋਂ ਵਿਰਵੇ ਦੇਹੀਨਾਦ ਅਤੇ ਦਲਿਤਵਾਦ ਨੇ ਸਾਹਿਤ ਸਭਿਆਚਾਰ ਵਿਚ ਪ੍ਰਵੇਸ਼ ਕੀਤਾ ਤਾਂ ਇਸ ਦਾ ਉਹ ਖ਼ਾਸਾ ਨਹੀਂ ਸੀ ਜਿਸ ਨੇ ਆਉਣ ਵਾਲੇ ਸਮਿਆਂ ਵਿਚ ਕੜਕਦੀਆਂ ਬਿਜਲੀਆਂ ਨੂੰ ਅੱਖਾਂ ਮਾਰਨੀਆਂ ਸਨ। ਇਹ ਸਾਰੀਆਂ ਗੱਲਾਂ ਭਾਵੇਂ ਪਛਾਣ ਨਾਲ ਜੋੜ ਕੇ ਕੀਤੀਆਂ ਗਈਆਂ ਹਨ ਪਰ ਇਹ ਪਛਾਣ ਬਾਹਰ ਵੱਲ ਫੈਲਣ ਦੀ ਥਾਂ ਅੰਦਰ ਵੱਲ ਸੁੰਗੜਦੀ ਚਲੀ ਜਾਂਦੀ ਹੈ। ਇਸੇ ਕਰਕੇ ਦੇਹੀਨਾਦ ਸਿਰਫ਼ ਔਰਤ-ਮਰਦ ਸੰਬੰਧਾਂ ਦੀ ਚਸਕੇ ਵਾਲੀ ਸ਼ਬਦਾਵਲੀ ਨਾਲ ਡੰਗਿਆ ਗਿਆ ਅਤੇ ਦਲਿਤਵਾਦ ਨਿਰੋਲ ਜਾਤੀ ਆਧਾਰਤ ਪੈਂਤੜੇ ਦੇ ਗੇੜ ਵਿਚ ਪੈ ਗਿਆ। ਜ਼ਾਹਿਰ ਹੈ ਕਿ ਇਹ ਬੰਦ ਗਲੀ ਦਾ ਸਫ਼ਰ ਸੀ। ਇਸ ਦਾ ਪੁਖ਼ਤਾ ਸਬੂਤ ਇਹੀ ਹੈ ਕਿ ਇਨ੍ਹਾਂ ਧਾਰਾਵਾਂ ਤਹਿਤ ਰਚਿਆ ਸਾਹਿਤ, ਸਾਹਿਤ-ਸਭਿਆਚਾਰ ਵਿਚ ਉਹ ਕ੍ਰਿਸ਼ਮਾ ਕਰਨ ਤੋਂ ਅਸਮਰੱਥ ਰਿਹਾ ਜਿਸ ਨੂੰ ਆਧਾਰ ਬਣਾ ਕੇ ਖੁੱਲ੍ਹੇ ਅੰਬਰ ਵੱਲ ਪ੍ਰਵਾਜ਼ ਭਰੀ ਜਾਣੀ ਸੀ। ਇਹ ਕਹਿਣ ਦਾ ਮਤਲਬ ਇਸ ਦੌਰ ਨਾਲ ਜੁੜੇ ਰਚਨਾਕਾਰਾਂ ਦੀਆਂ ਪ੍ਰਾਪਤੀਆਂ ਨੂੰ ਰੱਦ ਕਰਨਾ ਜਾਂ ਘਟਾ ਕੇ ਦੇਖਣਾ ਨਹੀਂ, ਸਗੋਂ ਇਸ ਨੁਕਤੇ ਵੱਲ ਧਿਆਨ ਦਿਵਾਉਣਾ ਹੈ ਕਿ ਬਿਨਾਂ ਡੋਰ ਪਤੰਗ ਦੀ ਹੋਣੀ ਪਹਿਲਾਂ ਹੀ ਤੈਅ ਹੁੰਦੀ ਹੈ! ਸਾਹਿਤ ਸਭਿਆਚਾਰ ਦੇ ਆਲੋਚਕਾਂ ਨੂੰ ਇਸ ਨੁਕਤੇ ਨੂੰ ਦੋ ਦਹਾਕਿਆਂ ਦੀਆਂ ਰਚਨਾਵਾਂ ਦੇ ਪ੍ਰਸੰਗ ਵਿਚ ਵਿਚਾਰਨਾ ਚਾਹੀਦਾ ਹੈ। ਇਸ ਡੂੰਘੀ ਵਿਚਾਰ-ਚਰਚਾ ਵਿਚੋਂ ਹੀ ਉਸ ਵਿਚਾਰ ਨੇ ਜਨਮ ਲੈਣਾ ਹੈ ਜਿਸ ਰਾਹੀਂ ਅੱਜ ਦੇ ਦੌਰ ਵਿਚ ਨਵੇਂ ਸਿਰਿਓਂ ਪ੍ਰਗਤੀਵਾਦ ਦੀ ਇਕ ਹੋਰ ਪਰਵਾਜ਼ ਭਰੀ ਜਾਣੀ ਹੈ। ਇਹ ਸਮੇਂ ਦੀ ਲੋੜ ਹੀ ਨਹੀਂ, ਹੋਕਾ ਹੈ। ਪ੍ਰਗਤੀਵਾਦ ਦੀ ਇਕ ਹੋਰ ਪਰਵਾਜ਼ ਲਈ ਹੋਕਾ...





# ਬਲਵਿੰਦਰ ਸੰਧੂ ਦੀਆਂ ਸੱਜਰੀਆਂ ਕਵਿਤਾਵਾਂ

## ਹੇ ਕਵਿਤਾ!

ਹੇ ਕਵਿਤਾ!
ਮੈਨੂੰ ਨਾਲ ਨਾਲ ਰੱਖੀਂ
ਨਾਲ ਨਾਲ ਰੱਖੀਂ ਮੈਨੂੰ

ਤੂੰ ਜਦ ਬੂਰ ਪਈ ਅੰਬੀ 'ਤੇ
ਕੋਇਲ ਹੋ ਕੂਕੇਂ
ਤੂੰ ਜਦ ਫੁੱਲ-ਸੁਗੰਧੀਆਂ
ਆਪਣੇ ਅੱਖਰਾਂ 'ਚ ਘੋਲੇਂ

ਗੋਰੀ ਨਿਛੋਹ ਰਾਤੇ ਜਾ
ਸਮੁੰਦਰੀ ਲਹਿਰਾਂ ਨੂੰ ਗੋਟਾ ਲਾਵੇਂ
ਜਾਂ ਨਿਪੱਤੀਆਂ ਟਹਿਣੀਆਂ 'ਤੇ
ਸਾਵੇ ਹਰਫ਼ ਬਣ ਜਾਵੇਂ

ਤੂੰ ਜਦ ਸੁਨਿਹਿਰੀ ਬੱਲੀਆਂ ਦਾ
ਮਿੱਠੜਾ ਗੀਤ ਬੁਣੇਂ
ਜਾਂ ਸ਼ਾਮ ਦੇ ਘੁਸਮੁਸੇ
ਬੀਂਡਿਆਂ ਦੀ ਰਹਿਰਾਸ ਸੁਣੇਂ

ਜਾਂ ਖੁੰਢੇ ਸ਼ਬਦਾਂ ਨੂੰ
ਲੋਹ-ਸਾਣ ਲਾਵੇਂ
ਜਾਂ ਤਾਂਬੇ ਹਾਰ ਪਿੰਡਿਆਂ 'ਚੋਂ
ਪਸੀਨਾ ਬਣ ਚੋਵੇਂ
ਤੇ ਹਨੇਰ ਸਮਿਆਂ 'ਚ ਵੀ
ਆਪਣੇ ਸੱਚ ਨਾਲ ਖਲੋਵੇਂ

ਹੇ ਕਵਿਤਾ!
ਮੈਨੂੰ ਨਾਲ ਨਾਲ ਰੱਖੀਂ
ਨਾਲ ਨਾਲ ਰੱਖੀਂ ਮੈਨੂੰ

## ਅਕੀਦਾ

ਕਿਸੇ ਚਿੱਤਰ 'ਚ ਚਿਤਰਿਆ
ਰੁੱਖ ਹੋਣਾਂ
ਮੈਂ ਨਹੀਂ ਲੋਚਦਾ
ਜੋ ਹਵਾਵਾਂ ਨਾਲ ਝੂੰਮਦਾ ਨਹੀਂ

ਖਿਜ਼ਾਵਾਂ 'ਚ ਪੱਤ ਨਹੀਂ ਕੇਰਦਾ
ਨਾ ਬਹਾਰਾਂ 'ਚ ਮੌਲਦਾ

ਰੁੱਖ ਜੋ
ਧੁੱਪਾਂ ਗੜੇ ਹਨੇਰੀਆਂ, ਸਿਰ ਨਹੀਂ ਝੱਲਦਾ
ਟੁੱਟਦਾ ਨਾ ਡਿੱਗਦਾ, ਫੁੱਲਦਾ ਨਾ ਫਲਦਾ
ਤੇ ਨਾ ਸਮੇਂ ਦੇ ਗੇੜ ਨਾਲ ਬਿਰਧ ਹੁੰਦਾ
ਐਸਾ ਰੁੱਖ ਹੋਣਾ
ਮੈਂ ਨਹੀਂ ਲੋਚਦਾ

ਮੈਂ ਤਾਂ ਧਰਤ 'ਚੋਂ ਉੱਗਿਆ, ਭੋਇੰ 'ਚ ਗੱਡਿਆ
ਜਿਉਂਦਾ ਜਾਗਦਾ, ਰੁੱਖ ਹੋਣਾ ਲੋਚਦਾ
ਜੋ ਅਕੁੰਰਦਾ...ਪੁੰਗਰਦਾ, ਵਧਦਾ ਫੁੱਲਦਾ ਫਲਦਾ
ਮੀਂਹ ਪੀਂਦਾ ਧੁੱਪ ਹੰਢਾਉਂਦਾ, ਖਿਜ਼ਾਵਾਂ 'ਚ ਪੱਤ ਕੇਰਦਾ
ਫਿਜ਼ਾਵਾਂ 'ਚ ਫਿਰ ਮਹਿਕਦਾ, ਹਰ ਮੌਸਮ ਨਾਲ ਖੇਡਦਾ
ਲੁਕਾਈ ਲਈ ਛਾਂ ਬਣਦਾ, ਪੰਖੇਰੂਆਂ ਲਈ ਥਾਂ ਬਣਦਾ

ਮਨੁੱਖ ਦੀਆਂ ਲੋੜਾਂ ਪੂਰਦਾ
ਅੰਤ ਸਮੇਂ ਵੀ, ਬੰਦੇ ਦੇ ਨਾਲ ਹੁੰਦਾ
ਮੈਂ ਐਸਾ ਸੱਚੀਂ ਮੁੱਚੀ ਦਾ
ਕੋਈ ਜੀਵੰਤ ਜਿਹਾ ਰੁੱਖ ਹੋਣਾ ਲੋਚਦਾਂ
ਕਿਸੇ ਚਿੱਤਰ 'ਚ ਚਿਤਰਿਆ
ਹਰਗਿਜ਼ ਨਹੀਂ...

## ਮੈਂ ਵੀ ਆਦਿ-ਜੁਗਾਦਿ

ਮੈਂ ਅਨੰਦ ਸਮੇਂ ਤੋਂ ਸਫ਼ਰ 'ਤੇ
ਮੈਂ ਅਨੰਤ ਸਮੇਂ ਲਈ ਸਫ਼ਰ 'ਤੇ

ਇਹ ਸਮਾਂ-ਮੇਰੇ ਸਫ਼ਰ ਦੀ ਸਵਾਰੀ ਨਹੀਂ
ਨਾ ਸਫ਼ਰ-ਇਸ ਸਮੇਂ ਦਾ ਅਨਿਵਾਰੀ
ਮੇਰਾ ਸਫ਼ਰ ਤਾਂ-ਸਮੇਂ ਤੋਂ ਪਹਿਲਾਂ ਦਾ ਜਾਰੀ

ਮੇਰੇ ਤੁਰਨ ਤੋਂ ਪਹਿਲਾਂ ਸੀ
ਅਨੰਦ ਸਫ਼ਰ ਤੈਅ ਮੇਰਾ
ਜਾਗ ਤੋਂ ਪਹਿਲਾਂ ਸੀ
ਹਨੇਰੇ 'ਚ ਸਵੇਰਾ

ਮੇਰੇ ਬੀਜ ਵਿਚ, ਮੇਰਾ ਭੂਤ ਮੌਜੂਦ ਸੀ
ਇਸੇ ਵਿਚ ਹੀ ਮੇਰਾ, ਭਵਿੱਖ ਮਹਿਫ਼ੂਜ਼ ਸੀ

ਮੈਂ ਹੱਡੀਆਂ ਮਾਸ ਤੇ ਲਹੂ ਤੋਂ ਬਿਨਾਂ ਵੀ ਜਿਉਂਦਾ ਸਾਂ



ਇਸੇ ਹੀ ਭੋਂ ਮੰਡਲ 'ਚ, ਕਿਤੇ ਸਰਸਰਾਉਂਦਾ ਸਾਂ

ਮੇਰਾ, ਇਹ ਹੁਣ
ਮਹਿਜ਼ ਸਫ਼ਰ ਦਾ ਇਕ ਪੜਾਅ
ਮੇਰੇ ਅਗਲੇ ਸਫ਼ਰ ਲਈ
ਇਕ ਪਨਾਹ ਗਾਹ
ਮੇਰੇ ਅੰਦਰ ਖ਼ਲਾਅ
ਮੇਰੇ ਬਾਹਰ ਖ਼ਲਾਅ
ਖ਼ਲਾਅ ਵਿਚ ਹੀ ਮੇਰਾ ਰਲਾਅ

ਖ਼ਲਾਅ ਜੋ ਜੰਮਣ ਮਰਨ ਤੋਂ ਮੁਕਤ
ਕਥਨ ਦਰੁਸਤ...
ਸਿਫ਼ਰ ਤੋਂ ਸ਼ੁਰੂ ਨਹੀਂ- ਸਫ਼ਰ ਮੇਰਾ
ਸਿਫ਼ਰ 'ਤੇ ਖ਼ਤਮ ਨਹੀਂ ਸਫ਼ਰ ਮੇਰਾ

## ਹਿੱਲ ਜੁੱਲ

ਅੱਜ ਮੈਂ ਤਿੱਖੀਆਂ ਸੂਲਾਂ ਜਿਹੀ
ਕੋਈ ਤਲਖ ਨਜ਼ਮ ਲਿਖਣੀ ਚਾਹੁੰਨਾ
ਫੁੱਲਾਂ ਕਲੀਆਂ ਤੇ ਤਿਤਲੀਆਂ ਤੋਂ
ਨਜ਼ਮ ਨੂੰ ਦੂਰ ਰੱਖਣੀ ਚਾਹੁੰਨਾ

ਅੱਜ ਮੈਂ ਚਾਹੁੰਨਾ ਕਿ
ਯਖ ਹੋਏ ਖ਼ੂਨ ਨੂੰ ਜ਼ਰਾ ਗਰਮਾਵਾਂ
ਬਿੰਬਾਂ ਪ੍ਰਤੀਕਾਂ ਨੂੰ
ਉਬਲਦੇ ਪਾਣੀਆਂ 'ਚ ਪਾਵਾਂ
ਤੱਤੀ ਤਵੀ 'ਤੇ ਬਿਠਾਵਾਂ, ਕੰਡਿਆਲੀ ਸੇਜ 'ਤੇ ਲਿਟਾਵਾਂ
ਤੇ ਬੂਰੇ ਦੇ ਘਰ ਤੀਕ ਲੈ ਜਾਵਾਂ

ਅੱਜ ਮੈਂ ਨਜ਼ਮ ਨੂੰ ਪਿਘਲਾ ਕੇ
ਬੋਲ਼ਿਆਂ ਦੇ ਕੰਨਾਂ 'ਚ ਪਾ ਦੇਣੀ ਚਾਹੁੰਨਾ
ਕੋਈ ਐਸੀ ਨਜ਼ਮ ਲਿਖਣੀ ਚਾਹੁੰਨਾ!

ਮੈਂ ਚਾਹੁੰਨਾ ਕਿ-
ਮੇਰੀ ਇਹ ਨਜ਼ਮ ਆਰੀ ਵਾਂਗ ਫਿਰੇ
ਅੱਖਰ ਅੱਖਰ 'ਚੋਂ ਲਹੂ ਕਿਰੇ
ਸ਼ਬਦਾਂ 'ਚ ਜੰਗ ਛਿੜੇ, ਸਮੇਂ ਦਾ ਬਾਬਰ ਡਰੇ
ਭਾਵਾਂ ਦਾ ਬੱਦਲ ਵਰ੍ਹੇ
ਟੋਏ ਟਿੱਬਿਆਂ ਨੂੰ ਸਮਤਲ ਕਰੇ
ਅੱਜ ਮੈਂ ਸਤਰਾਂ ਦੀ ਰੱਸੀ ਵੱਟ ਕੇ
ਸ਼ਾਂਤੀ ਦੀ ਸੰਘੀ ਘੁੱਟ ਦੇਣੀ ਚਾਹੁੰਨਾ

ਕੋਈ ਐਸੀ ਨਜ਼ਮ ਲਿਖਣੀ ਚਾਹੁੰਨਾ!

ਮੈਂ ਚਾਹੁੰਨਾ ਕਿ-
ਇਹ ਨਜ਼ਮ ਜੋ ਵੀ ਪੜ੍ਹੇ, ਨੰਗੇ ਪੈਰੀਂ ਅੱਗ 'ਤੇ ਤੁਰੇ
ਨਜ਼ਮ ਦਾ ਸੱਚ ਉਹਦੇ ਕਾਲਜੇ ਖੁਰੇ
ਉਹ ਸੀਸ ਤਲੀ 'ਤੇ ਧਰੇ, ਨੰਗੇ ਧੜ ਹੋ ਲੜੇ
ਕੋਤਲ ਘੋੜਿਆਂ 'ਤੇ ਸਵਾਰ
ਕੁੱਲ ਦੈਤਾਂ ਨੂੰ ਹਰੇ
ਤਾਰੀਖ ਨਵੀਂ ਕੋਈ ਘੜੇ
ਅੱਜ ਮੈਂ ਬੇਵੱਸ ਨਜ਼ਮ ਨੂੰ
ਅਬਦਾਲੀ ਤੋਂ ਮੁਕਤ ਦੇਖਣੀ ਚਾਹੁੰਨਾ
ਕੋਈ ਐਸੀ ਨਜ਼ਮ ਲਿਖਣੀ ਚਾਹੁੰਨਾ!

ਬਹੁਤ ਦੇਰ ਹੋ ਗਈ
ਨਜ਼ਮਾਂ ਦੇ ਹੱਥੀਂ ਮਹਿੰਦੀ ਰਚਾਉਂਦਿਆਂ
ਕਲੀਰੇ ਬੰਨ੍ਹਦਿਆਂ, ਡੋਲੀ 'ਚ ਪਾਉਂਦਿਆਂ
ਬਿਗ਼ਾਨੇ ਹੱਥੀਂ ਫੜਾਉਂਦਿਆਂ
ਵਰਕਿਆਂ ਦੇ ਪਰਦਿਆਂ 'ਚ ਲੁਕਾਉਂਦਿਆਂ
ਅੱਜ ਮੈਂ ਨਜ਼ਮ ਨੂੰ ਮੀਰਾ ਨਹੀਂ ਚੰਡੀ ਬਣਾਉਣੀ ਚਾਹੁੰਨਾ
ਮਾਂਗ 'ਚ ਸੰਧੂਰ ਨਹੀਂ ਤੱਤੀ ਰੇਤ ਪਾਉਣੀ ਚਾਹੁੰਨਾ

ਅੱਜ ਮੈਂ ਤਿੱਖੀਆਂ ਸੂਲਾਂ ਜਿਹੀ
ਕੋਈ ਤਲਖ ਨਜ਼ਮ ਲਿਖਣੀ ਚਾਹੁੰਨਾ
ਫੁੱਲਾਂ ਕਲੀਆਂ ਤੇ ਤਿਤਲੀਆਂ ਤੋਂ
ਨਜ਼ਮ ਨੂੰ ਦੂਰ ਰੱਖਣੀ ਚਾਹੁੰਨਾ

## ਹਕੀਮ ਨਹੀਂ ਜਾਣਦਾ

ਖ਼ਬਰੇ ਮੈਨੂੰ ਕੀ ਹੋ ਜਾਂਦੇ ਕਦੇ ਕਦੇ
ਮੇਰੇ ਅੰਦਰ ਕੌਣ ਜਾਗਦੈ ਕਦੇ ਕਦੇ

ਮੈਂ ਜਦ ਆਪਣੀ ਲਿਖਣ ਮੇਜ਼ ਜਾਂ
ਕੁਰਸੀ 'ਤੇ ਬੈਠਦਾਂ
ਘਰ ਦੇ ਬੂਹੇ ਬਾਰੀਆਂ ਜਾਂ
ਰੌਸ਼ਨਦਾਨਾਂ ਨੂੰ ਖੋਲ੍ਹਦਾਂ
ਜਾਂ ਸਾਗਵਾਨੀ ਪਲੰਘਾਂ 'ਤੇ
ਸੁੱਖ ਦੀ ਨੀਂਦਾ ਮਾਣਦਾਂ
ਮੈਂ ਕੀ ਸੁਣਦਾਂ...ਕੀ ਅਹਿਸਾਸਦਾਂ
ਕਿ ਵੱਢਿਆ ਜਾ ਰਿਹਾ ਰੁੱਖ ਕੋਈ
ਨਾ ਮਾਰੋ...ਨਾ ਮਾਰੋ...ਪੁਕਾਰਦੈ
ਮੈਨੂੰ ਮੇਰਾ ਘਰ ਫ਼ਿਟਕਾਰਦੈ...ਦੁਰਕਾਰਦੈ



ਮੇਰੇ ਅੰਦਰ ਜੰਗਲ ਦਾ ਵਣ-ਤਿਣ ਭੁੱਬਾਂ ਮਾਰਦੈ
ਉਸ ਛਿਣ ਮੈਂ-ਆਪਣੇ ਹੀ ਹੱਥੋਂ ਹਾਰ ਜਾਂਦਾ ਹਾਂ
ਇਹ ਮੈਨੂੰ ਕੀ ਹੋ ਜਾਂਦੈ ਕਦੇ ਕਦੇ

ਜਦ ਵੱਡੇ ਸ਼ਮਿਆਨਿਆਂ ਹੇਠ ਸ਼ੋਰ ਨੱਚਦਾ ਹੈ
ਮੇਰੇ ਕੁੱਛੜ ਚੁੱਕਿਆ ਉੜਾ...ਆੜਾ
ਮੇਰੀ ਢਾਕ ਤੋਂ ਉਤਰਦਾ ਹੈ...ਦੂਰ ਨੱਸਦਾ ਹੈ
ਮੇਰੇ ਰੋਕਦਿਆਂ...ਟੋਕਦਿਆਂ ਵੀ
ਉਹ ਨਚਾਰਾਂ ਨਾਲ ਜਾ ਮਿਲਦਾ ਹੈ
ਉਸ ਸ਼ਾਮ ਮੇਰੇ ਅੰਦਰ
ਮੇਰੇ ਦਾਦੂ ਦਾ ਸਿਵਾ ਮੱਚਦਾ ਹੈ
ਮੈਨੂੰ ਜਾਪਦੈ ਮੇਰੇ ਕਟੋਰੇ 'ਚ ਭਰਿਆ ਦੁੱਧ
ਕੋਈ ਕੁੱਤਾ ਆਣ ਲੱਕਦਾ ਹੈ
ਜਾਂ ਮੇਰੀ ਸਰਜ਼ਮੀਨ 'ਤੇ
ਕੋਈ ਕਾਲ਼ੀ ਨੀਤ ਦਾ ਝੰਡਾ ਗੱਡਦਾ ਹੈ
ਤੇ ਮੇਰੇ ਦੇਖਦਿਆਂ...ਦੇਖਦਿਆਂ
ਸੂਰਜ, ਪੱਛਮ 'ਚੋਂ ਉਦੈ ਹੋ
ਪੂਰਬ 'ਚ ਆਣ ਡੁੱਬਦਾ ਹੈ
ਇਹ ਮੈਂ ਕੀ ਦੇਖਦਾ ਹਾਂ
ਮੈਨੂੰ ਕੀ ਹੋ ਜਾਂਦੈ ਕਦੇ ਕਦੇ।

ਮੈਂ ਸੋਚਦਾਂ ਕਿ
ਰਾਜਸੀ ਘਰਾਣਿਆਂ ਦੇ ਚੁੱਲ੍ਹਿਆਂ 'ਤੇ
ਜੋ ਦਿਨੇ-ਰਾਤ ਖਿੱਚੜੀ ਪੱਕਦੀ ਹੈ
ਏਸ ਭੁੱਖਿਆਂ ਢਿੱਡਾਂ ਨੂੰ ਕੀ ਝੁਲਸਣਾਂ
ਲਾਜ਼ਮ ਹੈ ਇਹ ਲੁਕਾਈ ਦੇ ਤਾਲੂਏ ਸਾੜ ਸਕਦੀ ਹੈ
ਜਾਂ ਸਮਿਆਂ ਦੀ ਕਾਲੀ ਇੱਲ੍ਹ
ਜੋ ਮੇਰੇ ਖੇਤ-ਬੰਨਿਆਂ 'ਤੇ ਰਹਿੰਦੀ ਉੱਡਦੀ ਹੈ
ਬੇ-ਹਯਾ ਕਿਵੇਂ
ਕੁੜਕ 'ਤੇ ਆਈਆਂ ਬੱਲੀਆਂ 'ਤੇ ਵਿੱਠਦੀ ਹੈ
ਜਾਂ ਇਹ ਅਬਦਾਲੀ ਦੀ ਫੌਜ ਜੋ
ਦਿਨੇ ਰਾਤ ਦਨ-ਦਨਾਉਂਦੀ ਫਿਰਦੀ ਹੈ
ਬੇ-ਵਜ੍ਹਾ ਮੇਰੇ ਕਬੀਲੇ 'ਤੇ ਆਣ ਟੁੱਟਦੀ ਹੈ
ਉਸ ਛਿਣ ਮੇਰੇ ਦਿਮਾਗ਼ ਦੀ ਕੋਰ 'ਚ
ਐਸੀ ਪੀੜ ਉੱਠਦੀ ਹੈ
ਕਿ ਮੈਂ ਤਿਲਮਿਲਾ ਕੇ ਰਹਿ ਜਾਂਦਾ ਹਾਂ

ਖ਼ਬਰੇ ਮੈਨੂੰ ਕੀ ਹੋ ਜਾਂਦੈ ਕਦੇ ਕਦੇ
ਮੇਰੇ ਅੰਦਰ ਕੌਣ ਜਾਗਦੈ ਕਦੇ ਕਦੇ

## ਸੁਰਖ ਗੀਤ

ਅਸਮਾਨ 'ਚ ਜਦ ਬੱਦਲਾਂ ਦਾ
ਨਾਮੋ-ਨਿਸ਼ਾਨ ਨਹੀਂ ਹੁੰਦਾ
ਸੂਰਜ ਜਦ ਆਪਣੇ ਤਾਅ ਦੇ ਸਿਖ਼ਰ ਹੁੰਦਾ
ਹਵਾ ਵਿਚ ਪਸੀਨਾ ਮਾਤਰ ਵੀ ਨਮੀ ਨਹੀਂ ਹੁੰਦੀ
ਲੂੰਆਂ ਨਾਲ ਧਰਤੀ ਰੜ੍ਹੀ ਹੁੰਦੀ
ਤੇ ਤਲਖ਼ ਦੁਪਹਿਰੇ ਜਦ ਕਾਂ ਦੀ ਅੱਖ ਨਿਕਲਦੀ ਹੈ
ਉਦੋਂ ਕੋਈ ਸੁਰਖ਼ ਗੀਤ ਉੱਗਦਾ ਹੈ

ਖੇਤਾਂ ਨੂੰ ਜਦ ਸੰਨ੍ਹ ਲੱਗਦੀ ਹੈ
ਬੰਨਿਆਂ ਨੂੰ ਜਾਂ ਸਿਓਂਕ ਖਾਂਦੀ
ਪਾਣੀਆਂ 'ਤੇ ਜਾ ਡਾਕੇ ਪੈਂਦੇ
ਸਿਆੜਾਂ 'ਚ ਜਾ ਖ਼ੁਦਕੁਸ਼ੀ ਉੱਗਦੀ
ਤੇ ਸਮਿਆਂ ਦੀ ਅੱਖ ਜਦ ਲਹੂ ਨਾਲ ਭਰ ਜਾਂਦੀ
ਉਦੋਂ ਕੋਈ ਸੁਰਖ਼ ਗੀਤ ਉੱਗਦਾ ਹੈ

ਸ਼ਾਹਾਂ ਦੀ ਤਿਜੌਰੀ ਜਦ ਆਫ਼ਰ ਜਾਂਦੀ
ਵੱਡਿਆਂ ਦੀ ਬੱਕਰੀ ਜਾ ਨੋਟ ਉਗਲਦੀ
ਜਾਂ ਧਰਮ ਦੇ ਕੰਨਾਂ 'ਚੋਂ ਸਿਆਸਤ ਵਗਦੀ
ਮਹਿਲ ਮਾੜੀਆਂ 'ਚ ਜਾ ਆਪ ਹੁਦਰੀ ਹੁੰਦੀ
ਤੇ ਤਖ਼ਤ ਜਦ ਚਿੱਕੜ 'ਚ ਲੱਥ ਜਾਂਦੈ
ਉਦੋਂ ਕੋਈ ਸੁਰਖ਼ ਗੀਤ ਉੱਗਦਾ ਹੈ

ਜਾਂ ਅੱਖਰਾਂ ਨੂੰ ਜਦ ਜੰਗਾਲ ਲੱਗ ਜਾਂਦੈ
ਸ਼ਬਦਾਂ ਨੂੰ ਅਧਰੰਗ ਹੋ ਜਾਂਦੈ
ਬੋਲੀ ਨੂੰ ਸੱਪ ਸੁੰਘ ਜਾਂਦੈ
ਲਿੱਪੀ ਨੂੰ ਤਾਪ ਚੜ੍ਹ ਜਾਂਦੈ
ਤੇ ਕਵਿਤਾ ਜਦ ਨਿਸੱਤੀ ਹੋ ਜਾਂਦੀ
ਉਦੋਂ ਕੋਈ ਸੁਰਖ਼ ਗੀਤ ਉੱਗਦਾ ਹੈ

ਜਾਂ ਫਿਰ ਇਤਿਹਾਸ ਜਦ ਪੁੱਠਾ ਗਿੜਦੈ
ਮੱਥਿਆਂ 'ਚ ਜਾਂ ਤਾਂਬਾ ਭਖਦੈ
ਭੱਠੀ ਵਾਲੀ ਜਾਂ ਲੋਹੇ ਦੇ ਚਨੇ-ਭੁੰਨਦੀ
ਦਾਤੀਆਂ ਨੂੰ ਜਾ ਸਾਣ ਲਗਦੀ
ਮਾਵਾਂ ਦੀਆਂ ਛਾਤੀਆਂ 'ਚ ਦੁੱਧ ਉਬਲਦੈ

ਤੇ ਜਾਗਣ ਵਾਲਾ ਜਦ ਜਾਗ ਉਠਦੈ
ਐਨ ਉਦੋਂ ਕੋਈ ਸੁਰਖ ਗੀਤ ਉਗਦੈ

|49, ਨਿਊ ਮੋਤੀ ਬਾਗ ਕਾਲੋਨੀ, ਪਟਿਆਲਾ|



## ਗ਼ਦਰ

### ਲਾਲ ਸਿੰਘ

ਇਸ ਵਾਰ ਪੱਕਾ ਮਨ ਬਣਾ ਕੇ ਤੁਰਿਆ ਸੀ ਕਿ ਉਦੋਂ ਮਾਮੇ ਨੂੰ ਬਰ-ਜ਼ਰੂਰ ਮਿਲਣਾ। ਆਲਸ ਨਹੀਂ ਪਾਉਣੀ। ਤਿੰਨ ਵਾਰ ਪਹਿਲੋਂ ਕੀਤੀ ਗ਼ਲਤੀ ਇਸ ਵਾਰ ਬਿਲਕੁਲ ਨਹੀਂ ਕਰਨੀ। ਘਿਉ ਦਾ ਘੜਾ ਰੁੜ੍ਹ ਜਾਏ, ਐਧਰਲੀ ਓਧਰ ਹੋ ਜਾਏ ਜਾਂ ਹੇਠਲੀ ਉੱਤੇ। ਪਹਿਲੀ ਵਾਰ ਚਾਣਚੱਕ ਆਉਣਾ ਪਿਆ ਸੀ ਇੰਡੀਆ। ਪਿੰਡੋਂ ਆਏ ਤੇਜ਼ ਗਤੀ ਲਿਫ਼ਾਫ਼ੇ 'ਤੇ ਨਾ ਭੇਜਣ ਵਾਲੇ ਦਾ ਨਾਮ ਸੀ, ਨਾ ਥਹੁ-ਪਤਾ। ਇਸ ਅੰਦਰੋਂ ਨਿਕਲਿਆ ਕਾਲਾ-ਹਾਸ਼ੀਆ ਕਾਰਡ ਹੋਰ ਵੀ ਵਿਸਫੋਟਕ। ਮੈਂ ਦੇਖਦਾ-ਪੜ੍ਹਦਾ ਜਿਵੇਂ ਸੁੰਨ ਹੀ ਹੋ ਗਿਆ ਸੀ-'ਸਾਡੇ ਪੂਜਨੀਕ ਪਿਤਾ ਲੰਬੜਦਾਰ ਹਰਬੰਸ ਸਿੰਘ ਘੁੰਮਣ, ਸਾਬਕਾ ਸਰਪੰਚ, ਇਸ ਮਹੀਨੇ ਦੀ ਸੰਗਰਾਂਦ ਵਾਲੇ ਦਿਨ ਅੰਮ੍ਰਿਤ ਵੇਲੇ ਗੁਰਪੁਰੀ ਸਿਧਾਰ ਗਏ। ਉਹਨਾਂ ਦੀ ਆਤਮਿਕ ਸ਼ਾਂਤੀ ਲਈ ਰੱਖੇ ਸਹਿਜ ਪਾਠ ਦਾ ਭੋਗ...।' ਅੱਗੇ ਨਾ ਮੈਥੋਂ ਭੋਗ ਦੀ ਮਿਤੀ ਪੜ੍ਹੀ ਗਈ, ਨਾ ਦਿਨ, ਮੇਰੀ ਨਿਗਾਹ ਸਿੱਧੀ ਦੁਖੀ ਹਿਰਦਿਆਂ ਵੱਲ ਨੂੰ ਤਿਲਕ ਗਈ। ਇਹ ਸਨ-ਗੁਲਬਾਗ਼ ਸਿੰਘ ਘੁੰਮਣ (ਪੁੱਤਰ), ਗਗਨਦੀਪ ਸਿੰਘ ਘੁੰਮਣ (ਪੋਤਰਾ), ਕਿਰਨਦੀਪ ਸਿੰਘ ਘੁੰਮਣ (ਪੋਤਰਾ)।

ਇਸ, ਹੇਠਲੇ ਇੰਦਰਾਜ ਨੇ ਮੈਨੂੰ ਸੁੰਨ ਵੀ ਕਰ ਦਿੱਤਾ ਸੀ ਤੇ ਬੇ-ਚੈਨ ਵੀ। ਬੇ-ਚੈਨ ਛੱਡ ਕੇ ਮੇਰਾ ਅੰਦਰ-ਬਾਹਰ ਇਕਦਮ ਸੜ-ਭਖ ਪਿਆ। ਮੇਰਾ ਸਾਰੇ ਦਾ ਸਾਰਾ ਵਜੂਦ ਇਕ ਤਰ੍ਹਾਂ ਦੇ ਲਾਂਬੂ 'ਚ ਘਿਰ ਗਿਆ। ਮੈਂ ਗੁਲਬਾਗ਼ ਸਿੰਘ ਘੁੰਮਣ ਦਾ ਛੋਟਾ ਭਰਾ, ਹਰਬੰਸ ਸਿੰਘ ਘੁੰਮਣ ਦਾ ਦੂਜਾ ਪੁੱਤਰ ਬਲਕਾਰ ਸਿੰਘ ਘੁੰਮਣ ਕਾਰਡ 'ਚੋਂ ਅਸਲੋਂ ਹੀ ਗ਼ਾਇਬ ਸੀ।

ਪਲ ਦੀ ਪਲ, ਇਹ ਕਲ-ਮੂੰਹਾਂ ਕਾਰਡ ਮੈਨੂੰ ਝੂਠੀ-ਮੂਠੀ ਦਾ ਲੱਗਾ। ਕਿਸੇ ਸ਼ਰੀਕ ਦੀ ਸ਼ਰਾਰਤ। ਅਜੇ ਦੋ ਕੁ ਮਹੀਨੇ ਪਹਿਲਾਂ ਤਾਂ ਮੈਂ ਉਹਨੂੰ ਸਹੀ-ਸਲਾਮਤ ਛੱਡ ਕੇ ਆਇਆ ਸੀ। ਬਿਲਕੁਲ ਨੌਂ-ਬ-ਨੌਂ। ਕਿਸੇ ਕਿਸਮ ਦੀ ਕੋਈ ਇਲਾਮਤ ਨਹੀਂ-ਨਾ ਸ਼ੂਗਰ, ਨਾ ਬੀ. ਪੀ., ਨਾ ਦਿਲ ਦਾ ਕੋਈ ਰੋਗ। ਕੰਮ-ਕਾਰ 'ਚ ਪੂਰੀ ਚੁਸਤੀ। ਉਸਦੇ ਨਿੱਗਰ-ਸੁਡੌਲ ਅੰਗਾਂ-ਪੈਰਾਂ 'ਤੇ ਉਸਦੀ ਉਮਰ-ਵਰ੍ਹਿਆਂ ਦੇ ਨਿਸ਼ਾਨ ਕਿਧਰੇ ਦੇਖਣ ਨੂੰ ਵੀ ਨਹੀਂ ਸੀ ਲੱਭਦੇ। ਛੇ ਕੁ ਵਰ੍ਹੇ ਪਹਿਲਾਂ ਮੈਂ ਉਸ ਦੀ ਫ਼ਰਮਾਇਸ਼ 'ਤੇ ਬੋਰ ਕਰਵਾ ਦਿੱਤਾ ਸੀ ਵੱਡਾ। ਡੂੰਘਾ ਸਬਮਰਸੀਬਲ। ਮੁਰੱਬੇ ਦੇ ਐਨ ਵਿਚਕਾਰ ਕਰਕੇ। ਅਗਲੀ ਵੇਰਾਂ ਆਏ ਨੂੰ ਫਿਰ ਉਸਨੇ ਉਸੇ ਤਰ੍ਹਾਂ ਦੀ ਮੰਗ ਰੱਖ ਦਿੱਤੀ, "ਬੱਲੀ ਪੁੱਤਰ, ਬਿਜਲੀ ਹੱਥੋਂ ਬੜੇ ਦੁਖੀ ਹਾਂ। ਵਾਹਲ਼ੀ ਈ ਤੰਗੀ ਆ। ਅੱਵਲ ਆਉਂਦੀ ਈ ਨਈਂ, ਜੇ ਆਏ ਈ ਆਏ ਤਾਂ ਵੀਹ ਵੇਰਾਂ ਗੁਲ ਹੁੰਦੀ ਆ। ਫ਼ਸਲ-ਬਾੜੀ ਰੱਜਦੀ ਨਈਂ ਪੂਰੀ ਤਰ੍ਹਾਂ। ਪੈਰੋਂ ਉੱਖੜੀ-ਉੱਖੜੀ ਰਹਿੰਦੀ ਆ...।" ਮੈਂ ਉਸਦੀ ਰਮਜ਼ ਫੱਟ ਤਾੜ ਗਿਆ। ਅਗਲੇ ਹੀ ਦਿਨ ਜੈਨਰੇਟਰ ਲਿਆ ਖੜ੍ਹਾ ਕੀਤਾ ਸੀ ਵੱਡਾ। ਉਸਨੂੰ,ਦੇਖਦੇ ਸਾਰ ਚਾਅ ਚੜ੍ਹ ਗਿਆ। ਉਸਨੇ ਆਪਣਾ ਬੋਰੀ-ਬਿਸਤਰਾ ਚੁੱਕਿਆ, ਬੰਬੀ ਵਾਲੇ ਕੋਠੇ 'ਤੇ ਜਾ ਮੰਜੀ ਡਾਹੀ ਸੀ, ਬੋਰ ਲਾਗੇ ਉਸੇ ਦਿਨ।

ਉਸਦੀ ਫ਼ਸਲ-ਬਾੜੀ ਫਿਰ ਤੋਂ ਜੜ੍ਹਾਂ ਫੜਨ ਲੱਗ ਪਈ।

ਵੱਡਾ ਤੌਖਲਾ ਵੀ ਇਹੋ ਸੀ ਮੈਨੂੰ-'ਘਰ ਦੀ ਮੂਲ-ਜੜ੍ਹ ਉੱਖੜ ਗਈ ਹੋਵੇ! ਮੇਰਾ ਤੇ ਗੁਲਬਾਗ਼ ਦਾ ਬਰਾਬਰ ਦਾ ਬਾਪ ਪੂਰਾ ਹੋ ਗਿਆ ਹੋਵੇ। ਤੇ ਮੈਨੂੰ...ਮੈਨੂੰ ਨਾ ਫੋਨ, ਨਾ ਸੁਨੇਹਾ, ਨਾ ਭੋਗ ਦੇ ਕਾਰਡ 'ਤੇ ਮੇਰਾ ਨਾਮ...!!' ਇਸ ਸੋਚ ਲੜੀ 'ਚ ਉਲਝੇ ਨੇ ਮੈਂ ਕਾਲ਼ਾ ਹਾਸ਼ੀਆ ਕਾਰਡ ਮੁੜ ਤੋਂ ਪੜ੍ਹਿਆ। ਉਲੱਦ-ਪੁਲੱਦ ਤਾਂ ਕੀ ਕਰਨੀ ਸੀ ਇਸਦੀ, ਪੱਚਾ ਕੁ ਤਾਂ ਪਰਚੀ ਸੀ ਇਹ।

ਇਸ ਪਰਚੀ ਦਾ ਕੱਚ-ਸੱਚ ਜਾਨਣ ਲਈ ਮੈਂ ਉਸੇ ਵੇਲੇ ਪਿੰਡ ਨੂੰ ਰਿੰਗ ਕੀਤੀ। ਆਪਣੇ ਨਹੀਂ ਸਰਵਣ ਚਾਚੇ ਦੇ ਘਰ। ਬਾਪੂ ਦੇ ਸਭ ਤੋਂ ਨੇੜਲੇ ਰਾਜ਼ਦਾਨ ਸਰਵਣ ਸਿੰਘ ਵਿਰਕ

ਦੇ ਘਰ। ਉਸਨੇ ਮੇਰੀ ਰੋਣ-ਹਾਕੀ ਆਵਾਜ਼ ਝੱਟ ਪਛਾਣ ਲਈ। ਝੱਟ ਹੀ ਉਸਨੇ ਅਗਲਾ ਤੌਖਲਾ ਵੀ ਨਾਲ ਹੀ ਪ੍ਰਗਟ ਕਰ ਦਿੱਤਾ-"ਮਾਮਲਾ ਸ਼ੱਕੀ ਆ ਬੱਲਿਆ, ਤੇਰੇ ਆਏ 'ਤੇ ਨਿੱਤਰਨੀ ਆ ਵਿਚਲੀ ਗੱਲ। ਹਾਅ ਕਾਰਡ ਵੀ ਤੈਨੂੰ ਮੈਂ ਈ ਭੇਜਿਆ, ਤਿੱਖੀ ਡਾਕੇ। ਬਾਗ਼ੋ ਹੋਣੀ ਤਾਂ ਦਾਗ਼ ਵੀ ਚੁੱਪ-ਚੁਪੀਤੇ ਈ ਦੇ ਚੱਲੇ ਸੀ। ਏਹ ਤਾਂ ਮੈਂ ਈ ਰੌਲਾ-ਰੱਪਾ ਪਾ ਕੇ 'ਕੱਠੇ ਕੀਤੇ ਚਾਰ ਬੰਦੇ ਪਿੰਡੋਂ। ਫੇਅਰ ਕਿਧਰੇ ਜਾ ਕੇ ਰਪਟ ਲਿਖੀ ਗਈ...।"

'ਚੁੱਪ-ਚੁਪੀਤੇ ਦਾਗ਼...ਚਾਰ ਬੰਦੇ ਪਿੰਡੋਂ...ਰਪਟ...' ਮੇਰੇ ਅੰਦਰ ਉੱਗਰਿਆ ਸ਼ੱਕ-ਬੀਜ ਮੇਰੇ ਪਿੰਡ ਪੁੱਜਦੇ-ਕਰਦੇ ਨੂੰ ਪੂਰੀ ਵੱਡੀ ਥੋਹਰ ਬਣ ਗਿਆ। ਕੰਡਿਆਲਾ ਝਾੜ-ਬੂਝ। ਜਿਸ ਨੂੰ ਹੱਥ ਲਾਇਆ ਵੀ ਜਲੂਣ ਹੁੰਦੀ ਸੀ, ਲਾਗੋਂ ਲੰਘਦਿਆਂ ਵੀ ਭੈਅ ਆਉਂਦਾ ਸੀ। ...ਬਾਪੂ ਕੁਦਰਤੀ ਮੌਤ ਨਹੀਂ ਸੀ ਮਰਿਆ। ਮਾਰਿਆ ਸੀ ਕਿਸੇ ਨੇ। ਗੰਡਾਸੀ ਵੱਜੀ ਸੀ ਸਿਰ 'ਚ, ਪੁੜਪੁੜੀ ਲਾਗੇ। ਬੰਬੀ ਨੇੜੇ ਸੁੱਤੇ ਪਏ ਦੇ, ਖੌ-ਪੀਏ। ਅਗਲੀ ਸਵੇਰ ਤਕ ਵੀ ਕਿਸੇ ਨੂੰ ਬਿੜਕ ਨਾ ਲੱਗੀ। ਨਾ ਦਾਤਣ-ਕੁਰਲਾ ਕਰਨ ਦੀ ਆਵਾਜ਼ ਸੁਣੀ ਕਿਸੇ ਨੇ, ਨਾ ਪੰਜਾਂ ਪੌੜੀਆਂ ਦੇ ਰੱਟਾ ਲੱਗੇ ਪਾਠ ਦੀ।

ਫ਼ਿਕਰਮੰਦ ਦਿਸਦੇ ਗੁਲਬਾਗ਼ ਨੇ ਅੱਗਲਵਾਂਢੀ ਹੋ ਕੇ ਆਪ ਪਤਾ ਕੀਤਾ। ਬਾਪੂ ਖ਼ਤਮ ਸੀ। ਬੋਰ ਲਾਗਿਉਂ ਜੈਨਰੇਟਰ ਕਿੰਨਾ ਸਾਰਾ ਖਿਸਕਿਆ ਪਿਆ ਸੀ ਰਾਹ ਵਾਲੇ ਪਾਸੇ ਨੂੰ।

ਬਾਗ਼ੋ ਦੀ ਰੋਣ ਆਵਾਜ਼, ਪਹਿਲਾਂ ਸਰਵਣ ਢਾਚੇ ਨੂੰ ਸੁਣੀ ਸੀ। ਹੋਰ ਤਾਂ ਡੇਰਾ ਹੈ ਕੋਈ ਨਹੀਂ ਸੀ ਨੇੜੇ-ਤੇੜੇ।

ਦਿਨ ਚੜ੍ਹਦੇ ਕਰਦੇ ਨੂੰ ਸ਼ਹਿਰ ਵੱਲ ਨੂੰ ਜਾਂਦੀ ਪੱਕੀ ਸੜਕ ਵੀ ਰੁਕ-ਰੁਕ ਕੇ ਤੁਰਨ ਲੱਗੀ ਸੀ। ਬਹੁਤੇ ਇਸ ਨੂੰ ਚੋਰਾਂ-ਉਚੱਕਿਆਂ, ਪੂਰਬੀਏ-ਭਈਆਂ ਦੀ ਕਾਰਵਾਈ ਗ਼ਰਦਾਨਦੇ ਆਪੋ ਆਪਣੇ ਕੰਮੀਂ-ਕਾਰੀਂ ਤੁਰਦੇ ਬਣੇ ਸਨ, ਥੋੜ੍ਹੇ ਕੁ ਜਣੇ ਸਰਪੰਚੀ ਵੇਲੇ ਦੀ ਰੜਕ ਦੱਸ ਕੇ। ਵੈਣੀਆਂ ਤੋਂ ਹਥਿਆਏ ਛੇ ਖੇਤਾਂ ਦੀ ਦੱਬੀ-ਘੁੱਟੀ ਸੁਰ ਵੀ ਇਕ ਵੰਨੀਉਂ ਉੱਭਰ ਕੇ ਛੇਤੀ ਹੀ ਦਬ ਗਈ। ਸਰਵਣ ਚਾਚਾ ਸਭ ਦੀ ਹਾਂ 'ਚ ਹਾਂ ਮਿਲਾਉਂਦਾ ਰਿਹਾ ਸੀ ਸਹਿਜ-ਮਤੇ ਜਿਹੇ। ਪਰ, ਭੋਗ ਪਿੱਛੋਂ ਪੁੱਜੇ ਤਫ਼ਤੀਸ਼ੀ ਅਫ਼ਸਰ ਸਾਹਮਣੇ ਉਸਦੇ ਬੋਲ ਪੂਰੇ ਗੜ੍ਹਕ ਕੇ ਉੱਭਰੇ ਸਨ-"ਹੱਦ ਹੋ ਗਈ ਠਾਣੇਦਾਰ ਸਾਬ੍ਹ! ਸ਼ੇਰ ਜਿੱਡੇ ਬੰਦੇ ਦੇ ਸਿਰ 'ਚ ਗੰਡਾਸੀ ਵੱਜੀ ਹੋਵੇ। ਸੁੱਤੇ-ਜਾਗਦੇ ਦੇ ਮੂੰਹੋਂ ਕੋਈ ਚੀਕ, ਕੋਈ ਲੇਅਰ, ਹਾਏ ਮਾਂ ਤਕ ਵੀ ਨਾ ਸੁਣੇ ਕਿਸੇ ਨੂੰ। ਚੌਂਹ ਕਰਮਾਂ 'ਤੇ ਘਰ ਆ ਉਦ੍ਹਾ। ਏਤ੍ਹੋਂ ਵੱਡੀ ਨਮੋਸ਼ੀ ਹੋਰ ਕੀ ਹੋਣੀ ਆ ਸਾਡੇ-ਤਾੜੇ ਲਈ...।"

ਤਫ਼ਤੀਸ਼ੀ ਅਫ਼ਸਰ ਦੀ ਘਰ ਦੇ ਜੀਆਂ ਵੱਲ ਨੂੰ ਥੋੜ੍ਹਾ ਕੁ ਹਿਲਦੀ ਸੂਈ, ਕਿੰਨਾ ਸਾਰਾ ਹੋਰ ਘੁੰਮ ਗਈ। ਉਸਨੇ ਕਈਆਂ ਦਿਨਾਂ ਤੋਂ ਸੁੰਨ-ਵੱਟਾ ਜਿਹਾ ਬਣੇ ਵੱਡੇ ਭਾਈ ਗੁਲਬਾਗ਼ ਨੂੰ ਨਾਲ ਤੋਰ ਲਿਆ। ਬਾਗ਼ੋ ਨੇ ਇਕ ਰਾਤ ਤਾਂ ਔਖੇ-ਸੌਖੇ ਨੇ 'ਨ੍ਹੇਰ-ਕੋਠੜੀ ਦੀ 'ਪੁੱਛ ਪੜਤਾਲ' ਸਹਿ-ਸਹਾਰ ਲਈ। ਪਰ ਦੂਜੀ ਰਾਤ ਉਸਨੇ ਹੱਥ ਖੜ੍ਹੇ ਕਰ ਦਿੱਤੇ। ਮਾਲ ਮਹਿਕਮੇਂ ਦਾ ਕਾਗਜ਼ ਪੱਤਰ ਹੋਰ ਵੀ ਨਿੱਗਰ ਸਬੂਤ ਸੀ, ਮਿਸਲ ਨਾਲ ਜੋੜਨ ਲਈ।

ਬਾਪੂ ਦੀ ਕੁੱਲ ਜਾਇਦਾਦ ਪੁੱਤਰਾਂ ਦੀ ਥਾਂ ਦੋਨਾਂ ਪੋਤਿਆਂ ਦੇ ਨਾਂ ਚੜ੍ਹੀ ਪਈ ਸੀ।

ਕਿਸੇ ਲੁਕਵੇਂ ਜਿਹੇ ਛਲ-ਫਰੇਬ ਦਾ ਡੰਗਿਆ ਬਾਪੂ ਹਰਬੰਸ ਸੂੰਹ, ਬਾਗ਼ੋ ਨੂੰ ਅਵਾ-ਤਵਾ ਬੋਲਣੋਂ ਨਹੀਂ ਸੀ ਰੁਕਦਾ, ਨਾ ਘਰ ਨਾ ਬਾਹਰ।

ਬਾਗ਼ੋ ਨੇ ਹੀ ਸੁਪਾਰੀ ਦਿੱਤੀ ਸੀ, ਬਾਪੂ ਨੂੰ ਬੋਲਣੋਂ ਹਟਦਾ ਕਰਨ ਲਈ।

ਉਸ ਵਾਰ, ਤਿੰਨ ਕੁ ਹਫ਼ਤੇ ਪਿੰਡ ਰਿਹਾ ਮੈਂ ਉਦ੍ਹੋਂ ਮਾਮੇ ਨੂੰ ਨਹੀਂ ਸੀ ਮਿਲ ਸਕਿਆ।

ਅਦਾਲਤੀ ਗੇੜਾਂ 'ਚ ਫਸਿਆ ਰਿਹਾ ਸੀ।

ਉਸ ਤੋਂ ਅਗਲੀ ਗੇੜੀ ਘਿਉ ਦਾ ਘੜਾ ਤਾਂ ਭਾਵੇਂ ਨਹੀਂ ਸੀ ਰੁੜ੍ਹਿਆ, ਪਰ ਇਸ ਤੋਂ



ਘੱਟ ਵੀ ਨਹੀਂ ਸੀ ਹੋਈ-ਵਾਪਰੀ।

ਮੈਂ ਜਿੰਨੀ ਵਾਰ ਵੀ ਇੰਡੀਆ ਆਇਆ ਸੀ, ਓਨੀ ਵਾਰ ਹੀ ਰੂ-ਬ-ਰੂ ਕਰਵਾਏ ਸਨ, ਰੀਲੀਜ਼ ਸਮਾਰੋਹ ਕਰਵਾਏ ਸਨ, ਸਾਹਿਤ ਸਭਾਵਾਂ 'ਚ, ਸਕੂਲਾਂ-ਕਾਲਿਜਾਂ 'ਚ। ਅਕਾਦਮੀਆਂ-ਯੂਨੀਵਰਸਿਟੀਆਂ ਨੇ ਸੈਮੀਨਾਰ ਆਯੋਜਤ ਕੀਤੇ ਸਨ, ਗੋਸ਼ਟੀਆਂ ਕਰਵਾਈਆਂ ਸਨ ਮੇਰੇ ਨਵੀਨਤਮ ਨਾਵਲਾਂ 'ਤੇ। ਹਰ ਵਾਰ ਹਰ ਥਾਂ ਮੇਰੀ ਨਵੀਂ ਕਿਰਤ ਦੀ ਭਰਵੀਂ ਸ਼ਲਾਘਾ ਹੋਈ ਸੀ, ਰੱਜ ਕੇ ਵਾਹ-ਵਾਹ ਹੋਈ ਸੀ ਮੇਰੀ ਵੀ ਨਾਲ ਦੀ ਨਾਲ। ਹਰ ਵਾਰ ਨਵੇਂ ਨਾਵਲ ਨੂੰ ਉੱਤਮ ਦਰਜੇ ਦੀ ਕਿਰਤ ਗ਼ਰਦਾਨ ਕੇ ਸਲੇਬਸੀ-ਕੋਰਸਾਂ 'ਚ ਸ਼ਾਮਲ ਕਰਨ ਦੇ ਪੱਕੇ ਵਾਅਦੇ ਵੀ ਕੀਤੇ ਸਨ, ਕੁਝ ਵਿਸ਼ੇਸ਼ ਵਿਅਕਤੀਆਂ ਨੇ। ਕੇਵਲ ਤੇ ਕੇਵਲ ਮੈਰਿਟ ਦੇ ਆਧਾਰ 'ਤੇ। ਉਂਝ ਕਈਆਂ ਹੋਰਨਾਂ ਕਈ ਕੁਝ ਹੋਰ ਵੀ ਕਿਹਾ ਸੀ ਮੈਨੂੰ ਇਸ਼ਾਰਤਨ, ਪਰ ਮੇਰੀ ਸਾਹਿਤਕ ਬਚਨ-ਬੱਧਤਾ ਨੇ ਹਾਮੀ ਨਹੀਂ ਸੀ ਭਰੀ। ਮੈਂ ਬੜੇ ਇਤਮੀਨਾਨ ਨਾਲ ਮੁੜਦਾ ਰਿਹਾ ਸੀ ਵਾਪਸ। ਮੇਰੇ ਸਹਿਕਰਮੀ ਟੈਕਸੀ-ਚਾਲਕ, ਮੈਨੂੰ ਮੁੜ-ਘੜੀ ਰਟੀ-ਰਟਾਈ ਪੁੱਛ ਪੁੱਛਦੇ ਵੀ ਰਹੇ-"ਕਿਉਂ ਸ੍ਰੈਤਕਾਰਾ, ਬਣਿਆ ਕੁਛ ਤੇਰਾ ਕਿ ਮੁੜ ਆਇਆ ਬਰੰਗ ਈ ਇਸ ਵਾਰ ਵੀ?" ਉਹਨਾਂ 'ਚੋਂ ਬਹੁਤੇ ਜਣੇ ਮਾਸਟਰੀਆਂ-ਪ੍ਰੋਫ਼ੈਸਰੀਆਂ ਛੱਡ ਕੇ ਗਏ ਸਨ ਮੇਰੇ ਵਾਂਗ। ਕੋਰਸਾਂ-ਸਲੇਬਸਾਂ 'ਚ ਸ਼ਾਮਲ ਹੋਏ ਪਰਵਾਸੀ ਸਾਹਿਤ ਬਾਰੇ ਬਹੁਤ ਕੁਝ ਪਤਾ ਸੀ ਉਹਨਾਂ ਨੂੰ। ਪਰਵਾਸੀ ਨਾਵਲਕਾਰ ਵਜੋਂ ਮੇਰੀ ਮਾਨਤਾ ਵੀ ਸਵੀਕਾਰੀ ਹੋਈ ਸੀ ਉਹਨਾਂ। ਪਰ, ਹਰ ਸਾਲ ਸਲੇਬਸ ਸੂਚੀ 'ਚੋਂ ਬਾਹਰ ਹੋਇਆ ਦੇਖ ਕੇ ਉਹ ਅਕਸਰ ਭਾਂਤ-ਸੁਭਾਂਤ ਦੀਆਂ ਟਾਂਚਾਂ ਕਰਿਆ ਕਰਦੇ ਸਨ ਮੈਨੂੰ। ਛਿੱਥਾ ਜਿਹਾ ਪਏ ਨੂੰ ਮੈਨੂੰ 'ਮੈਰਿਟ ਤੇ, ਮੈਰਿਟ ਦੀ' ਘਸੀ ਪੁਰਾਣੀ ਰਟ ਫਿਰ ਤੋਂ ਲਾਉਣੀ ਪੈਂਦੀ-"ਕੋਈ ਗੱਲ ਨਈਂ, ਇਸ ਵਾਰ ਨਈਂ ਤਾਂ ਅਗਲੇ ਸਾਲ ਲੱਗ ਜਾਊ। ਸ਼ਾਹਕਾਰ ਕਿਰਤ ਐ ਮੇਰੀ। ਹੋਰ ਉਹਨਾਂ ਗੰਦ-ਮੰਦ ਦੀ ਭਰਤੀ ਥੋੜ੍ਹਾ ਪਾਉਣੀ ਆ।"

ਮੇਰੀ ਇਸ ਖ਼ਾਮ-ਖ਼ਿਆਲੀ, ਖ਼ੁਸ਼-ਫ਼ਹਿਮੀ 'ਤੇ ਉਹ ਕਦੀ ਮਿੰਨ੍ਹਾ-ਮਿੰਨ੍ਹਾ ਮੁਸਕਰਾ ਛੱਡਦੇ, ਕਦੀ ਖੁੱਲ੍ਹ ਕੇ ਹੱਸ ਲੈਂਦੇ।

"ਇੱਥੋਂ ਦੀ, ਪਰਵਾਸ ਦੀ ਸਿਆਸੀ-ਸਮਾਜੀ ਰਹਿਤਲ ਦੇ ਵਿਸੰਗਤ ਹੋਏ ਪ੍ਰਵਚਨ ਨੂੰ ਜਿੰਨੀ ਬਾਰੀਕੀ ਨਾਲ ਮੈਂ ਫੜਿਆ, ਹੋਰ ਕੌਣ ਫੜ ਸਕਦਾ। ਭਿੜੇ ਤਾਂ ਕੋਈ ਮੇਰੇ ਨਾਲ ਸਿੱਧਾ ਹੋ ਕੇ," ਮੇਰੇ ਇਸ ਬ੍ਰਹਮ ਅਸਤਰ ਨੇ ਵੀ ਉਹਨਾਂ ਦੇ ਹਾਸੇ-ਠੱਠੇ 'ਤੇ ਹੁਣ ਕਦੀ ਕੋਈ ਝਰੀਟ ਨਹੀਂ ਸੀ ਉੱਕਰੀ।

ਬਾਪੂ ਜੀ ਦੇ ਕਤਲ ਕੇਸ ਕਾਰਨ ਮੇਰੀ ਅਗਲੀ ਇੰਡੀਆ ਗੇੜੀ ਜ਼ਰਾ ਛੇਤੀ ਵੱਜ ਗਈ। ਸਾਲ ਵੀ ਪੂਰਾ ਨਹੀਂ ਸੀ ਹੋਇਆ। ਮੇਰੇ ਵਕੀਲ ਦੀ ਈ.ਮੇਲ ਗਈ-"ਅਗਲਿਆਂ ਪੁਲੀਸ, ਹੇਠੋਂ ਉੱਪਰ ਤਕ ਗੰਢ ਲਈ ਐ। ਅੱਗੋਂ ਜੱਜ ਨੂੰ ਗੰਢਣ ਨੂੰ ਫਿਰਦੇ, ਛੇਤੀ ਪਹੁੰਚ।" ਮੈਂ ਸਾਰੀ ਉਲਝਣ ਆਪਣੇ ਡਿਸਪੈਚਰ ਨੂੰ ਜਾ ਦੱਸੀ। ਉਹਦੀ ਸਿਫ਼ਾਰਸ਼ 'ਤੇ ਕੰਪਨੀ ਨੇ ਤਿੰਨ ਹਫਤੇ ਦੀ ਥਾਂ ਚਾਰ ਹਫਤੇ ਲਈ ਵਿਹਲਾ ਕਰ ਦਿੱਤਾ। ਊਂ ਵੀ ਕੰਮ-ਕਾਰ ਮੰਦਾ ਸੀ, ਮੌਸਮ ਕਰਕੇ।

ਮੈਨੂੰ ਤੁਰਨ ਲੱਗੇ ਨੂੰ ਦਰਸ਼ਨ ਨੇ ਫਿਰ ਆਰ ਲਾਈ, ਪ੍ਰੋਫ਼ੈਸਰ ਦਰਸ਼ਨ ਨੇ-"ਬਲਕਾਰ ਸਿਆਂ, ਖੇਤ ਤਾਂ ਤੇਰੇ ਹੱਥੋਂ ਹੁਣ ਗਏ ਕਿ ਗਏ। ਤੂੰ ਆਪਣੀ ਸਿਧਾਂਤਕਾਰੀ ਸਿਰ 'ਤੇ ਚੁੱਕੀ ਫਿਰਦੇ ਨੇ ਦਰਜਨ ਭਰ ਨਾਵਲ ਵੀ ਗੁਆ ਬੈਠਣੇਂ। ਐਮੇਂ ਈ ਰੁਲ਼ ਜਾਣੇ ਆ ਧੂੜ-ਘੱਟੇ 'ਚ। ਮੇਰੇ ਭਾਈ, ਬੀ ਪਰੈਗਮੈਟਿਸਟ...। ਮੌਕਾਪ੍ਰਸਤੀ, ਅਵਸਰਵਾਦ ਤਾਂ ਮੰਨਿਆ ਬੁਰੇ ਈ ਬੁਰੇ ਆ, ਪਰ ਮੌਕਾ ਹੱਥੋਂ ਗੁਆਉਣਾ ਤਾਂ ਸਰਾ-ਸਰ ਨਲਾਇਕੀ ਆ ਨਾ।"

ਮੈਂ ਉਹਦੀ ਨਸੀਅਤ 'ਤੇ ਅਮਲ ਕਰਦੇ ਨੇ ਦਿੱਲੀਉਂ ਉੱਤਰਦੇ ਨੇ ਆਪਣੀ ਜੇਬ ਦੇ ਹਾਣ ਦੀਆਂ ਨੌਂ ਬੋਤਲਾਂ ਖ਼ਰੀਦ ਲਈਆਂ। ਵਿਦੇਸ਼ੀ ਬਰਾਂਡ ਡਿਊਟੀ ਫ਼ਰੀ। ਹਰ ਬਰਾਂਡ ਦੀ ਇਕ ਇਕ

ਲੀਟਰ। ਇਹਨਾਂ 'ਚੋਂ ਵੋਦਕਾ ਮੈਂ ਚੰਗੀ ਤਰ੍ਹਾਂ ਲੁਕੋ-ਲਪੇਟ ਕੇ ਆਪਣੇ ਬੈਗ 'ਚ ਤੁੰਨ ਲਈ। ਉਦ੍ਹੋ ਮਾਮੇ ਤਕ ਪੁੱਜਦੀ ਕਰਨ ਲਈ। ਉਹ ਵਾਹਵਾ ਸ਼ੁਕੀਨ ਰਿਹਾ ਸੀ ਇਸ ਦਾ। ਰੂਸ ਅੰਦਰਲੀ ਠਹਿਰ ਸਮੇਂ। ਬਾਕੀ ਦੀਆਂ ਅੱਠ, ਦਰਸ਼ਨ ਦੀ ਨੇਕ ਸਲਾਹ 'ਤੇ ਅਮਲ ਕਰਨ ਲਈ ਟੈਕਸੀ 'ਚ ਰੱਖ ਲਈਆਂ। ਟੈਕਸੀ ਮੈਂ ਹਵਾਈ ਅੱਡਿਉਂ ਨਿਕਲਦੇ ਨੇ ਬੁੱਕ ਕਰ ਲਈ ਪੂਰੇ ਮਹੀਨੇ ਲਈ। ਨੱਠ-ਭੱਜ ਤਾਂ ਕਰਨੀ ਹੀ ਪੈਣੀ ਸੀ। ਕਚਹਿਰੀਆਂ 'ਚ ਵੱਖ, ਯੂਨੀਵਰਸਿਟੀਆਂ 'ਚ ਵੱਖ।

ਟੈਕਸੀ 'ਚ ਪਏ ਖੋਤੇ-ਲੱਦ ਭਾਰ ਤੋਂ ਖਹਿੜਾ ਛੁਡਾਉਣ ਲਈ ਸਭ ਤੋਂ ਪਹਿਲਾਂ ਮੈਂ ਆਪਣੀ ਯੂਨੀਵਰਸਿਟੀ 'ਚ ਜਾ ਪੁੱਜਾ। ਏਥੋਂ ਹੀ ਐਮ. ਏ. ਕੀਤੀ ਸੀ। ਇਥੋਂ ਹੀ ਐਮ. ਫਿਲ। ਸਾਰਾ ਕੰਪਲੈਕਸ, ਸਾਰਾ ਵਿਭਾਗ ਸਭ ਜਾਣਿਆ-ਪਛਾਣਿਆ ਸੀ ਮੇਰਾ। ਪਰ, ਵਿਭਾਗੀ ਅਮਲਾ ਬਿਲਕੁਲ ਹੀ ਅਦਲ-ਬਦਲ ਹੋਇਆ ਲੱਭਾ। ਤਾਂ ਵੀ, ਸੇਵਾ ਮੁਕਤੀ ਲਾਗੇ-ਚਾਗੇ ਪੁੱਜੇ ਇਕ ਦਫ਼ਤਰ ਸੁਪਰਡੈਂਟ ਤੋਂ ਚੋਣਕਾਰ ਕਮੇਟੀ ਮੈਂਬਰਾਂ ਦੀ ਜਾਣਕਾਰੀ ਪ੍ਰਾਪਤ ਹੋ ਗਈ। ਅਗਲੀ ਮੁਸ਼ਕਲ ਇਹਨਾਂ ਦੇ ਵੱਖ ਵੱਖ ਸ਼ਹਿਰਾਂ 'ਚ ਖਿੱਲਰੇ ਹੋਣ ਦੀ ਸੀ। ਉਹਨਾਂ ਤਕ ਅੱਪੜਦਾ ਹੋਣ ਦੀ ਤਰਕੀਬ ਮੈਂ ਅਜੇ ਘੜ ਹੀ ਰਿਹਾ ਸੀ ਕਿ ਬਾਹਰ ਬਰਾਂਡੇ 'ਚੋਂ ਲੰਘਦੇ ਇਕ ਜਾਣਕਾਰ ਚਿਹਰੇ ਦਾ ਮੈਨੂੰ ਝਾਉਲ਼ਾ ਪਿਆ। ਦਫ਼ਤਰੋਂ ਝੱਟ ਦੇਣੀ ਬਾਹਰ ਆ ਕੇ ਮੈਂ ਉਸ ਸਾਹਿਬ ਦੀ ਪੈੜ ਨੱਪ ਲਈ। ਤਿੰਨ ਕੁ ਦਰਵਾਜ਼ੇ ਛੱਡ ਕੇ ਅਗਲਾ ਕਮਰਾ ਉਸ ਦਾ ਸੀ। ਉਹ ਬਿਨਾਂ ਰੁਕੇ ਅੰਦਰ ਲੰਘ ਗਿਆ। ਮੈਂ ਵੀ ਪਿੱਛੇ ਪਿੱਛੇ। ਉਹਨੇ ਬੜੇ ਸਹਿਜ-ਧੀਰਜ ਨਾਲ ਬਗਲੇ ਦਿੱਤੀਆਂ ਪੁਸਤਕਾਂ ਮੇਜ਼ 'ਤੇ ਰੱਖ ਦਿੱਤੀਆਂ। ਸ਼ੀਸ਼ੇ 'ਤੇ ਪਈ ਡਾਕ 'ਤੇ ਸਰਸਰੀ ਜਿਹੀ ਨਿਗਾਹ ਮਾਰੀ। ਕੁਰਸੀ 'ਤੇ ਬੈਠਣ ਲੱਗਿਆਂ, ਉਸਦਾ ਚਿਹਰਾ ਮੇਰੀ ਵੱਲ ਨੂੰ ਘੁੰਮ ਗਿਆ। ਮੇਰੀ ਪ੍ਰਸੰਨਤਾ ਜਿਵੇਂ ਉੱਛਲ ਕੇ ਬਾਹਰ ਆ ਗਈ। ਇਹ ਡਾਕਟਰ ਐੱਨ. ਐੱਸ. ਪੁਰੇਵਾਲ ਸੀ। 'ਨਾਮਵਰ ਵਿਦਵਾਨ, ਗ਼ਲਪ ਲੇਖਣੀ ਦੀ ਧੁਰ ਆਤਮਾ ਤਕ ਲਹਿ ਜਾਣ ਵਾਲੀ ਆਲੋਚਨਾ ਹਸਤੀ, ਕੱਦਾਵਰ ਸਾਹਿਤ ਕਰਮੀ, ਬੇ-ਜੋੜ ਸਮਾਲੋਚਕ', ਇਹੋ ਜਿਹੇ ਹੋਰ ਵੀ ਕਿੰਨੇ ਸਾਰੇ ਵਿਸ਼ੇਸ਼ਣ ਵਰਤੇ ਸੀ ਮੈਂ ਉਸ ਦਾ ਤੁਆਰਫ਼ ਕਰਵਾਉਂਦਿਆਂ, ਕਨੇਡਾ 'ਚ ਇਕ ਵੱਡੀ ਸਾਹਿਤਕ ਕਾਨਫਰੰਸ ਦੇ ਗਲਪ ਸੈਸ਼ਨ ਦੀ ਸਟੇਜ ਸਕੱਤਰੀ ਕਰਦਿਆਂ।

ਚਾਣਚੱਕ ਮੈਨੂੰ ਸਾਹਮਣੇ ਖੜ੍ਹਾ ਦੇਖ ਕੇ ਪੁਰੇਵਾਲ ਡਾਕਟਰ ਜਿਵੇਂ ਇਕ-ਦਮ ਖਿੜ ਗਿਆ ਹੋਵੇ। ਉਸਨੇ ਮੈਨੂੰ ਕਦੋਂ ਆਏ, ਕਦ ਪੁੱਜੇ, ਕਿਵੇਂ ਆਉਣਾ ਹੋਇਆ ਵਰਗੀ ਕੋਈ ਵਿੰਗ-ਤੜਿੰਗੀ ਪੁੱਛ ਨਾ ਪੁੱਛੀ। ਬੱਸ ਇਕੋ-ਇਕ ਸਿੱਧਾ-ਸਿੱਧਾ ਸਵਾਲ ਰੋੜ੍ਹ ਦਿੱਤਾ ਮੇਰੀ ਵੱਲ ਨੂੰ-"ਏਥੇ ਈ ਓ ਨਾ ਅੱਜ...?" ਮੇਰੇ ਹਾਂ ਕਹਿਣ 'ਤੇ ਉਸਨੇ, ਉਸ ਵੇਲੇ ਇਕ ਨੰਬਰ ਮਿਲਾਇਆ। ਕਿਸੇ ਨਾਲ ਸੰਖੇਪ ਜਿਹੀ ਬਾਤ-ਚੀਤ ਕੀਤੀ । ਅਗਲੇ ਹੀ ਪਲ ਪਰਵਾਸੀ ਨਾਵਲਕਾਰ ਬਲਕਾਰ ਸਿੰਘ ਘੁੰਮਣ ਲਈ ਇਕ ਸ਼ਾਨਦਾਰ ਏ. ਸੀ. ਕਮਰਾ ਬੁੱਕ ਸੀ, ਯੂਨੀਵਰਸਿਟੀ ਗੈਸਟ ਹਾਊਸ 'ਚ।

ਮੇਰੀ ਕਿੰਨੀ ਸਾਰੀ ਚਿੰਤਾ ਪਲਾਂ ਛਿਨਾਂ 'ਚ ਕਿਧਰੇ ਉੱਡ-ਪੁੱਡ ਗਈ।

ਚਾਹ ਪਾਣੀ ਪੀਂਦਿਆਂ, ਐਧਰ ਓਧਰ ਦੀਆਂ, ਦੇਸ-ਪਰਦੇਸ ਦੀਆਂ ਕਈ ਸਾਰੀਆਂ ਗੱਲਾਂ-ਗੜੱਪਾਂ ਮਾਰਦਿਆਂ, ਮੈਂ ਆਪਣੇ ਅੰਦਰਲੀ ਗੱਲ ਦਿਨ ਵੇਲੇ ਤਾਂ ਪੂਰੇ ਜ਼ਬਤ ਨਾਲ ਛੁਪਾਈ ਹੀ ਰੱਖੀ ਪੁਰੇਵਾਲ ਡਾਕਟਰ ਤੋਂ, ਪਰ ਸ਼ਾਮੀ ਪਹਿਲੇ ਪੈੱਗ 'ਤੇ ਇਹ ਝੱਟ ਅੰਦਰੋਂ ਉੱਛਲ ਕੇ ਬਾਹਰ ਆ ਗਈ। ਹੰਢਿਆ-ਵਰਤਿਆ ਡਾਕਟਰ ਪਹਿਲੋਂ ਹੀ ਜਾਣਦਾ ਲੱਗਾ ਸਭ ਕੁਝ। ਉਸ ਨੇ ਜਿਵੇਂ ਦਿਨ ਵੇਲੇ ਹੀ ਪੜ੍ਹ ਲਈ ਸੀ ਮੇਰੇ ਚਿਹਰੇ 'ਤੇ ਲਿਖੀ ਹੋਈ ਇਬਾਰਤ। ਮੈਨੂੰ ਲੱਗਾ ਉਸਦਾ ਤਾਂ ਇਹ ਨਿੱਤ ਦਿਨ ਦਾ ਆਮ ਜਿਹਾ ਅਭਿਆਸ ਸੀ। ਉਸ ਨੇ ਬਿਨਾਂ ਕਿਸੇ ਉਚੇਚ ਦੇ ਆਪਣਾ ਜੇਬੀ ਫੂਨ ਕੱਢਿਆ। ਬੇ-ਹੱਦ ਸਹਿਜ-ਭਾਅ ਤਿੰਨ-ਚਾਰ ਨੰਬਰ ਮਿਲਾਏ। ਵਾਰੀ ਵਾਰੀ ਹਰ ਕਿਸੇ ਨੂੰ ਰਟਿਆ-ਰਟਾਇਆ ਵਾਕ ਅੱਪੜਦਾ ਕਰ ਦਿੱਤਾ, ਉਲ੍ਹਾਮੇ ਵਰਗਾ, "ਕਿਹਾ ਸੀ ਥੁਆਨੂੰ 'ਲਾਸ਼' ਨਾਵਲ ਨੂੰ ਅਣਗੌਲਿਆਂ



ਨਾ ਕਰੋ। ਆਓ ਹੁਣ ਦਿਉ ਜੁਆਬ। ਆਇਆ ਬੈਠਾ ਘੁੰਮਣ, ਗੈਸਟ ਹਾਊਸ।"

ਮੈਨੂੰ ਲੱਗਾ ਉਹ ਸੱਚ-ਮੁੱਚ ਹੀ ਮੇਰੇ ਲਈ ਫ਼ਿਕਰਮੰਦ ਰਿਹਾ ਹੈ। ਸੱਚ-ਮੁੱਚ ਹੀ ਚੋਣ-ਬੋਰਡ ਮੈਂਬਰਾਂ ਨੂੰ ਸੱਚ-ਮੁੱਚ ਦਾ ਉਲ੍ਹਾਮਾ ਦਿੱਤਾ ਹੈ। ਮੇਰੇ ਅੰਦਰ ਪੁਰੇਵਾਲ ਡਾਕਟਰ ਲਈ ਕਿੰਨੀ ਸਾਰੀ ਇੱਜ਼ਤ ਹੋਰ ਵਧ ਗਈ। ਹੋਰ ਅੱਧੇ ਘੰਟੇ ਨੂੰ ਚਾਰ ਜਣੇ ਹੋਰ ਅੱਪੜਦੇ ਹੋ ਗਏ ਕਮਰੇ 'ਚ। ਚਾਰੇ ਬੇ-ਪਛਾਣ। ਉਹ ਡਾਕਟਰ ਸਨ ਕਿ ਮਰੀਜ਼ ਇਸ ਦਾ ਨਿਰਣਾ ਮੈਥੋਂ ਹੋ ਨਾ ਸਕਿਆ। ਉਂਝ ਉਹਨਾਂ ਗੱਲਾਂ ਖੂਬ ਕੀਤੀਆਂ। ਫੱਕੜ ਮਾਰੇ ਰੱਜ ਕੇ। ਸਰਕਾਰਾਂ, ਯੂਨੀਵਰਸਿਟੀਆਂ, ਵਿਭਾਗਾਂ ਨੂੰ ਲੱਗੇ ਸਿਆਸੀ ਲੇਹੇ ਨੂੰ ਵੀ ਲੰਮੇਂ ਹੱਥੀਂ ਲਿਆ। ਵਿਚ-ਵਿਚਾਲੇ ਮੇਰੇ ਨਾਵਲ 'ਲਾਸ਼' ਦਾ ਵੀ ਜ਼ਿਕਰ ਆਉਂਦਾ ਰਿਹਾ। ਮੈਨੂੰ ਟੋਕਵੀਂ-ਟੋਕਵੀਂ ਜਿਹੀ ਤਸੱਲੀ ਵੀ ਮਿਲਦੀ ਗਈ। ਉਂਝ ਵੀ ਹੁਣ ਅਸੀਂ-'ਤੁਸੀਂ-ਤੁਸੀਂ' ਵਾਲੀ ਜੁਗਲਬੰਦੀ ਛੱਡ ਕੇ ਤੂੰ-ਤੂੰ ਵਾਲੀ ਨੇੜਤਾ 'ਤੇ ਉੱਤਰ ਆਏ ਸੀ।

ਇਸ ਲੱਗ-ਲਬੇੜ 'ਚ ਦਿੱਲੀਉਂ, ਹਵਾਈ ਅੱਡੇ ਤੋਂ ਖ਼ਰੀਦੇ ਪੌਣੇ ਕੁ ਤਿੰਨ ਪੈਕ ਸਰਫ਼ ਹੋ ਗਏ। ਟੇਬਲ ਦਾ ਮੁਰਗ-ਮੁਸੱਲਮ ਇਸ ਤੋਂ ਵਾਫ਼ਰ।

ਇਹ ਸਲੇਬਸ ਚੋਣ ਪ੍ਰਕਿਰਿਆ ਦਾ ਪਹਿਲਾ ਗੇੜ ਸੀ।

ਉੱਠਣ ਲੱਗਿਆਂ ਪੁਰੇਵਾਲ ਨੇ ਉਹਨਾਂ ਚੌਹਾਂ 'ਚੋਂ ਇਕ ਨੂੰ ਫਿਰ ਜਿਵੇਂ ਤਾੜਨਾ ਕੀਤੀ ਹੋਵੇ-"ਵੇਖ ਵਾਲੀਆ, ਏਹ ਤੇਰਾ ਜ਼ੁੰਮਾਂ ਆਂ ਹੁਣ ਬਾਕੀਆ ਨੂੰ ਅਪਰੋਚ ਕਰਨਾ। ਉਹਨਾਂ ਤੋਂ ਯੈੱਸ ਕਰਵਾਉਣਾ। ਜੇ ਕੋਈ ਕਸਰ-ਮਸਰ ਰਹਿ ਗਈ, ਤਾਂ ਹੁਣੇ ਦੱਸ ਲਾਅ...।"

"ਤੂੰ...ਤੂੰ ਜਮਾਂ ਈ ਚਿੰਤਾ ਨਾ ਕਰ ਛੋਟੇ ਭਾਈ। ਤੇਰਾ ਯਾਅਰ ਅੱਜ ਤੋਂ ਸਾਡਾ ਯਾਰ। ਇਹ ਕੰਮ ਹੋਇਆ ਲੈਅ।" ਥੋੜ੍ਹਾ ਕੁ ਜਿੰਨਾ ਰੁਕ ਕੇ ਉਹ ਫਿਰ ਪੁਰੇਵਾਲ ਡਾਕਟਰ ਨੂੰ ਥੋੜ੍ਹਾ ਕੁ ਉਚੇਚ ਨਾਲ ਮੁਖ਼ਾਤਿਬ ਹੋਇਆ-"ਤੂੰ...ਤੂੰ ਬਈ ਇਕ ਕੰਮ ਹੋਰ ਕਰੀਂ। ਆਹ...ਓਆ ਆਬਦੇ ਸ਼ਹਿਰ ਆਲੀਆਂ ਜੂਠਾਂ ਨੂੰ ਤੂੰ...ਆਪੇ ਨਿਪਟ ਲਈਂ ਦੋਨਾਂ ਨੂੰ। ਉਹਨਾਂ ਦੀ ਤੇਰੇ ਗੈਲ਼ ਬਓਤੀ ਆ। ਬਾਕੀ ਦੇ ਬਾਹਰਲਿਆਂ ਦਾ ਜ਼ੁੰਮਾ ਜਮਾਂ ਈ ਮੇਰਾ ਰਿਹਾ।"

ਮੈਂ ਹੈਰਾਨ ਸੀ ਅਧੀਆ-ਅਧੀਆ ਚਾੜ੍ਹ ਕੇ ਉਹਨਾਂ 'ਚੋਂ ਕਿਸੇ ਇਕ ਦੇ ਵੀ ਪੈਰ ਨਹੀਂ ਸੀ ਉੱਖੜੇ, ਕਦਮ ਨਹੀਂ ਸੀ ਲੜਖੜਾਏ, ਨਾ ਜੀਭ-ਆਵਾਜ਼ ਹੀ ਥੱਥਲਾਈ ਸੀ ਰਤੀ ਭਰ ਵੀ। ਮੈਨੂੰ ਲੱਗਾ ਸਾਹਿਤਕ-ਸਭਿਆਚਾਰਕ ਮੁਹਾਰਤ ਤੋਂ ਕਿਤੇ ਵਧ ਕੇ ਉਹ ਇਸ ਪਿੜ ਦੇ ਵਧੀਆ ਘੁਲਾਟੀਏ ਹਨ, ਰੁਮਾਲੀ-ਜਿੱਤ ਪਹਿਲਵਾਨ।

ਉਹਨਾਂ ਦੇ ਚਲੇ ਜਾਣ ਪਿੱਛੋਂ ਮੈਂ ਸ੍ਰਿਸ਼ਟਾਚਾਰ ਵਜੋਂ ਪੁਰੇਵਾਲ ਡਾਕਟਰ ਦੇ ਨਾਲ ਨਾਲ ਚਾਰ-ਛੇ ਕਦਮ ਬਾਹਰ ਵੱਲ ਨੂੰ ਤੁਰਿਆ ਹੀ ਸੀ ਕਿ ਦਰਵਾਜ਼ੇ ਲਾਗੇ ਪਹੁੰਚ ਕੇ ਉਹ ਫਿਰ ਖੜੋ ਗਿਆ। ਉਸਦਾ ਜਿਵੇਂ ਕੁਝ ਪਿੱਛੇ ਰਹਿ ਗਿਆ ਹੋਵੇ। ਪੈਂਟ ਕਮੀਜ਼ ਦੀਆਂ ਜੇਬਾਂ 'ਚ ਹੱਥ ਮਾਰਦੇ ਨੇ ਪਹਿਲਾਂ ਉਸਨੇ ਗੱਡੀ ਦੀ ਚਾਬੀ ਕੱਢ ਕੇ ਹੱਥ 'ਚ ਫੜ ਲਈ, ਫਿਰ ਬਿਨਾਂ ਕਿਸੇ ਸੰਗ-ਝਿਜਕ ਦੇ, ਬਿਨਾਂ ਕਿਸੇ ਲੱਗ-ਲਬੇੜ ਦੇ ਥੋੜ੍ਹੀ ਕੁ ਦਾਰੂ ਹੋਰ ਮੰਗ ਲਈ-"ਬੁਰਾ ਨਾ ਮਨਾਈਂ ਯਾਰ ਘੁੰਮਣ, ਆਹ ਬਚਦਾ ਪਾਈਆ ਕੁ ਫੜਾ ਈ ਦੇ ਮੈਨੂੰ। ਸਵੇਰੇ ਉੱਠਣਾ ਸੌਖਾ ਹੋ ਜਾਊ।" ਮੈਨੂੰ ਇਕ-ਦਮ ਝਟਕਾ ਜਿਹਾ ਲੱਗਾ, ਤਾਂ ਵੀ ਮੈਂ ਉਸਨੂੰ ਇਨਕਾਰ ਨਾ ਕਰ ਸਕਿਆ। ਬਚਦੀ ਚੌਥਾ ਕੁ ਹਿੱਸਾ ਜਾਨੀ-ਵਾਕਰ ਭੂਰੇ ਰੰਗੇ ਬੈਗ 'ਚ ਰਖਦੇ-ਸਾਂਭਦੇ ਦੇ ਉਸਦੇ ਮੂੰਹ-ਚਿਹਰੇ 'ਤੇ ਕਿਸੇ ਕਿਸਮ ਦਾ ਕੋਈ ਸ਼ਿਕਨ, ਕਿਸੇ ਤਰ੍ਹਾਂ ਦੀ ਕੋਈ ਸ਼ਰਮਿੰਦਗੀ ਵਰਗਾ ਹਾਵ-ਭਾਵ ਬਿਲਕੁਲ ਮੌਜੂਦ ਨਹੀਂ ਸੀ। ਉਹ ਮੋਢੇ ਲਮਕਾਈ ਮਸਤ ਹਾਥੀ ਵਾਂਗ ਝੂਲਦਾ, ਥੋੜ੍ਹਾ ਕੁ ਹਟਵੀਂ ਖੜ੍ਹੀ ਗੱਡੀ ਵੱਲ ਨੂੰ ਨਿਕਲ ਤੁਰਿਆ ਤੇ ਮੈਂ...ਮੈਂ ਨਾ ਉਸ ਨਾਲ ਦੋ-ਚਾਰ ਕਦਮ ਹੋਰ ਤੁਰਨ ਜੋਗਾ ਰਿਹਾ, ਨਾ ਖੜ੍ਹਾ ਰਹਿਣ ਜੋਗਾ। ਉਹਨੀਂ ਪੈਰੀਂ ਪਰਤ ਕੇ ਮੈਂ ਕਮਰੇ ਅੰਦਰ ਡਿੱਠੇ ਡਬਲ-ਬੈੱਡ 'ਤੇ ਮੂੰਹਦੜੇ-ਮੂੰਹ ਆ ਡਿੱਗਾ। ਮਣਾਂ-ਮੂੰਹੀਂ ਨਮੋਸ਼ੀ, ਢੇਰ ਸਾਰੀ ਹੀਣ-ਭਾਵਨਾ, ਨੇ ਨੱਪ ਲਿਆ ਸੀ

ਮੇਰੇ ਸਾਰੇ ਵਜੂਦ ਨੂੰ। ਇਵੇਂ ਦੀ ਹੀਣ-ਭਾਵਨਾ, ਇਵੇਂ ਦੀ ਨਮੋਸ਼ੀ ਪੁਟਆਰਖਾਨਿਆਂ, ਪੁਲੀਸ ਅੱਡਿਆਂ ਜਾਂ ਅਦਾਲਤੀ ਕਮਰਿਆਂ ਦੇ ਗੇੜੇ ਕੱਢਦਿਆਂ ਬਿਲਕੁਲ ਨਹੀਂ ਸੀ ਹਾਵੀ ਹੋਈ ਪਿਛਲੇ ਗੇੜੇ। ਉਹਨਾਂ ਦੀ ਕਾਰਗੁਜ਼ਾਰੀ ਪਹਿਲੋਂ ਹੀ ਜੱਗ-ਜ਼ਾਹਰ ਸੀ ਮੈਨੂੰ। ਬਦਨਾਮ ਸਨ ਸਿਰੇ ਦੇ ਰਿਸ਼ਵਤ-ਖ਼ੋਰੀ 'ਚ। ਪਰ, ਹੁਣ...ਮੇਰੀ ਆਪਣੀ ਯੂਨੀਵਰਸਿਟੀ, ਸੂਰਜਾਂ ਵਰਗਾ ਚਾਨਣ ਵੰਡਣ ਵਾਲਾ ਮੇਰਾ ਆਪਣਾ ਵਿਭਾਗ, ਮੇਰਾ ਕੰਪਲੈਕਸ...ਉਸੇ ਕੰਪਲੈਕਸ 'ਚ ਪ੍ਰੋਫੈਸਰ ਦਰਸ਼ਨ ਦੇ ਆਰ ਲਾਉਣ 'ਤੇ ਆ ਫਸਿਆ ਸੀ ਮੈਂ...।

ਇਹ ਸ਼ਰਮ-ਭਾਵਨਾ, ਹੀਣ-ਭਾਵਨਾ ਦਾ ਅਸਰ ਸੀ ਜਾਂ ਵੱਧ-ਘੱਟ ਪੀਤੀ-ਪਲਾਈ ਦਾ ਮਾੜਾ-ਚੰਗਾ ਪ੍ਰਭਾਵ ਕਿ ਮੇਰੇ ਅੰਦਰੋਂ ਇਕ ਬੇ-ਮੁਹਾਰਾ ਉਛਾਲ ਉੱਠ ਕੇ ਮੇਰੇ ਸੰਘ 'ਚ ਆ ਫਸਿਆ। ਪੂਰੀ ਤਰ੍ਹਾਂ ਘਿੱਗੀ ਬੱਝ ਗਈ ਮੇਰੀ। ਰੋਣ-ਹਾਕਾ ਹੋਏ ਦੀਆਂ ਅੱਧ-ਮੀਟੀਆਂ, ਅੱਧ-ਖੁੱਲ੍ਹੀਆਂ ਅੱਖਾਂ, ਖਾਰੇ ਸੰਘਣੇ ਹੰਝੂਆਂ ਨਾਲ ਤਰ ਹੋ ਗਈਆਂ...ਇਵੇਂ ਦੇ ਗਲੇਡੂ ਮੈਂ ਉਦੋਂ ਮਾਮੇ ਦੀਆਂ ਅੱਖਾਂ 'ਚ ਵੀ ਤਰਦੇ ਦੇਖੇ ਸਨ ਇਕ-ਦੋ ਵਾਰ। ਉਂਝ ਤਾਂ ਉਸਨੇ ਜੀਵਨ-ਪੰਧ ਦੇ ਕਿਸੇ ਵੀ ਪੜਾਅ 'ਤੇ ਹਿੰਮਤ-ਹੌਂਸਲੇ ਦਾ ਸਾਥ ਨਹੀਂ ਛੱਡਿਆ। ਤਾਂ ਵੀ ਔਖੇ-ਭਾਰੇ ਹਾਲਾਤ ਦੀ ਸਿਮਰਤੀ ਉਸ ਅੰਦਰਲੀ ਭਾਵੁਕਤਾ ਨੂੰ ਵਿਚ-ਵਾਰ ਉਸਦੀਆਂ ਅੱਖਾਂ ਅੰਦਰ ਤਰਦਾ ਕਰ ਹੀ ਦਿੰਦੀ ਸੀ। ਇਕ ਵਾਰ ਤਾਂ ਇਹ ਜਵਾਰਭਾਟੇ ਵਾਂਗ ਉੱਛਲੀ ਰੁਕਣ 'ਚ ਹੀ ਨਹੀਂ ਸੀ ਆਉਂਦੀ। ਉਸਦੀ ਭਰਵੀਂ ਚਿੱਟੀ ਦਾੜ੍ਹੀ ਵੀ ਜਿਵੇਂ ਤ੍ਰੇਲ-ਮੋਤੀਆਂ ਨਾਲ ਗੜੁੱਚ ਹੋ ਗਈ ਸੀ। ਉਸ ਵਾਰ ਮੈਂ ਇੰਡੀਆ ਆਇਆ ਸਿੱਧਾ ਨਾਨਕੇ ਪਿੰਡ ਪੁੱਜਾ ਸੀ ਪਹਿਲਾਂ। ਮਾਮੇ ਦੀ ਫ਼ਰਮਾਇਸ਼ ਪੂਰੀ ਕਰਨ। ਉਸਨੇ ਆਪਣੀ ਵੈਨਕੂਵਰ ਲਾਗੇ ਦੇ ਵਰਨਨ ਸ਼ਹਿਰ ਦੀ ਪਹਿਲੀ ਠਹਿਰ-ਗਾਹ ਦੀ ਫੋਟੋ ਮੰਗਵਾਈ ਸੀ ਮੇਰੇ ਤੋਂ। ਪੂਰੀ ਨੀਝ ਨਾਲ ਰੰਗਦਾਰ ਤਸਵੀਰ ਦੇਖ ਕੇ ਵੀ ਉਸਨੂੰ ਆਪਣੇ ਵੇਲੇ ਦਾ ਕੁਝ ਨਹੀਂ ਸੀ ਲੱਭਾ। ਨਾ ਉਵੇਂ ਦੇ ਆਰੇ, ਨਾ ਟੀਨ ਦੀਆਂ ਰਿਹਾਇਸ਼ੀ ਸ਼ੈਡਾਂ, ਨਾ ਚਾਹ-ਰੋਟੀ ਦਾ ਢਾਬਾ। ਤਾਂ ਵੀ ਝੀਲ-ਕੰਢਾ, ਹਰੇ-ਭਰੇ ਪਹਾੜ, ਪਹਾੜਾਂ ਕੁੱਛੜ ਸਿਰ ਚੁੱਕੀ ਖੜ੍ਹੇ ਉੱਚੇ-ਭਾਰੇ ਰੁੱਖਾਂ ਨੂੰ ਵੇਖਦਿਆਂ-ਵਾਚਦਿਆਂ ਉਸਦਾ ਕਿੰਨਾ ਸਾਰਾ ਅਤੀਤ ਫੈਲਦਾ ਗਿਆ ਸੀ ਉਸ ਦੇ ਸਾਹਮਣੇ। ਇਸ ਅਤੀਤ 'ਚ ਪੈਰ੍ਹਾ-ਪੈਰ੍ਹਾ ਕਰਕੇ ਲਿਖ ਹੁੰਦੀ ਰਹੀ ਉਸਦੀ ਲੰਮੀ-ਚੌੜੀ ਜੀਵਨ-ਗਾਥਾ ਵੀ ਚੇਤੇ ਆਉਂਦੀ ਗਈ ਸੀ ਉਸਨੂੰ। ਜਿਸ ਦਾ ਇਕ ਇਕ ਵਾਕ, ਇਕ ਇਕ ਸ਼ਬਦ, ਉਸਦੇ ਲਹੂ-ਪਸੀਨੇ 'ਚੋਂ ਡੋਬਾ ਲੈ ਕੇ ਉਸਦੀ ਆਰਸੀ 'ਚ ਦਰਜ ਹੋਇਆ, ਪੁੱਜਦਾ ਰਿਹਾ ਸੀ ਮੇਰੇ ਤਕ। "...ਕਨੇਡਾ, ਅਮਰੀਕਾ ਸਮੇਤ ਯੂਰਪੀ ਦੇਸ਼ਾਂ 'ਚ ਖਿੰਡੇ-ਖਿਲਰੇ ਸਾਰੇ ਗ਼ਦਰੀਆਂ ਰੂਸ ਤੋਂ ਇਨਕਲਾਬੀ ਸਿੱਖਿਆ ਲੈ ਕੇ ਦੇਸ਼ ਪਰਤਣ ਦਾ ਫੈਸਲਾ ਕਰ ਲਿਆ। ਸੁਰੱਖਿਅਤ ਲਾਂਘਾ ਅਫ਼ਗਾਨਿਸਤਾਨ ਸੀ ਸਿਰਫ਼। ਉਹ ਵੀ ਉਲਝ-ਬਿਖਰ ਗਿਆ ਸਾਡੇ ਆਉਂਦਿਆਂ-ਕਰਦਿਆਂ। ਅਸੀਂ ਥੋੜ੍ਹੇ ਕੁ ਜਣੇ ਰੂਸੀ-ਅਫ਼ਗਾਨ ਸਰਹੱਦ 'ਤੇ ਅੱਪੜਦੇ ਹੀ ਫੜੇ ਗਏ। ਪਹਿਲਾਂ ਕਈ ਦਿਨ ਸਰਹੱਦੀ ਚੌਕੀ 'ਚ ਤਾੜੀ ਰੱਖਿਆ ਸਾਨੂੰ, ਫਿਰ ਪੈਦਲ ਤੋਰ ਕੇ ਕਾਬਲ ਲੈ ਜਾ ਕੇ ਜੇਲ੍ਹੀਂ ਬੰਦ ਕਰ ਦਿੱਤਾ।

ਸਾਡੀ ਫੜ-ਫੜਾਈ ਅਮਾਨਉੱਲਾ ਬਾਦਸ਼ਾਹ ਨੇ ਨਹੀਂ ਸੀ ਕੀਤੀ। ਇਹ ਸਾਮਰਾਜੀ ਹੱਥ-ਠੋਕੇ ਨਾਦਰਸ਼ਾਹ ਨੇ ਕੀਤੀ ਸੀ। ਨਾਦਰਸ਼ਾਹ ਨੇ ਵੀ ਕੀ, ਆਪ ਕੀਤੀ ਸੀ ਅੰਗਰੇਜ਼ੀ ਸੂਹੀਆਂ। ਆਪ ਨਿਗਰਾਨੀ ਕਰਦੇ ਸਨ ਉਹ ਹੱਦ-ਸਰਹੱਦ ਦੀ ਬੜੀ ਚੌਕਸੀ ਨਾਲ। ਉਹਨਾਂ ਤੋਂ ਨਾ ਅਮਾਨਉੱਲਾ-ਰੂਸੀ ਦੋਸਤੀ ਬਰਦਾਸ਼ਤ ਹੋਈ ਸੀ, ਨਾ ਹਿੰਦੋਸਤਾਨੀ ਗ਼ਦਰੀਆਂ ਨਾਲ ਉਸ ਦੀ ਹਮਦਰਦੀ। ਉਹਨਾਂ ਕਈ ਸਾਰੇ ਹਰਵੇ ਵਰਤ ਕੇ ਉਸਨੂੰ ਉਈਂ ਚਲਦਾ ਕਰ ਦਿੱਤਾ। ਪਹਿਲਾਂ ਉਸ ਵਿਰੁੱਧ ਕਈ ਸਾਰੇ ਫ਼ਤਵੇ ਦੁਆਏ ਮੁੱਲਾਂ-ਮੁਲਾਣਿਆਂ ਤੋਂ, ਫਿਰ ਫੌਜੀ ਬਗ਼ਾਵਤ ਕਰਵਾ ਦਿੱਤੀ।

ਲਗਦੇ ਹੱਥ ਹੀ ਉਹਨਾਂ ਆਪਣੀ ਖ਼ਾਸ-ਉਲ-ਖ਼ਾਸ ਕੱਠ-ਪੁਤਲੀ ਨਾਦਰ ਸ਼ਾਹ ਨੂੰ ਬਾਦਸ਼ਾਹ ਨਾਮਜ਼ਦ ਕਰ ਦਿੱਤਾ।



ਉਸ ਨੇ ਆਉਂਦੇ ਨੇ ਕਾਬਲ ਅੰਦਰਲੀ ਸਾਡੀ ਵੱਡੀ ਠਾਹਰ ਬੰਦ ਕਰਵਾ ਦਿੱਤੀ। ਇਹ ਸਾਰਾ ਘਟਨਾ-ਕਰਮ ਸਾਨੂੰ ਕਾਬਲ ਜੇਲ੍ਹ ਅੰਦਰ ਪੁੱਜਿਆਂ ਨੂੰ ਪਤਾ ਲੱਗਾ ਸੀ।"

ਇੱਥੋਂ ਤਕ ਦੀ ਵਾਰਤਾ ਦੱਸਦੇ ਮਾਮੇ ਦੀ ਨਾ ਬੋਲ-ਸੁਰ ਢਿੱਲੀ ਪਈ ਸੀ, ਨਾ ਰਵਾਨੀ 'ਚ ਕੋਈ ਅੰਤਰ ਆਇਆ। ਪਰ, ਅਗਲਾ ਵਿਸਥਾਰ ਦੱਸਣ ਲੱਗੇ ਦੀ ਉਸਦੀ ਗੜ੍ਹਕਵੀਂ ਆਵਾਜ਼ ਪਹਿਲਾਂ ਥੋੜ੍ਹੀ ਕੁ ਜਿੰਨੀ ਭਾਰੀ ਹੋ ਗਈ, ਫਿਰ ਜਿਵੇਂ ਇਹ ਕਿਸੇ ਜਿੱਲ੍ਹਣ 'ਚ ਫਸ ਗਈ ਹੋਵੇ। ਦੂਰ ਪਿਛਾਂਹ ਰਹਿ ਗਏ ਕਿਸੇ ਮਾੜੇ-ਚੰਗੇ ਮੰਜ਼ਰ 'ਤੇ ਅਟਕਿਆਂ। ਉਹ ਕਿਸੇ ਡੂੰਘੇ ਖੂਹ 'ਚ ਡਿੱਗਿਆ ਹੋਣ ਵਾਂਗ ਬੋਲਦਾ ਗਿਆ-"ਨਾਦਰ ਸਰਕਾਰ ਕਿਸੇ ਵੀ ਕੈਦੀ ਨੂੰ ਰੋਟੀ-ਕੱਪੜਾ ਨਹੀਂ ਸੀ ਦਿੰਦੀ...ਕੈਦੀ ਜਾਂ ਤਾਂ ਘਰੋਂ ਮੰਗਵਾ ਕੇ ਖਾਂਦੇ ਸਨ...ਜਾਂ ਫਿਰ ਬੇੜੀਆਂ 'ਚ ਜਕੜ ਹੋਏ ਗਲੀਆਂ-ਬਾਜ਼ਾਰਾਂ 'ਚੋਂ ਮੰਗ ਕੇ...।"

ਉਸਦੇ ਟੁੱਟਵੇਂ-ਟੋਕਵੇਂ ਬੋਲ ਉਸ ਦੇ ਬੇ-ਤਹਾਸ਼ਾ ਉਮੱਡ ਆਏ ਅੱਥਰੂਆਂ ਨੇ ਹੋਰ ਵੀ ਟੋਕਵੇਂ ਕਰ ਦਿੱਤੇ ਸਨ-"ਬਲਕਾਰ ਸਿਆਂ, ਬੱਲਿਆ...ਅਖ਼ਲਾਕੀ ਕੈਦੀ ਤਾਂ...ਭਲਾ ਲਾਗੜ ਸੀ ਇਸ ਕੰਮ ਦੇ...ਪਰ, ਅਸੀਂ...ਅਸੀਂ ਸਿਆਸੀ ਕੈਦੀ...ਤਾਂ ਜਿਮੇਂ ਧਰਤੀ 'ਚ ਗ਼ਰਕ ਹੋਣ ਵਰਗੇ ਹੋ ਗਏ ਸੀ...ਰੋਟੀ ਕੱਪੜੇ ਲਈ ਹੱਥ ਅੱਡੀ...ਥਾਂ ਕੁ ਥਾਂ ਘੁੰਮਦੇ...ਨਾ ਅਸੀਂ ਜੀਂਦਿਆਂ 'ਚ ਰਹੇ ਸੀ...ਨਾ ਮੋਇਆਂ 'ਚ। ...ਬਹੁਤ ਬੁਰੀ ਤਰ੍ਹਾਂ ਜ਼ਲੀਲ ਹੋਏ ਸੀ...ਅਸੀਂ..., ਬਲਕਾਰ ਸਿਆਂ।"

...ਉਦੋਂ ਮਾਮੇ ਨਾਲ ਹੋਈ-ਵਾਪਰੀ ਦਾ ਚੇਤਾ ਆਉਂਦਿਆਂ ਮੇਰੇ ਬੇ-ਹਿਸ ਹੋਏ ਬਦਨ ਨੂੰ ਇਕ ਜ਼ੋਰਦਾਰ ਝਟਕਾ ਲੱਗਾ। ਕਮਰੇ ਅੰਦਰਲੇ ਡਬਲ ਬੈੱਡ 'ਤੇ ਨਿਢਾਲ ਹੋਇਆ ਡਿੱਗਾ ਮੈਂ ਝੱਟ ਉੱਠ ਕੇ ਬੈਠ ਗਿਆ। ਘੋਰ-ਡੂੰਘੇ ਪਛਤਾਵੇ ਦੀ ਇਕ ਮੋਟੀ ਪਰਤ ਮੇਰੇ ਦੁਆਲੇ ਸੰਘਣੀ ਤਰ੍ਹਾਂ ਲਿਪਟ ਗਈ ਸੀ।-'ਇਹ ਕੀ ਕਰ ਬੈਠਾ ਸੀ ਮੈਂ। ਉਦੋਂ ਮਾਮੇ ਨੂੰ ਤਾਂ ਮਜਬੂਰੀ ਵੱਸ ਹੱਥ ਅੱਡਣੇ ਪਏ ਰੋਟੀ-ਕੱਪੜੇ ਲਈ। ਪਰ ਮੈਂ...ਮੈਂ ਆਪਣੀ ਜ਼ਲਾਲਤ ਆਪ ਸਹੇੜੀ ਸੀ। ਆਪ ਡਿੱਗਿਆ ਸੀ ਮੈਂ ਨੀਵੇਂ ਥਾਂ। ਬੁਰਕੀ-ਬੁਰਕੀ ਹਮਾਇਤ ਮੰਗਣ ਲਈ ਨਿਕਲ ਤੁਰਿਆ ਸੀ ਚੋਣ ਬੋਰਡ ਮੈਂਬਰਾਂ ਤੋਂ, ਹਵਾਈ ਅੱਡਿਉਂ ਲੈਸ ਹੋ ਕੇ।'

ਮੈਂ ਆਪਣੇ ਆਪ ਨੂੰ ਜ਼ੋਰਦਾਰ ਫਿੱਟ-ਲਾਅਨਤ ਪਾਈ। ਅੱਖਾਂ 'ਚ ਭਰ ਆਏ ਅੱਥਰੂ, ਪੈਂਟੋਂ ਬਾਹਰ ਨਿਕਲੀ ਕਮੀਜ਼ ਦੀ ਕੰਨੀ ਨਾਲ ਸਾਫ਼ ਕਰਕੇ ਮੈਂ ਸਿਰ ਚੜ੍ਹੀ ਨਮੋਸ਼ੀ ਇਕ ਦਮ ਵਗਾਹ ਮਾਰੀ। ਹੁਣ ਤਕ ਦੀ ਕੀਤੀ ਕਰਾਈ 'ਤੇ ਕਾਟਾ ਮਾਰ ਕੇ ਮੈਂ ਇਸ ਕਾਂਡ ਨੂੰ ਇੱਥੇ ਹੀ ਸਮਾਪਤ ਕਰਨ ਦਾ ਫੈਸਲਾ ਕਰ ਲਿਆ। ਹੁਣ, ਮੈਂ ਹੋਰ ਕਿਸੇ ਯੜੀ-ਯੂਨੀਵਰਸਿਟੀ ਨਹੀਂ ਸੀ ਜਾਣਾ। ਨਾ ਹੀ ਇੱਥੋਂ ਦੀ ਹਾਂ-ਨਾਂਹ ਦੀ ਉਡੀਕ ਕਰਨੀ ਸੀ। ਸਿੱਧਾ ਪਿੰਡ ਪੁੱਜਣਾ ਸੀ ਅਗਲੇ ਦਿਨ। ਖੁੱਸ ਚੁੱਕੇ ਖੇਤਾਂ ਦੀ ਪੈਰਵੀ ਕਰਨੀ ਸੀ ਬੱਸ...ਬੱਸ।

ਇਸੇ ਹੀ ਉਧੇੜ-ਬੁਣ 'ਚ ਉਲਝੇ ਨੂੰ ਪਤਾ ਨਹੀਂ ਕਦ ਨੀਂਦ ਆ ਗਈ ਸੀ ਮੈਨੂੰ।

ਸਵੇਰੇ ਉੱਠਿਆ ਤਾਂ ਅੱਛਾ-ਖ਼ਾਸਾ ਦਿਨ ਚੜ੍ਹ ਚੁੱਕਾ ਸੀ। ਰਾਤ ਲਏ ਫੈਸਲੇ ਅਨੁਸਾਰ ਮੈਂ ਛੇਤੀ ਨਿਕਲ ਤੁਰਨ ਦੇ ਇਰਾਦੇ ਨਾਲ ਝੱਟ-ਪਟ ਨਹਾ ਧੋਅ ਲਿਆ। ਹਲਕਾ ਜਿਹਾ ਨਾਸ਼ਤਾ ਕਰਕੇ ਮੈਂ ਬੈਗ-ਬੋਰੀਆ ਸਮੇਟ ਹੀ ਰਿਹਾ ਸੀ ਕਿ ਕਮਰੇ 'ਚ ਪਏ ਟੈਲੀਫੂਨ ਦੀ ਘੰਟੀ ਵੱਜੀ। ਇਹ ਪੁਰੇਵਾਲ ਸੀ। ਉਹ ਦੱਸ ਰਿਹਾ ਸੀ-"ਘੁੰਮਣ ਭਾਈ, ਵਾਲੀਏ ਨੇ ਪੀਤੇ ਪੈੱਗਾਂ ਦੀ ਲਾਜ ਰੱਖ ਲਈ ਆ। ਉਹਨੇ ਰਾਜਧਾਨੀ ਆਲੇ ਦੋਨੋਂ ਮੈਂਬਰ ਰਾਤੋ-ਰਾਤ ਗੰਢ ਲਏ। ਅੱਜ ਉਹ ਸ਼ਾਮੀਂ ਪੁੱਜਣਗੇ ਯੂਨੀਵਰਸਿਟੀ ਸਹਿਮਤੀ 'ਤੇ ਦਸਖ਼ਤ ਕਰਨ। ਐਥੋਂ ਆਲੇ ਤਿੰਨੋਂ ਮੇਰੇ ਹੱਥਾਂ 'ਚ ਆ। ਤੂੰ ਫ਼ਿਕਰ ਬਿਲਕੁਲ ਨਈਂ ਕਰਨਾ। ਚੰਗਾ, ਮਿਲਦੇ ਆਂ ਫਿਰ ਸ਼ਾਮੀਂ ਗੈਸਟ ਹਾਊਸ।" ਏਨਾ ਕੁ ਆਖ ਉਹਨੇ ਝੱਟ ਫੂਨ ਬੰਦ ਕਰ ਦਿੱਤਾ।

ਮੇਰੀ ਹਾਂ-ਨਾਂਹ ਉਹਨੇ ਬਿਲਕੁਲ ਨਾ ਸੁਣੀ।

ਮੈਂ ਸਭ ਕੁਝ ਛੱਡ-ਛਡਾ ਕੇ ਤਿਆਰ ਹੋਇਆ ਬੈਠਾ ਸੀ, ਉਹ ਸ਼ਾਮੀਂ ਗੈਸਟ-ਹਾਊਸ ਆਉਣ ਲਈ ਕਹਿ ਰਿਹਾ ਸੀ।

ਮੈਂ ਫਿਰ ਕਸੂਤੀ ਦੁਬਿਧਾ 'ਚ ਘਿਰ ਗਿਆ। ਮੇਰੇ ਪਾਸ ਨਾ ਉਸਦਾ ਫੋਨ ਨੰਬਰ ਸੀ, ਨਾ ਘਰ ਦਾ ਥਹੁ-ਪਤਾ।

ਉਸਨੂੰ ਦੱਸੇ ਬਗ਼ੈਰ ਚਲੇ ਜਾਣਾ ਬੁਰਾ ਲੱਗ ਰਿਹਾ ਸੀ ਮੈਨੂੰ, ਤੇ...ਤੇ ਰੁਕੇ ਰਹਿਣਾ ਹੋਰ ਵੀ ਬੁਰਾ। ਮੈਂ ਤਿਆਰ ਕੀਤਾ ਬੈਗ ਕਦੀ ਮੋਢੇ 'ਤੇ ਲਟਕਦਾ ਕਰ ਲੈਂਦਾ, ਕਦੀ ਮੁੜ ਬੈੱਡ 'ਤੇ ਰੱਖ ਲੈਂਦਾ ਜਾਂ ਕੁਰਸੀ 'ਤੇ।

ਇਕ ਪਾਸੇ ਊਦੂੰ ਮਾਮੇ ਦੇ ਪੈਰ-ਚਿੰਨ੍ਹ ਖਿੱਚ ਰਹੇ ਸਨ, ਦੂਜੇ ਪਾਸੇ ਨਾਵਲ ਲੇਖਕ ਬਿਰਤੀ। ਇਕ ਪਾਸੇ ਜੇਲ੍ਹਾਂ ਮਫ਼ਰੂਰੀਆਂ, ਜੂਹ-ਬੰਦੀਆਂ ਦੀ ਮਾਰ ਹੇਠ ਆਇਆ ਉਦੇਸ਼-ਪੂਰਨ ਅਤੀਤ ਦਿਸ ਰਿਹਾ ਸੀ ਮੈਨੂੰ, ਦੂਜੇ ਪਾਸੇ ਡਾਲਰਾਂ ਦੀ ਡਾਰ ਨਾਲ ਰੰਗ ਹੋਇਆ ਨਾਵਲੀ ਵਰਤਮਾਨ।

ਇਸ ਕਸ਼ਮਕਸ਼ 'ਚ ਉਲਝੇ ਨੇ ਮੈਂ ਕਿੰਨਾ ਸਾਰਾ ਸਮਾਂ ਹੋਰ ਜ਼ਾਇਆ ਕਰ ਦਿੱਤਾ।

ਕਲ੍ਹ ਦੁਪਹਿਰੋਂ ਬਾਅਦ ਸ਼ਾਂਤ ਹੋਏ ਕੰਪਲੈਕਸ 'ਚ ਮੁੜ ਚਹਿਲ-ਪਹਿਲ ਵਧਣ ਲੱਗ ਪਈ। ਵਿਭਾਗ, ਦਫਤਰ, ਕਲਾਸ ਕਮਰੇ, ਗਰਾਊਂਡਾਂ ਆਪੋ-ਆਪਣੇ ਧੰਦੇ ਪਿੱਟਣ ਲੱਗ ਪਈਆਂ। ਮੈਂ ਗੈਸਟ ਹਾਊਸ ਦੀ ਵਲਗਣ 'ਚ ਘਿਰਿਆ ਅਜੇ ਕਿਸੇ ਸਿਰੇ ਨਹੀਂ ਸੀ ਲੱਗਾ ਕਿ ਕੋਈ ਜਣਾ ਮੈਨੂੰ ਪੁਰੇਵਾਲ ਦਾ ਸੁਨੇਹਾ ਪੁੱਜਦਾ ਕਰ ਗਿਆ-''ਡਾਕਟ ਸਾਬ੍ਹ ਯਾਦ ਕਰਦੇ ਤੁਆਨੂੰ ਦਫ਼ਤਰ 'ਚ।''

ਮਜਬੂਰਨ ਜਾਣਾ ਪਿਆ।

ਉਸ ਨੇ ਕੁਝ ਕਾਗ਼ਜ਼ ਪੱਤਰ ਮੇਰੇ ਅੱਗੇ ਰੱਖ ਦਿੱਤੇ। ਇਹ ਉਹੀ ਸੂਚੀ ਸੀ ਨਾਵਾਂ ਦੀ। ਜਿਹਨਾਂ ਅੱਗੇ ਹੱਥ ਅੱਡਣੇ ਸਨ ਮੈਂ। ਭੀਖ ਮੰਗਣੀ ਸੀ ਨਾਵਲ ਲਈ। ਨਾਵਲ ਨੂੰ ਕੋਰਸ 'ਚ ਲਗਦਾ ਕਰਨ ਲਈ।

ਆਪਣੇ ਮੇਜ਼-ਦਰਾਜ਼ ਦੀ ਫਰੋਲਾ-ਫਰਾਲੀ ਕਰਦਾ ਪੁਰੇਵਾਲ ਕਾਫ਼ੀ ਕਾਹਲ 'ਚ ਲਗਦਾ ਸੀ। 'ਚੰਗਾ ਮਿਲਦੇ ਆਂ' ਆਖ ਉਹ ਉਸੇ ਵੇਲੇ ਕਮਰਿਉਂ ਬਾਹਰ ਨਿਕਲ ਗਿਆ। ਮੇਰੀ ਹਾਂ-ਨਾਂਹ ਫਿਰ ਵਿਚਕਾਰ ਲਟਕਦੀ ਰਹਿ ਗਈ। ਮੈਂ ਕਾਗਜ਼-ਪੱਤਰ ਥਾਏਂ ਛੱਡ ਕੇ ਮੁੜ ਗੈਸਟ-ਹਾਊਸ ਪਰਤ ਆਇਆ।

ਸ਼ਾਮ ਪਈ 'ਤੇ ਮੇਰੇ ਕਮਰੇ 'ਚ ਸੱਤ ਚਿਹਰੇ ਹਾਜ਼ਰ ਸਨ। ਪਵਿੱਤਰ ਸਿੰਘ ਵਾਲੀਆ, ਨੀਰਜ ਸਿੰਘ ਪੁਰੇਵਾਲ ਤੋਂ ਮੈਂ ਕਲ੍ਹ ਦਾ ਜਾਣੂ ਸੀ। ਬਾਕੀ ਦਿਆਂ ਆਪਣਾ ਆਪਣਾ ਤੁਆਰਫ਼ ਆਪ ਕਰਵਾ ਦਿੱਤਾ।

ਚਲਦੇ ਦੌਰ 'ਚ ਕਿਹਨੇ ਕੀ ਗੱਲ ਕੀਤੀ, ਇਸ ਵੱਲ ਤਾਂ ਮੈਂ ਕੋਈ ਧਿਆਨ ਨਹੀਂ ਸੀ ਦਿੱਤਾ, ਉਂਝ ਸਾਰੇ ਮੈਂਬਰ ਮੇਰੇ ਨਾਵਲ 'ਤੇ ਸਹਿਮਤ ਸਨ। ਸਿਰਫ਼ ਇਕ ਸਰਦਲ ਲੰਘਣੀ ਬਾਕੀ ਸੀ ਅਜੇ। ਵਿਭਾਗੀ ਮੁਖੀ ਦੀ। ਉਸ ਦਾ ਜ਼ੁੰਮਾ ਲੈਣ ਤੋਂ ਸਾਰੇ ਭਾਜੂ ਸਨ। ਆਖਰ ਸਰਵ-ਸਹਿਮਤੀ ਮੇਰੇ ਨਾਂ 'ਤੇ ਹੋ ਗਈ। ਹਾਸੇ ਹਾਸੇ 'ਚ ਵਾਲੀਏ ਨੇ ਵਿਚਲੀ ਗੱਲ ਵੀ ਖੋਲ੍ਹ ਦਿੱਤੀ-''ਊਂਅ ਤਾਂ ਤੇਰੇ 'ਚ ਵੀ ਕੋਈ ਕਮੀ ਨਈਂ ਹੈਗੀ, ਘੁੰਮਣ ਬਾਈ, ਪਰ ਜੇ ਤੂੰ ਸੱਚੀਂ ਸੁੱਚੀਂ ਦੀ ਬੀਬੀ ਹੁੰਦਾ ਤਾਂ ਕੋਈ ਲੋੜਏਈ ਨਈਂ ਸੀ ਪੈਣੀ, ਹੁਣ...ਹੁਣ ਤੂੰ ਐਂ ਕਰੀਂ ਤੋਹਫ਼ਾ ਕੋਈ ਨਾ ਕੋਈ ਜ਼ਰੂਰ ਜੋੜ ਲਈਂ 'ਲਾਸ਼' ਆਪਣੀ ਨਾਲ।''

ਸਾਰੇ ਉਸਦੀ ਗੁੱਝੀ ਗੱਲ 'ਤੇ ਖੁੱਲ੍ਹ ਕੇ ਹੱਸੇ ਸਨ, ਪਰ ਮੇਰੇ ਅੰਦਰੋਂ ਹੋਰ ਵੀ ਕਿੰਨਾ ਕੁਝ ਜਿਵੇਂ ਟੁੱਟ-ਭੁਰ ਗਿਆ।...ਕਸੂਰਵਾਰ ਆਪ ਬਣਿਆ ਸੀ ਮੈਂ। ਤਲਬ ਮੈਨੂੰ ਜਾਗੀ ਸੀ ਕੋਰਸ 'ਚ ਲਗਦਾ ਹੋਣ ਦੀ। ਪਹਿਲੋਂ ਵੀ ਤਾਂ ਲਿਖੇ-ਛਪੇ ਸੀ ਮੇਰੇ ਛੇ-ਸੱਤ ਨਾਵਲ। ਪਹਿਲੇ ਵੀ ਤਾਂ ਚਰਚਾ



ਹੁੰਦੀ ਸੀ ਮੇਰੀ ਵਿਦੇਸ਼ੀ ਲੇਖਕਾਂ 'ਚ। ਤੇ ਹੁਣ...ਹੁਣ ਕੀ ਸੁਰਖ਼ਾਬ ਦੇ ਖੰਭ ਲੱਗ ਜਾਣੇ ਸਨ ਮੈਨੂੰ।

ਮੈਂ ਆਪਣੇ ਸਾਹਮਣੇ ਆਪ ਹੀਣਾ ਹੋਇਆ ਸੀ, ਨਵੇਂ ਪੰਗੇ 'ਚ ਪੈ ਕੇ। ਤਾਂ ਵੀ, ਆਲਾ-ਦੁਆਲਾ ਮੈਨੂੰ ਘੱਟ ਦੋਸ਼ੀ ਨਹੀਂ ਸੀ ਲਗਦਾ। ਮੈਂ ਹੈਰਾਨ ਸੀ, ਇਹ ਹੋ ਕੀ ਰਿਹਾ ਸੀ ਮੇਰੇ ਆਸੇ-ਪਾਸੇ। ਕਿਹੋ ਜਿਹਾ ਗੰਦ-ਗ਼ਦਰ ਫ਼ੈਲ-ਖਿੱਲਰ ਗਿਆ ਸੀ ਮੇਰੇ ਮੁਲਕ 'ਚ। ਮੇਰੀ ਯੂਨੀਵਰਸਿਟੀ, ਮੇਰੇ ਵਿਭਾਗ 'ਚ, ਵਿਭਾਗੀ ਦਫ਼ਤਰ 'ਚ। ਇਹ ਦਫ਼ਤਰ ਸੀ ਜਾਂ ਕਿਸੇ ਰੱਜੇ-ਫਿੱਟੇ ਸਾਧ ਦਾ ਸਾਧਖਾਨਾ, ਮਾਈਆਂ-ਬੀਬੀਆਂ, ਕੁਆਰ-ਕੰਜਕਾਂ ਨੂੰ ਮਾਨਣ-ਭੋਗਣ ਵਾਲਾ ਕੋਈ ਭੋਰਾ-ਡੇਰਾ!

ਰਾਤ ਸਾਰੀ ਇਵੇਂ ਹੀ ਲੰਘ ਗਈ, ਉੱਸਲਵੱਟੇ ਲੈਂਦਿਆਂ। ਘੜੀ-ਦੋ-ਘੜੀਆਂ ਅੱਖ ਲਗਦੀ ਫਿਰ ਉਹੀ ਤਲਖ਼ੀ, ਉਹੀ ਤੜਪ। ਕਦੀ ਕਿਸੇ ਨੂੰ ਗ਼ਾਲੀ-ਗਲੋਚ, ਕਦੀ ਕਿਸੇ ਨੂੰ-ਚੋਣ ਬੋਰਡ ਮੈਂਬਰਾਂ ਨੂੰ, ਮੁਖੀ ਨੂੰ। ਕਦੀ ਗੁਲਬਾਗ਼ ਦੀ ਵਾਰੀ ਆ ਲਗਦੀ, ਕਦੀ ਤਫ਼ਤੀਸ਼ੀ ਅਫ਼ਸਰ ਦੀ। ਬਾਪੂ ਕਤਲ ਕੇਸ ਦੇ ਪੜਤਾਲ ਅਧਿਕਾਰੀ ਦੀ।...ਉਸਨੇ ਪੈਂਦੀ ਸੱਟੇ ਰੱਜ ਕੇ ਸਖ਼ਤੀ ਕੀਤੀ। ਝੱਟ-ਪਟ ਉਸਨੇ ਕਾਤਲ ਦਾ ਖੁਰਾ-ਖੋਜ ਲੱਭ ਵੀ ਲਿਆ। ਉਦੋਂ, ਉਹ ਬਹੁਤ ਇਮਾਨਦਾਰ ਅਫ਼ਸਰ ਲੱਗਾ ਸੀ ਮੈਨੂੰ। ਇਮਾਨਦਾਰ ਤੇ ਫ਼ਰਜ਼-ਸ਼ਨਾਸ। ਪਰ, ਵਿਚੋਂ ਗੱਲ ਹੋਰ ਈ ਨਿਕਲੀ ਸੀ। ਇਹ ਸਖ਼ਤੀ-ਚੁਸਤੀ ਮੂੰਹ-ਜ਼ੁਬਾਨੀ ਦੀ ਸੀ ਉਸਦੀ। ਸਿਰਫ਼ ਰੇਟ ਵਧਦਾ ਕਰਨ ਲਈ। ਪੰਜ ਦੀ ਥਾਂ ਦਸ ਲੱਖ 'ਤੇ ਸੌਦਾ ਹੋ ਨਿਬੜਿਆ। ਅੱਗੋਂ ਉਹਨਾਂ ਜੱਜ ਗੰਢਣਾ ਸੀ ਰਲ ਕੇ। ਇਹ ਸਾਰਾ ਕੁਝ ਮੇਰੇ ਵਕੀਲ ਨੇ ਪੁੱਜਦਾ ਕੀਤਾ ਸੀ ਮੇਰੇ ਤਾਈਂ ਕਨੇਡਾ। ਮੇਰੇ ਮੁਖ਼ਤਾਰ ਆਮ ਨੇ। ਮੈਂ ਤਲਮਲਾ ਗਿਆ ਇਹ ਕੁਝ ਸੁਣਦਾ। ਬੇ-ਚੈਨ ਹੋਏ ਨੇ, ਕਲਪਦੇ ਨੇ ਮੈਂ ਉਸ ਵੇਲੇ ਵੀ ਗਾਲ੍ਹ ਵਾਹੀ ਸੀ ਰੱਜ ਕੇ-ਗੁਲਬਾਗ਼ ਨੂੰ, ਜਾਂਚ ਅਫ਼ਸਰ ਨੂੰ, ਵਕੀਲਾਂ ਨੂੰ, ਜੱਜਾਂ ਨੂੰ।

ਯੂਨੀਵਰਸਿਟੀ ਗੈਸਟ-ਹਾਊਸ ਦੇ ਏ.ਸੀ. ਕਮਰੇ 'ਚ ਘਿਰੇ ਦਾ ਮੇਰਾ ਆਪਣਾ ਤਾਪਮਾਨ ਸਮਤਲ ਨਹੀਂ ਸੀ ਰਿਹਾ। ਨੀਂਦ ਆਈ 'ਤੇ ਚਿੱਤ ਟਿਕਾਣੇ ਰਹਿੰਦਾ। ਜਾਗ ਖੁੱਲ੍ਹੀ 'ਤੇ ਫਿਰ ਉਹੀ ਖਿਝ, ਉਹੀ ਤੜਪ, ਉਹੀ ਤਲਖ਼ੀ।

ਅਗਲੀ ਸਵੇਰ, ਨਾ ਮੇਰੇ ਹੱਡ-ਗੋਡੇ ਕੰਮ ਕਰਨ, ਨਾ ਕਮਰ-ਪਿੱਠ ਹਿਲਦੀ ਹੋਵੇ। ਮੈਨੂੰ ਜਿਵੇਂ ਕਿਸੇ ਨੇ ਮਾਰ-ਕੁੱਟ ਕੇ ਸੁੱਟ ਰੱਖਿਆ ਸੀ। ਮੈਂ ਕਾਲ-ਬੈੱਲ ਕਰਕੇ ਬਹਿਰੇ ਤੋਂ ਉੱਪਰੋ-ਥਲੀ ਦੋ ਮੱਘ ਬਲੈਕ-ਕਾਫ਼ੀ ਮੰਗਾ ਕੇ ਪੀਤੀ। ਫਿਰ ਕਿਧਰੇ ਟਾਇਲੈਟ ਗਿਆ। ਮੂੰਹ-ਅੱਖਾਂ 'ਤੇ ਛਿੱਟੇ ਮਾਰੇ। ਬੁਰਸ਼-ਕੁਰਲੀ ਕਰਕੇ ਫਿਰ ਸਪਾਟ ਲੰਮਾ ਪੈ ਗਿਆ। ਲੇਟੇ ਲੇਟੇ ਦੀਆਂ ਜਗਦੀਆਂ-ਬੁਝਦੀਆਂ ਅੱਖਾਂ ਸਾਹਮਣੇ ਫਿਰ ਉਹੀ ਸੀਨ ਸਨ-ਪਿੰਡ ਸੀ, ਠਾਣਾ-ਕਚਹਿਰੀ ਸੀ, ਯੂਨੀਵਰਸਿਟੀ ਸੀ, ਖਾਸ ਕਰ ਗੈਸਟ-ਹਾਊਸ ਸੀ। ਪਹਿਲੀ ਸ਼ਾਮ ਤਿੰਨ, ਦੂਜੀ ਨੂੰ ਚਾਰ ਡੱਬੇ ਖਾਲੀ ਹੋਏ ਸਨ। ਸਿਰਫ ਇਕ ਲੀਟਰ ਬਚਦਾ ਸੀ, ਟੀਚਰਜ਼ ਸਕਾਚ ਦਾ। ਵੋਦਕਾ ਮੈਂ ਢਕ-ਲਪੇਟ ਕੇ ਪਹਿਲੋਂ ਹੀ ਕਰ ਰੱਖੀ ਸੀ ਇਕ ਪਾਸੇ। ਊਦੂੰ ਮਾਮੇ ਲਈ। ਉਹ ਇਸ ਗਿਣਤੀ ਵਿਚ ਨਹੀਂ ਸੀ ਆਉਂਦੀ। ਰਾਤ ਲਏ ਫੈਸਲੇ ਮੁਤਾਬਿਕ ਮੈਂ ਨਿਕਲ ਜਾਣਾ ਸੀ, ਇੱਥੋਂ ਬਿਨਾਂ ਕਿਸੇ ਨੂੰ ਮਿਲੇ-ਦੱਸੇ। ਹੋਰ ਕਿਸੇ ਯੂਨੀਵਰਸਿਟੀ ਜਾਣ ਦਾ ਹੁਣ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ।

ਥੋੜ੍ਹਾ ਕੁ ਚਿਰ ਹੋਰ ਲੇਟੇ ਰਹਿਣ ਪਿੱਛੋਂ, ਮੈਂ ਫਿਰ ਹਿੰਮਤ ਫੜ ਲਈ। ਖਿੱਲਰੇ-ਥੱਕੇ ਅੰਗ-ਪੈਰ ਧੂੰਹਦਾ-ਘਸੀਟਦਾ ਤਿਆਰ ਹੋ ਗਿਆ। ਟੈਕਸੀ ਨੇ ਮੈਨੂੰ ਪਿੰਡ ਛੱਡ ਕੇ ਚਲੇ ਜਾਣਾ ਸੀ ਵਾਪਸ ਆਪਣੇ ਅੱਡੇ। ਮੈਂ ਉਸਨੂੰ ਮਨਾ ਲਿਆ ਸੀ, ਥੋੜ੍ਹੇ ਕੁ ਵਾਧੂ ਪੈਸੇ ਦੇ ਕੇ। ਉਂਝ ਵੀ ਹੁਣ ਬਹੁਤਾ ਭਾਰ ਹਲਕਾ ਕਰ ਦਿੱਤਾ ਸੀ ਮੇਰਾ, ਚੋਣ ਬੋਰਡ ਮੈਂਬਰਾਂ ਨੇ। ਸਿਰਫ਼ ਇਕ ਨਗ ਬਾਕੀ ਸੀ। ਉਹ ਮੈਂ ਵੋਦਕਾ ਵਾਂਗ ਸਾਂਭਣ ਦੀ ਸੋਚ ਹੀ ਰਿਹਾ ਸੀ ਕਿ ਮੇਰੇ ਮਨ 'ਚ ਆਈ-'ਟੀਚਰਜ਼ ਸਕਾਚ ਨਾਲੋਂ ਵਧੀਆ ਤੋਹਫ਼ਾ ਹੋਰ ਕੀ ਹੋ ਜਊ, ਟੀਚਿੰਗ ਮੁਖੀ ਲਈ। ਕੰਮ ਹੁੰਦਾ ਹੋਵੇ, ਨਾ ਹੋਵੇ ਨਾ ਸਹੀ। ਮੈਂ ਝੂਠਾ ਤਾਂ ਨਾ ਪਊਂ। ਅਗਲੇ ਇਹ ਤਾਂ ਨਹੀਂ ਕਹਿਣਗੇ, ਸਾਡੀ ਕੀਤੀ

ਕਰਾਈ ਐਮੇਂ ਖੇਹ ਕਰ ਛੱਡੀ ਐਨੀ ਕੁ ਪਿੱਛੇ। ਮਾਰਾਂ ਮੱਥੇ ਪਰਾਂਹ ਇਹ ਵੀ ਜਾਂਦਾ ਜਾਂਦਾ।

ਦਫ਼ਤਰ ਪੁੱਜੇ ਹੋਣ ਦਾ ਸਮਾਂ ਵਿਚਾਰ ਕੇ ਮੈਂ ਜਾ ਫਤਿਹ ਬੁਲਾਈ ਬੜੇ ਅਦਬ ਨਾਲ। ਚੌਅਦਾਰੀ ਕੁਰਸੀ 'ਤੇ ਬੈਠੇ ਮੁਖੀ ਜੀ ਕਿਸੇ ਗਹਿਰ-ਗੰਭੀਰ ਚਿੰਤਨ 'ਚ ਵਿਅਸਤ ਸਨ ਪੂਰੇ। ਰੋਹਬ-ਦਾਅਬ ਦਰਸ਼ਣੀ ਚਿਹਰਾ, ਸਾਹਮਣੇ ਟੇਬਲ 'ਤੇ ਪਈਆਂ ਗ੍ਰੰਥ-ਮਾਰਕਾ ਪੁਸਤਕਾਂ 'ਤੇ ਝੁਕਿਆ ਪਿਆ ਸੀ। ਕੈਂਚੀ ਮੋਚਨੇ ਨਾਲ ਤਹਿ ਸਿਰ ਕੀਤੀ ਦਾੜ੍ਹੀ ਹੋਰ ਵੀ ਦਿਲ-ਖਿੱਚਵੀਂ ਜਾਪ ਰਹੀ ਸੀ। ਇਹ ਕਦੀ ਇਕ ਪੁਸਤਕ ਵੱਲ ਨੂੰ ਘੁੰਮ ਜਾਂਦੀ, ਕਦੀ ਦੂਜੀ-ਤੀਜੀ ਵੱਲ ਨੂੰ। ਸਾਹਮਣੀ ਕੰਧ ਨਾਲ ਪਏ ਸੋਫੇ 'ਤੇ ਬੈਠਣ ਲਈ ਮੈਨੂੰ ਹੱਥ ਦਾ ਇਸ਼ਾਰਾ ਕਰਕੇ ਉਹ ਮੁੜ ਆਪਣੇ ਕੰਮ ਲੱਗ ਗਏ। ਮੈਂ ਇਸ ਵਿਹਲ ਦਾ ਲਾਹਾ ਲਿਆ। ਸਾਰੀਆਂ ਦੀਵਾਰਾਂ ਨਾਲ ਲਟਕਦੀਆਂ ਸ਼ੀਸ਼ੇ ਜੜੀਆਂ ਫੋਟੋਆਂ ਨੂੰ ਬੜੇ ਧਿਆਨ ਨਾਲ ਵਾਚਦਾ ਰਿਹਾ। ਇਹ ਫ਼ਰੀਦ ਬਾਬੇ ਤੋਂ ਲੈ ਕੇ, ਆਧੁਨਿਕ ਜੁਗ ਤਕ ਦੇ ਕਰੀਬ ਕਰੀਬ ਸਾਰੇ ਹੀ ਕਲਮਕਾਰ ਸਨ। ਇਹ ਸਾਰੇ ਕੋਰਸਾਂ-ਸਲੇਬਸਾਂ ਦਾ ਹਿੱਸਾ ਬਣਦੇ ਆਏ ਸਨ, ਅੰਦਾਜ਼ਨ। ਆਪਣੀ ਵੱਲੋਂ ਤਾਂ ਮੈਂ ਇਹ ਅਟਕਲ ਜਿਹੀ ਹੀ ਮਾਰੀ ਸੀ, ਉਂਝ ਲੱਗੀ ਇਹ ਮੈਨੂੰ ਸੱਚੀਂ-ਮੁੱਚੀਂ ਦਾ ਸੱਚ।

ਤਸਵੀਰਾਂ ਵੱਲੋਂ ਹਟ ਕੇ ਮੇਰਾ ਧਿਆਨ ਦਫ਼ਤਰ ਅੰਦਰ ਦੀ ਖ਼ਸਤਾ ਜਿਹੀ ਹਾਲਤ ਵੱਲ ਘੁੰਮ ਗਿਆ - ਡੱਬੂ ਹੋਇਆ ਰੰਗ-ਰੋਗਨ, ਮੈਲਾ-ਕੁਚੈਲਾ ਕਾਲੀਨ, ਆਸ ਪਾਸ ਪਈਆਂ ਕੁਰਸੀਆਂ - ਸੋਫੇ ਜਿਵੇਂ ਕੁਆੜ ਦਾ ਮਾਲ ਹੋਵੇ। ਬੱਸ ਦੋ ਵਸਤਾਂ ਸਨ ਵਿਭਾਗੀ ਰੁਤਬੇ ਦੇ ਪੱਧਰ ਦੀਆਂ। ਇਕ ਸਾਬ੍ਹ ਦੀ ਕੁਰਸੀ ਦੂਜਾ ਟੇਬਲ।

ਆਪਣਾ ਖ਼ੋਜ-ਕਾਰਜ ਜ਼ਰਾ ਕੁ ਰੋਕ ਕੇ ਉਹਨਾਂ ਮੈਨੂੰ ਨੇੜੇ ਆਉਣ ਲਈ ਇਸ਼ਾਰਾ ਮਾਰਿਆ। ਬੈਠਣ ਤੋਂ ਪਹਿਲਾਂ ਮੈਂ ਇਕ ਵਾਰ ਫਿਰ ਦੋਨੋਂ ਹੱਥ ਜੋੜੇ। ਆਪਣਾ ਤੁਆਰਫ਼ ਕਰਾਇਆ - "ਮੈਂ...ਮੈਨੂੰ...ਮੇਰਾ...।"

"ਅੱਛਾ...ਅੱਛਾ, ਹਾਂ...ਹਾਂਅ, ਜੀ...ਈ... ਮੈਨੂੰ ਪਤਾ ਤੁਸੀਂ ਚੰਗੇ ਨਾਵਲਕਾਰ ਓ। ਚੰਗਾ ਉੱਘੜਵਾਂ ਨਾਂ ਏ ਘੁੰਮਣ ਹੋਣਾਂ ਦਾ ਪਰਵਾਸੀ ਲੇਖਕਾਂ 'ਚ।"

ਮੇਰੀ ਸੰਖੇਪ ਪਰ ਭਰਵੀਂ ਜਿਹੀ ਉਸਤਤ ਕਰਕੇ ਉਹ ਫਿਰ ਚੁੱਪ ਹੋ ਗਏ। ਉਹ ਜਿਵੇਂ ਪੁੱਛ ਰਹੇ ਸਨ-'ਅੱਜ ਕਿਮੇਂ ਆਉਣਾ ਹੋਇਆ...?'

ਮੈਂ ਮੌਕਾ ਸਾਂਭਦੇ ਨੇ 'ਲਾਸ਼' ਨਾਵਲ ਦੀਆਂ ਦੋ ਕਾਪੀਆਂ ਮੁਖੀ ਜੀ ਨੂੰ ਭੇਂਟ ਕਰਨ ਵਾਂਗ ਪਕੜਾ ਦਿੱਤੀਆਂ। ਉਹਨਾਂ ਇਕ ਦੀ ਉਲਦ-ਪਲਦ ਕਰਦਿਆਂ, ਪੈਂਦਿਆਂ ਹੀ ਛਾਪਕ 'ਤੇ ਸੂਈ ਰੱਖ ਦਿੱਤੀ - "ਤੁਸੀਂ ਵੀ ਓਥੋਂ ਈ ਛਪਾਇਆ ਨਾਵਲ, ਉਸੇ ਈ ਠੱਗ ਤੋਂ। ਊਂ ਤਾਂ, ਉਹ ਕਿਸੇ ਦਾ ਵੀ ਲਿਹਾਜ਼ ਨਈਂ ਕਰਦਾ, ਪਰ ਪਰਵਾਸੀ ਲੇਖਕਾਂ ਦੀ ਵਾਹਲ਼ੀ ਈ ਛਿੱਲ ਲਹਿੰਦੀ ਆ। ਕਲ੍ਹ ਅਜੇ ਬੈਗ ਚੁੱਕੀ ਦਰ-ਦਰ ਘੁੰਮਦਾ ਸੀ, ਕਿਤਾਬਾਂ ਨਈਂ ਜਿਮੇਂ ਛੋਲੇ-ਭਟੂਰੇ ਵੇਚਦਾ ਹੋਵੇ। ਅੱਜ...ਅੱਜ ਉਹ ਲੱਖਾਂ 'ਚ ਨਈਂ ਕਰੋੜਾਂ 'ਚ ਖੇਲ੍ਹਦਾ। ਪੂਰਾ ਸਮਰਾਟ ਬਣਿਆ ਪਿਆ ਸਮਰਾਟ-ਪਬਲੇਸ਼ਰ।"

ਪਿਛਲੇ ਦੋ ਦਿਨਾਂ ਤੋਂ ਗੰਢ ਹੋ ਰਹੀ 'ਨੇੜਤਾ' ਕਾਰਨ ਮੈਂ ਵਿਚਲੀ ਗੱਲ ਫੱਟ ਤਾੜ ਲਈ। ਪਬਲਿਸ਼ਰ ਨੇ ਕੋਈ ਵਾਅਦਾ-ਖ਼ਲਾਫੀ ਕੀਤੀ ਲਗਦੀ ਸੀ ਮੁਖੀ ਹੋਰਾਂ ਨਾਲ, ਹਿੱਸੇ-ਪੱਤੀ 'ਚ।

ਲੀਹੋਂ ਲੱਥੀ ਬਾਤ-ਚੀਤ, ਲੀਹ ਸਿਰ ਕਰਨ ਲਈ ਮੈਂ ਸੋਫ਼ੇ ਦੀ ਗੱਲ ਛੇੜ ਲਈ - "ਸਰ ਤੁਹਾਡੇ ਉੱਚ-ਦਮਾਲੜੇ ਦਫ਼ਤਰ ਦਾ ਫ਼ਰਨੀਚਰ ਏਦ੍ਹੇ ਹਾਣ ਦਾ ਨਈਂ ਹੈਗਾ। ਉਹ ਸੋਫ਼ਾ ਤਾਂ ਵਾਅਲ਼ਾ ਈ...। ਬੈਠਦਿਆਂ ਸਾਰ ਇਸ ਦੇ ਹੇਠਲੇ ਫੱਟੇ 'ਤੇ ਜਾ ਵੱਜਾ ਸੀ ਮੈਂ।"

"ਕੋਈ ਗੱਲ ਨਈਂ, ਤੁਸੀਂ ਆ ਗਏ ਓ, ਧੰਨਭਾਗ। ਹੁਣ ਸੋਫ਼ਾ ਵੀ ਆ ਜਊ...।" ਮੁਖੀ ਜੀ ਦੀ ਸਿੱਧੀ-ਸਪਾਟ ਮੰਗ ਮੈਨੂੰ ਬਹੁਤੀ ਓਪਰੀ ਨਾ ਲੱਗੀ। ਇਵੇਂ ਹੀ ਆਖਿਆ ਸੀ ਵਾਲੀਏ ਨੇ।

ਮੇਰੀ ਰਹਿੰਦੀ-ਬਚਦੀ ਝਿਜਕ ਵੀ ਪਰ ਲਾ ਕੇ ਉੱਡ ਗਈ।



ਮੈਂ ਸਾਹਮਣਿਉਂ ਉੱਠ ਕੇ ਮੁਖੀ ਜੀ ਦੀ ਕੁਰਸੀ ਲਾਗੇ ਪਏ ਸਟੂਲ 'ਤੇ ਬੈਠ ਗਿਆ। ਛੋਟੇ ਬੈਗ ਦੀ ਜ਼ਿੱਪ ਖੋਲ੍ਹ ਕੇ ਮੈਂ ਚਿੱਟਾ ਚਮਕਦਾਰ ਲਿਫ਼ਾਫਾ ਮੁਖੀ ਜੀ ਦੇ ਪੈਰਾਂ ਲਾਗੇ ਰੱਖ ਦਿੱਤਾ।

ਆਪਣੇ ਪੈਰੀਂ ਖੜ੍ਹੀ 'ਟੀਚਰਜ਼-ਸਕਾਚ' ਮੁਖੀ ਜੀ ਫੱਟ ਤਾੜ ਲਈ।

"ਓ...ਹੋਅ...ਕੀ ਲੋੜ ਸੀ ਏਦ੍ਹੀ ਘੁੰਮਣ ਜੀ, ਤੁਸੀਂ ਦਫ਼ਤਰ ਪਧਾਰੇ ਮੇਰੇ ਲਈ ਇਹੀ ਵੱਡਾ ਮਾਣ ਐ...।" ਆਖਦਿਆਂ ਉਹਨਾਂ ਹੇਠਲੇ ਦਰਾਜ਼ ਦਾ ਪੱਲਾ ਖੋਲ੍ਹਿਆ। ਝੱਟ ਬੋਤਲ ਅੰਦਰ ਸਰਕਾ ਲਈ।

ਇਕ-ਅੱਧ ਹੋਰ ਐਧਰ-ਓਧਰ ਦੀ ਮਾਰ ਕੇ ਮੈਂ ਜਾਣ ਦੀ ਆਗਿਆ ਮੰਗੀ। ਇਸ ਵਾਰ ਉਹਨਾਂ, ਨਾ ਇਸ਼ਾਰੇ ਨਾਲ ਨਾ ਮੂੰਹ-ਜ਼ੁਬਾਨੀ ਸਗੋਂ ਕੁਰਸੀ ਤੋਂ ਉੱਠ ਕੇ ਮੇਰੇ ਨਾਲ ਦੋਨੋਂ ਹੱਥ ਜੋੜ ਕੇ ਮਿਲਾਏ, ਖਿੜੇ ਮੱਥੇ-"ਹੋਰ ਕੋਈ ਸੇਵਾ ਮੇਰੇ ਲੈਕ ਹੋਵੇ ਜ਼ਰੂਰ ਦੱਸਣਾ। ਆਹ ਨਾਵਲ ਸਮਝੋ ਹੁਣ ਤੁਆਡਾ ਨਈਂ ਮੇਰਾ ਐ, ਮੇਰਾ ਆਪਣਾ...।"

ਮੈਂ ਭੁਕਾਨੇ ਵਾਂਗ ਫੁੱਲਿਆ, ਝੋਲੇ ਮਾਰਦਾ ਪਹਿਲਾਂ ਗੈਸਟ-ਹਾਊਸ ਪੁੱਜਾ, ਓਥੋਂ ਸਿੱਧਾ ਪਿੰਡ।

ਦਸੀਂ ਕੁ ਦਿਨੀਂ, ਪੁਰੇਵਾਲ ਡਾਕਟਰ ਦਾ ਫ਼ੋਨ ਸੀ-"ਘੁੰਮਣ ਜੀ ਮੁਖੀ ਜੀ ਯਾਦ ਕਰਦੇ ਆ...ਕੰਮ ਤੁਆਡਾ ਅਜੇ ਹੋਇਆ ਨਈਂ...ਤੁਸੀਂ ਕੋਈ ਸੋਫ਼ੇ ਦੀ ਗੱਲ ਵੀ ਤੋਰੀ ਸੀ, ਦਫ਼ਤਰ ਲਈ...?"

ਮੈਂ ਤੁਰੰਤ ਫੋਨ ਬੰਦ ਕਰ ਦਿੱਤਾ। ਇਕ ਵਾਰ ਫਿਰ ਮੇਰਾ ਅੰਦਰ ਸੜ-ਬਲ ਉੱਠਿਆ। ਇਸ ਵਾਰ ਮੈਂ ਕਿਸੇ ਨੂੰ ਕੋਈ ਗਾਲ੍ਹ ਨਾ ਕੱਢੀ। ਕੱਢੀ ਵੀ ਨਹੀਂ ਸੀ ਜਾ ਸਕਦੀ। ਵਿਰਕ ਚਾਚੇ ਦਾ ਘਰ ਸੀ, ਘਰ ਦੇ ਜੀਅ ਸਨ ਆਸ-ਪਾਸ। ਫਿਕਰਮੰਦ ਸਨ ਸਾਰੇ ਕੋਰਟ-ਕਚਹਿਰੀ ਮਸਲੇ ਕਰਕੇ। ਕਿੰਨੀ ਉਲਟ-ਪੁਲਟ ਗਈ ਸੀ ਸੇਹੀ ਦਿਸ਼ਾ ਵੱਲ ਨੂੰ ਚਲਦੀ ਤਫ਼ਤੀਸ਼। ਮਿਸਲ ਤਕ ਬਦਲੀ ਗਈ ਸੀ ਰੀਡਰਾਂ-ਬਾਬੂਆਂ ਨਾਲ ਮਿਲ-ਮਿਲਾ ਕੇ। ਹੁਣ ਨਾ ਮੈਨੂੰ ਬਾਪੂ ਜੀ ਦੀ ਜਾਇਦਾਦ ਵਿੱਚੋਂ ਮੇਰਾ ਅੱਧ ਮਿਲਣ ਦੀ ਆਸ-ਉਮੀਦ ਬਚੀ ਸੀ, ਨਾ ਨਾਵਲ ਦੇ ਕਿਸੇ ਕੋਰਸ 'ਚ ਲਗਦਾ ਹੋਣ ਦੀ।

ਮੈਨੂੰ ਢੇਰੀ ਢਾਹੀ ਬੈਠੇ ਨੂੰ ਵਿਰਕ ਚਾਚਾ ਹੌਂਸਲਾ ਤਾਂ ਦਿੰਦਾ ਰਿਹਾ, ਪਰ ਅੰਦਰੋਂ ਉਹ ਵੀ ਟੁੱਟ ਚੁੱਕਾ ਸੀ, ਪੂਰੀ ਤਰ੍ਹਾਂ। ਕਈ ਸਾਰੇ ਯਤਨ ਕਰਕੇ ਦੇਖ ਲਏ ਸਨ ਉਸਨੇ। ਬਾਗ਼ੋ ਦੀ ਧੌਂਸ ਤੋਂ ਡਰਦਾ ਕੋਈ ਗਵਾਹ ਨਹੀਂ ਸੀ ਬਣਿਆ। ਬਾਪੂ ਜੀ ਦੇ ਜੀਊਂਦੇ-ਜੀਅ ਇਉਂ ਕਦੀ ਨਹੀਂ ਸੀ ਹੋਇਆ। ਅੱਧਿਉਂ ਵੱਧ ਪਿੰਡ ਬਾਪੂ ਜੀ ਦੀ ਪਿੱਠ ਪਿੱਛੇ ਖੜ੍ਹਦਾ ਸੀ। ਬਾਪੂ-ਚਾਚੇ ਦੀ ਜੋਟੀ ਪਿੱਛੇ। ਦੋਨੋਂ ਇਕੱਠੇ ਚਲਦੇ ਸਨ, ਔਖੇ-ਭਾਰੇ ਸਮੇਂ ਵੀ, ਭਲੇ ਦਿਨਾਂ ਵਿਚ ਵੀ। ਉਹਨਾਂ ਕਦੀ ਨਾ ਚੜ੍ਹਦੇ ਸੂਰਜ ਨੂੰ ਸਲਾਮ ਕੀਤੀ ਸੀ, ਨਾ ਹਰ ਘੜੀ ਧੜਾ ਬਦਲੀ। ਉਹਨਾਂ ਦੋਨਾਂ ਦਾ ਆਪਣਾ ਰਾਹ ਹੁੰਦਾ, ਵੱਖਰਾ ਤੇ ਨਿਵੇਕਲਾ।

ਉਸ ਵੱਖਰੇ-ਨਿਵੇਕਲੇ ਰਾਹੇ ਤੁਰੇ ਵਿਰਕ ਚਾਚੇ ਦੀ ਹੁਣ ਕੋਈ ਪੇਸ਼ ਨਹੀਂ ਸੀ ਗਈ। ਇਕੱਲਾ ਰਹਿ ਗਿਆ ਸੀ ਉਹ। ਉਸਦੀ ਇਕੱਲੇ ਦੀ ਗਵਾਹੀ ਨੇ ਕੋਈ ਕਾਟ ਨਹੀਂ ਸੀ ਕਰਨੀ। ਹਾਰਿਆ-ਹੰਭਿਆ ਉਹ ਪਿੰਡੋਂ ਬਾਹਰ-ਬਾਹਰ ਆਪਣੇ ਡੇਰੇ ਨਿਢਾਲ ਹੋਇਆ ਪਿਆ ਰਹਿੰਦਾ। ਪੋਤੇ-ਪੋਤੀਆਂ, ਦੋਹਤੇ-ਦੋਹਤੀਆਂ ਦਾ ਵੱਡਾ ਘਰ-ਪਰਿਵਾਰ ਛੱਡ ਕੇ ਉਹ ਜਾਂਦਾ ਵੀ ਕਿੱਥੇ। ਮੇਰਾ ਵੀ ਹੋਰ ਕੋਈ ਟਿਕਾਣਾ ਨਹੀਂ ਸੀ ਉਸ ਤੋਂ ਬਿਨਾਂ। ਮੈਂ ਉਸਨੂੰ ਸੰਭਾਲਦਾ ਰਿਹਾ ਉਹ ਮੈਨੂੰ। ਇਸ ਸਾਂਭ-ਸੰਭਾਲ 'ਚ ਮੇਰੀ ਰਹਿੰਦੀ-ਬਚਦੀ ਛੁੱਟੀ ਵੀ ਮੁੱਕ ਗਈ।

ਦੂਜੇ ਚੌਥੇ ਚੁਸਕੀ ਮਾਰਦਿਆਂ ਅਸੀਂ ਵੋਦਕਾ ਦੀ ਬੋਤਲ ਵੀ ਖਾਲੀ ਕਰ ਲਈ।

ਉਸ ਵਾਰ ਊਦ੍ਹੋ ਮਾਮੇ ਨੂੰ ਫਿਰ ਨਹੀਂ ਸੀ ਮਿਲਣ ਜਾ ਹੋਇਆ ਨਾਨਕੇ ਪਿੰਡ।

ਅਗਲੀ ਵਾਰ ਵੀ ਇਵੇਂ ਹੋਇਆ।

ਉਸ ਵਾਰ ਨਾ ਤਾਂ ਮੈਨੂੰ ਕਿਸੇ ਨੇ ਸੱਦ ਭੇਜਿਆ ਸੀ ਪਿੱਛੋਂ, ਨਾ ਹੀ ਮੈਂ ਕਿਸੇ ਨੜੇ-ਨਾਵਲ ਲਈ ਖ਼ਰਾਇਤ ਮੰਗਣੀ ਸੀ ਕਿਸੇ ਮੜੇ-ਮੁਖੀ ਤੋਂ, ਕਿਸੇ ਯੜੀ-ਯੂਨੀਵਰਸਿਟੀ ਤੋਂ। ਮੈਨੂੰ...ਮੈਨੂੰ ਉਈਂ ਬੱਸ ਅੱਚੋਆਈ ਜਿਹੀ ਲੱਗੀ ਰਹੀ ਸੀ ਵਾਪਸ ਗਏ ਨੂੰ। ਜੀਅ ਜਿਹਾ ਨਹੀਂ ਸੀ ਟਿਕਦਾ ਕਨੇਡਾ। ਮੈਂ ਰੋ-ਪਿੱਟ ਕੇ ਮਸਾਂ ਦਸ ਕੁ ਮਹੀਨੇ ਕੱਢੇ, ਫਿਰ ਛੁੱਟੀ ਮੰਗ ਲਈ। ਕੰਮ ਦਾ ਜ਼ੋਰ ਸੀ ਉਸ ਵਾਰ। ਛੇਆਂ ਦੀ ਥਾਂ ਚਾਰ ਹਫ਼ਤੇ ਦੀ ਫ਼ਾਰਗੀ ਮਿਲੀ। ਉਸ ਵਾਰ ਮੈਨੂੰ ਕੋਈ ਖ਼ਾਸ ਕੰਮ ਵੀ ਨਹੀਂ ਸੀ ਇੰਡੀਆ। ਪਰ, ਪੈ ਜ਼ਰੂਰ ਗਿਆ ਏਥੇ ਆਏ ਨੂੰ। ਇੱਥੇ ਨਾ ਕੋਈ ਅੱਡਾ-ਟਿਕਾਣਾ ਸੀ ਮੇਰਾ, ਨਾ ਰਹਿਣ-ਸੌਣ ਦੀ ਥਾਂ। ਵਿਰਕ ਚਾਚੇ ਨੂੰ ਵੀ ਕਿੰਨੀ ਕੁ ਖੇਚਲ ਦਿੰਦਾ। ਹੱਕ-ਮਾਲਕੀ ਕੇਸ ਕੋਈ ਚਾਰ-ਛੇ ਮਹੀਨਿਆਂ 'ਚ ਤਾਂ ਮੁੱਕਣ ਵਾਲਾ ਨਹੀਂ ਸੀ ਹੈਗਾ। ਇੱਥੇ ਤਾਂ ਵਰ੍ਹੇ ਲੱਗਣੇ ਸਨ ਅੱਠ-ਦਸ-ਪੰਦਰਾਂ-ਵੀਹ-ਪੰਝੀ। ਲੋਅਰ ਕੋਰਟ, ਸੈਸ਼ਨ ਕੋਰਟ, ਹਾਈ ਕੋਰਟ, ਫਿਰ ਆਖ਼ਰੀ ਟੀਸੀ - ਸੁਪਰੀਮ ਕੋਰਟ। ਕਈ ਵਾਰ ਤਾਂ ਪੀੜ੍ਹੀਆਂ ਮੁੱਕ ਜਾਂਦੀਆਂ, ਕੇਸ ਨਹੀਂ ਸੀ ਮੁੱਕਦੇ। ਭਾਰਤੀ ਕਾਨੂੰਨ-ਵਿਵਸਥਾ ਸੀ ਇਹ। ਦਿਨਾਂ-ਹਫ਼ਤਿਆਂ 'ਚ ਨਿਬੇੜਾ ਕਰਨ ਵਾਲੀ ਕਨੇਡੀ-ਅਮਰੀਕੀ ਨਿਆਂ-ਪ੍ਰਣਾਲੀ ਨਹੀਂ। ਅਖ਼ਤਿਆਰ ਤਾਂ ਭਾਵੇਂ ਦੇ ਰੱਖੇ ਸੀ ਮੈਂ ਬੀ.ਏ. ਤਕ ਦੇ ਹਮਜਮਾਤੀ ਜਗਵਿੰਦਰ ਵਕੀਲ ਨੂੰ, ਤਾਂ ਵੀ ਗੇੜਾ-ਵੇੜਾ ਤਾਂ ਰੱਖਣਾ ਹੀ ਪੈਣਾ ਸੀ ਪਿੰਡ ਦਾ, ਪਿੱਛੇ ਦਾ। ਪਿੱਛੇ ਪਿੰਡ ਕੋਈ ਖ਼ਾਸ ਜਾਣ-ਪਛਾਣ ਵੀ ਹੈ ਨਹੀਂ ਸੀ ਮੇਰੀ। ਖ਼ਾਸ-ਆਮ ਤਾਂ ਕੀ, ਹੈ ਹੀ ਨਹੀਂ ਸੀ ਕਰੀਬ ਕਰੀਬ। ਤੀਹ-ਪੈਂਤੀ ਸਾਲ ਤਾਂ ਹੋ ਗਏ ਸਨ ਪਿੰਡੋਂ ਨਿਕਲਿਆਂ। ਪਹਿਲਾਂ ਡੇਰੇ ਰਿਹਾ, ਫਿਰ ਬਾਹਰਲੇ ਸ਼ਹਿਰੀ ਹੋਸਟਲਾਂ-ਯੂਨੀਵਰਸਿਟੀਆਂ 'ਚ। ਫਿਰ ਕਨੇਡਾ ਜਾ ਪੁੱਜਾ, ਉਹ ਹੋਰ ਵੀ ਦੂਰ ਬਾਹਰ। ਉਂਝ ਵੀ ਪਿੰਡ 'ਚ ਖੋਲ਼ੇ ਹੋਇਆ ਪੁਰਾਣਾ ਘਰ ਮੁੜ ਸੁਆਰਨ-ਬਣਾਉਣ ਦੀ ਕੋਈ ਤੁਕ ਨਈਂ ਸੀ ਬਣਦੀ। ਇੱਥੋਂ ਕਿਹੜਾ ਨਾਲ ਤੁਰਨਾ ਸੀ ਮੇਰੇ ਕਿਸੇ ਨੇ। ਵਿਰਕ ਚਾਚਾ ਕਿਨ੍ਹੇ ਬਣਨਾ ਸੀ ਭਲਾ। ਐਸੇ ਕੁਬਿਧੀ 'ਚ ਫਸੇ ਨੇ ਮੈਂ ਇਕ ਛੋਟੀ ਜਿਹੀ ਠਾਹਰ ਗੰਢ ਲਈ। ਛੋਟੀ ਵੀ ਕਿਉਂ ਚੰਗੀ ਬਣਦੀ-ਫ਼ਬਦੀ। ਮਾਡਲ ਗਿਣ ਹੁੰਦੇ ਇਕ ਵੱਡੇ ਸ਼ਹਿਰ 'ਚ। ਇਹ ਸ਼ਹਿਰ ਹੈ ਵੀ ਸੀ ਉਪਰਲੇ-ਹੇਠਲੇ ਅਦਾਲਤੀ ਅੱਡਿਆਂ ਦੇ ਵਿਚਕਾਰ ਜਿਹੇ। ਇਕ ਵਕੀਲ ਨੇ ਦੱਸ ਪਾਈ ਇਹਦੀ। ਉਹ ਵਕਾਲਤ ਵੀ ਕਰਦਾ ਸੀ ਕਿਧਰੇ ਤੇ ਪ੍ਰਾਪਰਟੀ-ਡੀਲਿੰਗ ਵੀ। ਕੋਠੀ ਤਾਂ ਖ਼ੈਰ ਠੀਕ-ਠਾਕ ਹੀ ਸੀ, ਪਰ ਖ਼ਾਲੀ ਨਹੀਂ ਸੀ ਅਜੇ। ਇਲੈਕਸ਼ਨ ਦਫ਼ਤਰ ਸੀ ਇਕ ਸਿਆਸੀ ਨੇਤਾ ਦਾ। ਦਲਾਲੀ ਕਰਦੇ ਵਕੀਲ ਨੇ ਪੱਕ ਕਿਹਾ ਸੀ ਮੈਨੂੰ-"ਚੋਣ ਮੁੱਕੀ 'ਤੇ ਵਿਹਲੀ ਹੋਈ ਲਓ। ਨੇਤਾ ਜੀ ਨੇ ਚਲੇ ਜਾਣਾ ਰਾਜਧਾਨੀ ਵਾਪਸ। ਬਸ ਹਫ਼ਤਾ-ਖੰਡ ਕੱਟੋ ਐਧਰ-ਓਧਰ।" ਮੈਂ ਹਫ਼ਤਾ-ਖੰਡ ਐਧਰ-ਓਧਰ ਕੱਟਣ ਲਈ ਇਕ ਦਰਮਿਆਨੇ ਜਿਹੇ ਹੋਟਲ 'ਚ ਟਿਕ ਗਿਆ ਨੇੜੇ ਜਿਹੇ। ਦੂਜੇ ਤੀਜੇ ਗੇੜਾ ਵੀ ਰੱਖਣ ਲੱਗ ਪਿਆ ਆਪਣੀ ਕੋਠੀ। ਪਰ, ਇੱਥੋਂ ਦਾ ਹਾਲ-ਹਵਾਲ ਮੈਨੂੰ ਸ਼ੱਕੀ ਜਿਹਾ ਲੱਗਾ। ਕੋਈ ਚੋਣ-ਸਰਗਰਮੀ ਦਿਸੀ ਨਾ ਤਿੱਖੀ ਤਰ੍ਹਾਂ ਦੀ। ਨਾ ਇੱਥੇ ਝੰਡੇ-ਝੰਡੀਆਂ, ਨਾ ਜੀਪਾਂ-ਕਾਰਾਂ, ਨਾ ਪੋਸਟਰ-ਬੈਨਰ, ਨਾ ਸਪੀਕਰੀ-ਸ਼ੋਰ। ਬਸ ਇਕ ਬੋਰਡ ਜੜਿਆ ਪਿਆ ਸੀ, ਬਾਹਰਲੇ ਗੇਟ ਦੇ ਮੱਥੇ 'ਤੇ ਵੱਡਾ ਸਾਰਾ-"ਚੋਣ ਦਫ਼ਤਰ ਆਜ਼ਾਦ ਉਮੀਦਵਾਰ ਸ੍ਰੀਮਾਨ ਫ਼ਿੱਡਾ ਜੀ।" ਹੇਠਾਂ ਬਰੈਕਟਾਂ 'ਚ ਫ਼ਿੱਡਾ ਜੀ ਦਾ ਪੂਰਾ ਨਾਮ-ਸ੍ਰੀ ਹਰਿ ਭਗਵਾਨ ਫ਼ਿੱਡਾ, ਬਰੀਕ ਜਿਹੇ ਅੱਖਰਾਂ 'ਚ। ਅੰਦਰਲੇ ਕਮਰਿਆਂ 'ਚ ਥੋੜ੍ਹੇ ਕੁ ਨੌਕਰ-ਚਾਕਰ ਵੀ ਸਨ, ਬਾਬੂ ਲੋਕ ਵੀ। ਉਹ ਵੀ ਕਿਸੇ ਤਰ੍ਹਾਂ ਦੀ ਕਾਹਲ 'ਚ ਨਹੀਂ ਸੀ ਜਾਪੇ, ਇਕ ਦਿਨ ਪਿਛਲੇ ਅੰਦਰੀਂ ਗਏ ਨੂੰ। ਉਹ ਬੇ-ਹੱਦ ਸਹਿਜ ਮਤੇ ਉਲੱਦ-ਪੁਲੱਦ ਕਰ ਰਹੇ ਸਨ ਕਾਗ਼ਜ਼ਾਂ-ਪੱਤਰਾਂ ਦੀ। ਉਹਨਾਂ 'ਚੋਂ ਸਿਆਣੇ ਦਿਸਦੇ ਇਕ ਬਾਬੂ ਨੂੰ ਮੈਂ ਆਪਣਾ ਤੁਆਰਫ਼ ਵੀ ਜਾ ਕਰਵਾਇਆ ਉਸ ਦਿਨ। ਪਿੰਡ, ਤਹਿਸੀਲ, ਜ਼ਿਲ੍ਹੇ ਦਾ ਵੇਰਵਾ ਦੱਸਦੇ ਨੇ ਦੇਣ ਗੋਚਰੀ ਸੂਚਨਾ ਵੀ ਨਾਲ ਹੀ ਜੋੜ ਦਿੱਤੀ - "ਮੈਂ ਬਲਕਾਰ ਸਿੰਘ ਘੁੰਮਣ, ਐੱਨ. ਆਰ. ਆਈ....। ਇਹ ਕੋਠੀ ਹੁਣ ਮੇਰੀ ਹੋ ਗਈ ਐ ਹਫ਼ਤੇ ਕੁ ਤੋਂ...।" ਉਸ ਬਾਬੂ ਨੇ ਪਹਿਲੋਂ ਤਾਂ ਕੋਈ ਤਵੱਜੋ ਹੀ ਨਾ ਦਿੱਤੀ। ਜੇ ਦਿੱਤੀ ਹੀ ਦਿੱਤੀ ਤਾਂ ਮੇਰੇ ਵੱਲ ਨੂੰ ਹੋਰ ਈ ਤਰ੍ਹਾਂ ਦੇਖਦੇ ਨੇ ਹਲਕਾ ਜਿਹਾ ਮੁਸਕਰਾ ਛੱਡਿਆ। ਮੈਨੂੰ ਉਸਦੀ ਮੁਸਕਰਾਹਟ ਵੀ ਐਵੇਂ ਕਿਮੇਂ ਦੀ ਲੱਗੀ ਬਨਾਉਟੀ ਜਿਹੀ। ਮੈਂ ਥੋੜ੍ਹਾ ਕੁ ਹੋਰ ਖੁਲ੍ਹਦੇ ਨੇ ਉਸਨੂੰ ਫਿਰ ਪੁੱਛ ਲਿਆ-"ਚੋਣ ਮੁੱਕੀ ਤੋਂ ਬਾਅਦ ਕਿੰਨੇ ਕੁ ਦਿਨ...?" ਮੇਰੀ ਗੱਲ ਵਿਚਕਾਰੋਂ ਟੋਕਦੇ ਦਾ ਉਸਦਾ ਉੱਤਰ ਸੀ-"ਫ਼ਿੱਡਾ ਜੀ ਨੂੰ ਪਤਾ..."। ਚੱਲਦੀ ਗੱਲ ਨੂੰ ਥੋੜ੍ਹਾ ਕੁ ਮੋੜਾ ਦਿੰਦੇ ਨੇ ਮੈਂ ਉਸਨੂੰ ਜਿਵੇਂ ਅਣਮੰਗੀ ਜਿਹੀ ਰਾਏ ਦੇ ਦਿੱਤੀ ਹੋਵੇ-"ਚੋਣਾਂ ਤਾਂ ਐਨ ਸਿਰ 'ਤੇ ਐ, ਤੁਹਾਡੀ ਮੁਹਿੰਮ ਜ਼ਰਾ ਢਿੱਲ...।" ਤੁਰੰਤ ਉਸਦਾ ਫਿਰ ਉਹੀ ਉੱਤਰ ਸੀ-"ਫ਼ਿੱਡਾ ਜੀ ਨੂੰ ਪਤਾ...।" ਮੈਂ ਕਾਫ਼ੀ ਸਾਰਾ ਝੇਂਪ ਤਾਂ ਗਿਆ,ਤਾਂ ਵੀ ਇਕ ਪੁੱਛ-ਵਾਕ ਹੋਰ ਬੋਲਿਆ ਗਿਆ ਮੇਰੇ ਤੋਂ-"ਮੁੱਖ-ਮੁਕਾਬਲਾ ਕੇੜ੍ਹੀਆਂ ਪਾ...?" ਇਸ ਵਾਰ ਉਸਦਾ ਰਟਿਆ ਰਟਾਇਆ ਉੱਤਰ ਮੇਰੀ ਵੱਲ ਨੂੰ ਫਿਰ ਉੱਲਰ ਕੇ ਪਿਆ। ਮੈਂ ਹੋਰ ਕੋਈ ਬਾਤ-ਚੀਤ ਕਰਨੀ ਮੁਨਾਸਬ ਨਾ ਸਮਝੀ। ਨਿੰਮੋਝਾਨ ਹੋਇਆ ਪਰਤ ਤੁਰਿਆ ਸਾਂ ਆਪਣੇ ਅੱਡੇ ਵੱਲ ਨੂੰ।

ਆਉਂਦਿਆਂ-ਮੁੜਦਿਆਂ ਮੇਰੇ ਅੰਦਰੋਂ ਜਿਵੇਂ ਕੁਝ ਕੁਝ ਭੁਰਨ ਲੱਗ ਪਿਆ ਸੀ। ਕਿਸੇ ਸ਼ੱਕ-ਸ਼ੁਬ੍ਹਾ, ਕਿਸੇ ਵਹਿਮ-ਭਰਮ ਵਰਗੀ ਕੋਈ ਰੋੜ੍ਹ-ਰੌਂਅ ਮੇਰੇ ਅੰਦਰੋਂ ਉਛਾਲੀ ਮਾਰ ਕੇ ਬਾਹਰ ਆਉਣ ਨੂੰ ਕਰਦੀ ਸੀ। ਇਸ ਉਛਾਲ ਨੇ ਮੈਨੂੰ ਸਾਰਾ ਦਿਨ ਅੱਚੋਆਈ ਲਾਈ ਰੱਖੀ। ਸ਼ਾਮੀ ਮੈਂ ਫਿਰ ਜਾ ਪੁੱਜਾ 'ਆਪਣੀ ਕੋਠੀ'। ਇਸ ਸਮੇਂ ਢੇਰ ਸਾਰੀ ਹਿਲ-ਜੁਲ ਹੁੰਦੀ ਦਿਸੀ ਮੈਨੂੰ ਐਧਰ-ਓਧਰ। ਬਾਹਰ ਕਾਰਾਂ-ਜੀਪਾਂ ਖੜ੍ਹੀਆਂ ਸਨ ਰੰਗ-ਬਰੰਗੀਆਂ ਪੰਜ-ਛੇ। ਅੰਦਰ ਪੰਦਰਾਂ-ਵੀਹ ਸਰੀਰ ਬੈਠੇ ਸਨ ਕੁਰਸੀਆਂ ਮੱਲੀ, ਵਿਹੜੇ 'ਚ। ਥੋੜ੍ਹੇ ਕੁ ਵਰਦੀਧਾਰੀ, ਬਹੁਤੇ ਚੋਗੇ-ਧਾਰੀ। ਉਂਝ ਗੰਨਾਂ-ਰਫ਼ਲਾਂ-ਅਸਾਲਟਾਂ ਸਭ ਦੇ ਮੋਢੀਂ। ਮੈਂ ਉਹਨਾਂ ਤੋਂ ਪਾਸਾ ਵੱਟ ਕੇ ਸਿੱਧਾ ਲੌਬੀ ਤਕ ਜਾ ਪੁੱਜਾ ਅੰਦਰ। ਹਾਲ ਕਮਰੇ ਲਾਗੇ ਦਰਬਾਨ ਜਿਹਾ ਬਣੇ ਖੜ੍ਹੇ ਇਕ ਅਗੜਦੂਤ ਜਿਹੇ ਬੰਦੇ ਨੇ ਪਹਿਲਾਂ ਮੈਨੂੰ ਉਪਰੋਂ ਹੇਠਾਂ ਤਕ ਚੰਗੀ ਤਰ੍ਹਾਂ ਨਿਹਾਰਿਆ, ਫਿਰ ਰੁੱਖੇ-ਉੱਚੇ ਬੋਲ ਮੇਰੀ ਵੱਲ ਨੂੰ ਵਗ੍ਹਾਹ ਮਾਰੇ - "ਕ੍ਹੇਨੂੰ ਮਿਲਣਾ ਭਾਉ...?"

"ਫ਼ਿੱਡਾ ਜੀ ਨੂੰ...ਮਿਲਣਾ...।" ਮੈਂ ਸਵੇਰ ਵੇਲੇ ਦਾ ਸਮਝਿਆ-ਸੁਣਿਆ ਇਹੀ ਸੰਬੋਧਨ ਵਰਤਣਾ ਲਾਭਕਾਰੀ ਸਮਝਿਆ।

"ਬੈਠ ਅੰਦਰ, ਬਸ ਆਉਣ ਵਾਲੇ ਵਾ।" ਇਸ ਵਾਰ ਉਸਦਾ ਵਤੀਰਾ ਥੋੜ੍ਹਾ ਕੁ ਨਰਮ ਸੀ। ਉਸਨੂੰ ਸ਼ਾਇਦ ਮੇਰੀ ਹਲੀਮੀ ਚੰਗੀ ਲੱਗੀ ਹੋਵੇ।

ਹਾਲ ਕਮਰੇ ਅੰਦਰ ਅੱਠ-ਦਸ ਜਣੇ ਹੋਰ ਸਜੇ ਬੈਠੇ ਸਨ। ਸ਼ਕਲੋਂ-ਸੂਰਤੋਂ ਉਹ ਵੀ ਉਹੋ ਜਿਹੇ ਸਨ ਬਾਹਰਲਿਆਂ ਵਰਗੇ, ਪਰ ਮੋਢੇ ਖਾਲੀ ਸਨ ਉਹਨਾਂ ਦੇ। ਉਂਝ ਵੱਖੀਆਂ ਉੱਭਰੀਆਂ-ਉੱਭਰੀਆਂ ਸਨ ਸਭ ਦੀਆਂ। ਜਿਵੇਂ ਹਰ ਇਕ ਕਲੀਦਾਰ ਕੁਰਤੇ ਹੇਠ ਕੋਈ ਕੁਲੱਛੀ ਸ਼ੈਅ-ਵਸਤ ਲੁਕੀ ਹੋਵੇ। ਮੈਂ ਉਹਨਾਂ ਸਭ ਲਈ ਓਪਰਾ ਸੀ, ਉਹ ਮੇਰੇ ਲਈ। ਉਹਨਾਂ 'ਚੋਂ ਦੋਹ-ਚੌਹ ਨੇ ਮੇਰੀ ਵੱਲ ਨੂੰ ਚਲਾਵੀਂ ਜਿਹੀ ਨਜ਼ਰ ਸੁੱਟੀ, ਪਰ ਬਾਤ-ਚੀਤ ਕੋਈ ਨਾ ਕੀਤੀ ਕਿਸੇ ਨੇ। ਨਾ ਮੇਰੇ ਨਾਲ, ਨਾ ਆਪੋ-ਵਿਚ ਦੀ। ਅਸੀਂ ਸਾਰੇ ਜਿਵੇਂ ਸੁੰਨ-ਇਕਾਂਤ 'ਚ ਘਿਰੇ ਬੈਠੇ ਸੀ।

ਚਾਣਚੱਕ ਬਾਹਰ ਲੌਬੀ 'ਚ ਕਿੰਨੇ ਸਾਰੇ ਪੈਰਾਂ ਦੀ ਖੜਕਵੀਂ ਪੈੜ-ਚਾਲ ਸੁਣਾਈ ਦਿੱਤੀ। ਜ਼ਾਹਰ ਸੀ ਇਹ ਫ਼ਿੱਡਾ ਜੀ ਹੀ ਸਨ। ਭਾਰਤੀ ਚੋਣ ਅਖਾੜੇ ਦੇ ਆਜ਼ਾਦ ਉਮੀਦਵਾਰ ਸ੍ਰੀ ਹਰਿਭਗਵਾਨ ਫ਼ਿੱਡਾ। ਮੇਰਾ ਸ਼ਬਦ-ਗਿਆਨ ਇਹਨਾਂ ਦੋਨਾਂ ਨਾਵਾਂ ਦੇ ਅਰਥ-ਸੰਚਾਰ ਵੱਲ ਨੂੰ

ਤੁਰਨ ਹੀ ਲੱਗਾ ਸੀ ਕਿ ਲੌਬੀ 'ਚ ਹੋਈ ਹਿਲ-ਜੁਲ ਕਮਰੇ ਅੰਦਰ ਸਰਕ ਆਈ। ਅੱਗੇ ਅੱ ਸੂਰ ਵਾਂਗ ਘੁਰਕਦਾ ਇਕ ਅਨਘੜਤ ਜਿਹਾ, ਗਿੱਠ-ਮੁਠੀਆ ਜਿਹਾ ਆਕਾਰ। ਜਿੰਨਾ ਕੁ ਲੰਮਾ-ਉੱਚਾ, ਓਨਾ ਕੁ ਹੀ ਚੌੜਾ। ਉਸਦਾ ਸਿਰ-ਮੱਥਾ ਇਕ ਦੂਜੇ ਵਿਚ ਫਸੇ, ਚੌੜੇ ਲਿਸ਼ਕਵੇ ਤਿਲਕ ਹੇਠ ਦੱਬੇ ਪਏ ਸਨ। ਮੋਟੀ ਭਾਰੀ ਧੌਣ ਕਰੀਬ ਸਾਰੀ ਦੀ ਸਾਰੀ ਗਿੱਚੀ 'ਚ ਖੁਭੀ ਪਈ ਸੀ। ਨੱਕ ਦੀ ਘਿੰਡੀ ਜਿਵੇਂ ਕਿਸੇ ਨੇ ਫੇਹ ਕੇ ਅੰਦਰ ਨੂੰ ਧੱਸ ਦਿੱਤੀ ਹੋਵੇ। ਲੱਤਾਂ-ਬਾਹ ਜਿਵੇਂ ਕਿਸੇ ਲੱਕੜ ਮਿਸਤਰੀ ਨੇ ਓਪਰੀਆਂ ਜੜੀਆਂ ਹੋਣ, ਕਿਸੇ ਅਣਛਿੱਲੇ ਮੋਛੇ 'ਤੇ। ਸਰਕਸੀ ਜੋਕਰ ਵਰਗੀ ਤੇਜ਼ ਤੋਰੇ ਤੁਰਿਆ ਉਹ ਆਪਣੀ ਕੁਰਸੀ 'ਤੇ ਜਾ ਟਿਕਿਆ। ਬਾਕੀ ਦੀ ਵਹੀਰ ਥੋੜ੍ਹੀ ਕੁ ਬੈਠ ਗਈ, ਬਹੁਤੀ ਖੜ੍ਹੀ ਰਹੀ, ਆਸ ਪਾਸ। ਆਪਣੀ ਗੱਦੇਦਾਰ ਸੀਟ 'ਤੇ ਬੈਠ ਉਹ ਨਾ ਖੜ੍ਹਾ ਜਾਪਦਾ ਸੀ, ਨਾ ਬੈਠਾ। ਪੈਂਦੀ ਸੱਟੇ ਉਸਦੇ ਜੱਤਲ ਭਾਰੇ ਭਰਵੱਟੇ ਮੇਰੀ ਵੱਲ ਨੂੰ ਤਣ ਗਏ। ਉਹ ਜਿਵੇਂ ਪੁੱਛ ਰਹੇ ਸਨ-'ਤੂੰ ਕੌਣ ਬਈ...?' ਮੈਂ ਝਟ-ਪਟ ਉਸਨੂੰ ਆਪਣੀ ਜਾਣ-ਪਛਾਣ ਦੱਸ ਦਿੱਤੀ। ਨਾਲ ਹੀ ਕੋਠੀ-ਮਾਲਕੀ ਦਾ ਵੇਰਵਾ। ਉਹ ਨਾ ਹਿੱਲਿਆ, ਨ ਬੋਲਿਆ, ਨਾ ਮੇਰੀ ਵੱਲਾਂ ਹੋਰ ਈ ਤਰ੍ਹਾਂ ਦੀ ਤਿਰਛੀ ਜਿਹੀ ਨਿਗਾਹ ਘੁਮਾਈ, ਜਿਵੇਂ ਉਸਦੇ ਬਾਪੂ ਨੇ ਘੁਮਾਈ ਸੀ। ਮੇਰੇ ਕੁਝ ਹੱਥ ਪੱਲੇ ਨਾ ਪਿਆ। ਥੋੜ੍ਹਾ ਕੁ ਚਿਰ ਹੋਰ ਖੜ੍ਹਾ ਰਹਿਣ ਪਿੱਛੋਂ ਮੈਂ ਉਸਦੇ ਸਾਹਮਣੇ ਪਈ ਕੁਰਸੀ 'ਤੇ ਬੈਠਣ ਹੀ ਲੱਗਾ ਸੀ ਕਿ ਉਸਦੇ ਕਾਲੇ-ਧੁਆਂਖੇ ਬੁੱਲ੍ਹ ਜਿਵੇਂ ਭਾੜੇ 'ਤੇ ਹਿੱਲੇ ਹੋਣ-"ਬਾਊ ਨੂੰ ਮਿਲ, ਰਾਮ ਸਰਨ ਨੂੰ...।"

ਏਨਾ ਆਖਦੇ ਨੇ ਉਸਨੇ ਆਪਣੀ ਖ਼ੁਰਦਬੀਨੀ ਨਿਗਾਹ ਹੋਰਨਾਂ ਬੈਠਿਆਂ ਖੜ੍ਹਿਆਂ ਵੱਲ ਨੂੰ ਘੁਮਾ ਲਈ। ਮੈਂ ਨਿੰਮੋਝਾਣ ਹੋਇਆ ਕਮਰਿਉਂ ਬਾਹਰ ਆ ਗਿਆ। ਰਾਮ ਸਰਨ ਬਾਬੂ ਉਹੀ ਸੀ, ਜਿਸ ਨੂੰ ਮੈਂ ਮਿਲ ਚੁੱਕਾ ਸੀ ਸਵੇਰ ਵੇਲੇ। ਉਸਦਾ ਉੱਤਰ ਫਿਰ ਉਹੀ ਸੀ- "ਫਿੱਡਾ ਜੀ ਨੂੰ ਪਤਆ...ਉਹੀ ਦੱਸ ਸਕਦੇ ਆ...।"

ਮੈਨੂੰ ਸਮਝ ਨਹੀਂ ਸੀ ਆਉਂਦੀ ਇਹ ਹੋ ਕੀ ਰਿਹਾ ਸੀ ਮੇਰੇ ਨਾਲ। ਚੋਣ ਦਫਤ ਅਮਲਾ ਕਿਉਂ ਹੱਥ ਪੱਲੇ ਨਹੀਂ ਸੀ ਪਾਉਂਦਾ ਕੁਝ ਵੀ। ਕਿਰਾਏਦਾਰੀ ਕਿਹੜਾ ਅਲੋਕਾਰ ਮਾਮਲ ਸੀ। ਅੱਧਿਉਂ ਵੱਧ ਲੋਕੀਂ ਇਵੇਂ ਹੀ ਡੰਗ-ਬੁੱਤਾ ਸਾਰਦੇ ਐ। ਇੱਥੇ ਵੀ ਬਾਹਰਲੇ ਮੁਲਕੀਂ ਵੀ ਆਪ ਵੀ ਮੈਂ ਪੰਦਰਾਂ-ਸੋਲਾਂ ਵਰ੍ਹੇ ਰਿਹਾ ਸੀ ਕਿਰਾਇਆ ਦੇ ਕੇ। ਕਦੀ ਕਿਸੇ ਨਾਲ ਵੱਧ-ਘੱ ਨਹੀਂ ਸੀ ਕੀਤੀ। ਕਦੀ ਉੱਚਾ ਨਹੀਂ ਸੀ ਬੋਲੇ ਇਕ-ਦੂਜੇ ਨੂੰ। ਜਦ ਕੋਈ ਲੈਂਡ-ਲਾਰਡ ਚਾਹੁੰਦ ਮਕਾਨ ਖ਼ਾਲੀ ਹੋ ਜਾਂਦਾ। ਜਦ ਆਪਣਾ ਜੀਅ ਕਰਦਾ, ਕੋਈ ਹੋਰ ਢੁਕਵੀਂ ਥਾਂ ਲੱਭ ਜਾਂਦੀ, ਮੈਂ ਆਪ ਬਦਲ ਲੈਂਦਾ ਸੀ ਫ਼ਲੈਟ। ਪਰ, ਏਥੇ ਮੈਨੂੰ ਦਾਲ਼ 'ਚ ਕੁਝ ਕਾਲਾ ਕਾਲਾ ਲੱਗਾ।

ਇਸੇ ਘੁੰਮਣ-ਘੇਰੀ 'ਚ ਘਿਰਿਆ ਮੈਂ ਰਿਹਾਇਸ਼ੀ ਹੋਟਲ ਵੱਲ ਨੂੰ ਨਿਕਲ ਤੁਰਿਆ ਪੈਦਲ। ਮੂੰਹ ਸਿਰ ਲਮਕਾਈ। ਹੰਭਿਆ-ਥੱਕਿਆ ਜਿਹਾ। ਨਾ ਮੇਰੀ ਚਾਲ 'ਚ ਕੋਈ ਦਮ ਸੀ ਨਾ ਸੋਚ-ਲੜੀ 'ਚ ਟਿਕਾਅ। ਵਿਚ-ਵਾਰ ਬੁੱਲ੍ਹ ਵੀ ਫ਼ਰਕਦੇ ਸਨ ਮੇਰੇ। ਨਿਸਚੇ ਹੀ ਗੱਲਾਂ ਕਰ ਰਹੇ ਸਨ ਦੱਬੀ-ਘੁੱਟੀ ਸੁਰ 'ਚ ਕਿਸੇ ਨੂੰ। ਇਹ ਫਿੱਡੇ ਨੂੰ ਅਰਸਾਲ ਹੋ ਰਹੀਆਂ ਸਨ, ਰਾ ਸਰਨ ਬਾਬੂ ਨੂੰ, ਜਾਂ ਫਿਰ ਦਲਾਲੀ ਲੈ ਚੁੱਕੇ ਵਕੀਲ ਨੂੰ। ਮੈਨੂੰ ਕੋਈ ਪੱਕਾ ਪਤਾ ਨਹੀਂ ਸੀ ਲਗਦਾ। ਉਂਝ ਪੈ ਜ਼ਰੂਰ ਰਹੀਆਂ ਸਨ ਕਿਸੇ ਨਾ ਕਿਸੇ ਦੇ ਖ਼ਾਤੇ 'ਚ। ਕਦੀ ਧੀਮੀਂ-ਹਲਕੀ ਸੁਰ 'ਚ। ਵਿਚ-ਵਾਰ ਚੰਗੀ ਉੱਚੀ ਆਵਾਜ਼ 'ਚ ਵੀ। ਇਹਨਾਂ ਵਿਚਲੀ ਉੱਚ-ਆਵਾਜ਼ੀ ਸੁਰ ਸ਼ਾਇਦ ਸੁਣ ਵੀ ਲਈ ਇਕ ਭਲੇ-ਪੁਰਸ਼ ਨੇ। ਦੋ ਕੁ ਖ਼ਾਲੀ ਪਲਾਟ ਛੱਡ ਕੇ ਉਸਰੀ ਵਾਹਵਾ ਸ਼ਾਨਦਾਰ ਕੋਠੀ ਦੇ ਗੇਟ ਲਾਗੇ ਖੜ੍ਹੇ ਸਨ ਉਹ। ਦੁੱਧ-ਚਿੱਟਾ ਕੁੜਤਾ-ਪਜਾਮਾ। ਸਿਰ 'ਤੇ ਪੋਚ-ਸੁਆਰ ਕੇ ਬੰਨ੍ਹਿਆ ਗੂੜ੍ਹਾ ਕੇਸਰੀ ਸਾਫ਼ਾ। ਉਹਨਾਂ ਦੇ ਲਾਗਿਉਂ ਦੀ ਲੰਘਣ ਲੱਗੇ ਨੇ ਮੈਂ ਆਪਣਾ ਆਪ ਸੰਭਾਲ ਤਾਂ ਲਿਆ, ਪਰ ਉਹਨਾਂ ਮੇਰੀ ਉੱਖੜੀ-ਉੱਧੜੀ ਹਾਲਤ ਸ਼ਾਇਦ ਪਹਿਲੋਂ ਹੀ ਭਾਂਪ ਲਈ ਸੀ।



"ਕੀ ਗੱਲ ਬੱਲਿਆ, ਕੋਈ ਲੜਾਈ-ਝਗੜਾ ਕਰਕੇ ਨਿਕਲਿਆਂ ਅੰਦਰੋਂ।" ਉਹਨਾਂ ਦੇ ਮਿੱਠੇ-ਪਿਆਰੇ ਬੋਲ ਮੇਰੇ ਅੰਦਰ ਸਿੱਧੇ ਧਸ ਗਏ। ਬੱਲਿਆ ਦਾ ਸੰਬੋਧਨ ਮੇਰੀ ਖਿਝੀ-ਤੜਪੀ ਰੂਹ ਨੂੰ ਸਰਸ਼ਾਰ ਕਰ ਗਿਆ। ਬਾਪੂ ਅਕਸਰ ਮੈਨੂੰ ਇਸੇ ਨਾਮ ਨਾਲ ਬੁਲਾਉਂਦਾ ਸੀ। ਕਦੀ ਬੱਲਿਆ, ਕਦੀ ਬੱਲੀ। ਮੈਥੋਂ ਵੱਡੇ ਨੂੰ ਬਾਗ਼। ਉਂਝ ਬਾਗ਼ ਅਸੀਂ ਦੋਨੋਂ ਹੀ ਸਾਂ ਉਸਦੇ। ਵੱਡਾ ਗੁਲਬਾਗ਼, ਮੈਂ ਬਲਕਾਰ। ਸਾਡਾ ਪੂਰਾ ਨਾ ਬਾਪੂ ਨੇ ਕਦੀ ਨਹੀਂ ਸੀ ਲਿਆ। ਪੂਰੇ ਵੱਡੇ ਨਾਮ ਉਸਦੇ ਮੂੰਹ 'ਤੇ ਹੀ ਨਹੀਂ ਸੀ ਚੜ੍ਹੇ। ਵਿਰਕ ਚਾਚੇ ਸਰਵਣ ਸਿੰਘ ਨੂੰ ਵੀ ਉਹ ਵਿਰਕਾ ਕਹਿ ਕੇ 'ਵਾਜ਼ ਮਾਰਦਾ, ਤੇ ਊਦਮ ਸਿੰਘ ਮਾਮੇ ਨੂੰ ਊਦੂ।

ਵਰ੍ਹਿਆਂ ਪਿੱਛੋਂ ਸੁਣੇ 'ਬੱਲਿਆ' ਸ਼ਬਦ ਨੇ ਮੇਰੇ ਪੈਰਾਂ ਨੂੰ ਜ਼ੰਜੀਰ ਮਾਰ ਲਈ। ਡੋਲਦੀ-ਥਿੜਕਦੀ ਚਾਲ ਥਾਏਂ ਰੁਕ ਗਈ। ਬੇ-ਤਰਤੀਬੇ ਲਮਕਦੇ ਹੱਥ ਫਤਿਹ ਬੁਲਾਉਣ ਲਈ ਤਰਤੀਬ ਸਿਰ ਹੋ ਜੁੜੇ। ਸ਼ਰਧਾ ਵੱਸ ਇਹ 'ਬਾਪੂ ਜੀ' ਦੇ ਗੋਡੀਂ ਹੱਥ ਲਾਉਣ ਲਈ ਵੀ ਤਤਪਰ ਸਨ। ਦੋ ਕਦਮ ਉਹਨਾਂ ਵੱਲ ਨੂੰ ਤੁਰਿਆ ਮੈਂ ਅਜੇ ਝੁਕਣ ਹੀ ਲੱਗਾ ਸੀ ਕਿ ਉਹਨਾਂ ਝੱਟ ਮੈਨੂੰ ਆਪਣੀ ਵਗਲ'ਚ ਲੈ ਲਿਆ-"ਆ ਅੰਦਰ ਬੈਠ ਕੇ ਦੱਸ ਕੀ ਸਮੱਸਿਆ...?"

ਉਹਨਾਂ ਦੀ ਨਿੱਘੀ-ਪਿਆਰੀ ਛੋਹ ਮੈਨੂੰ ਪੈਰੀਂ ਖੜ੍ਹਾ ਕਰ ਗਈ ਸੀ।

ਮੈਂ ਜਿੰਨੀ ਕੁ ਹੋਈ ਵਾਪਰੀ ਸੀ ਦੱਸ ਦਿੱਤੀ।

ਉਹਨਾਂ ਦਾ ਉੱਤਰ-ਵਿਸਥਾਰ ਸੁਣ ਕੇ ਮੇਰੇ ਰਹਿੰਦੇ-ਬਚਦੇ ਸਾਹ ਵੀ ਸੂਤੇ ਗਏ ਸਨ।

-ਕੋਠੀ ਉਹ ਪਹਿਲਾਂ ਵੀ ਵਿਕ ਚੁੱਕੀ ਸੀ ਦੋ ਵਾਰ, ਖ਼ਾਲੀ ਨਾ ਹੋਣ ਦੁੱਖੋਂ ਆਇਆ-ਰਿਹਾ ਕੋਈ ਨਾ।

-ਹਰਿ ਭਗਵਾਨ ਗੁੰਡਾ ਸੀ ਪਰਲੇ ਦਰਜੇ ਦਾ, ਗੁੰਡਾ ਵੀ ਤੇ ਵੱਡੇ ਜੁੱਟ ਦਾ ਸਮਗਲਰ ਵੀ।

-ਉਹਨੇ ਆਪ ਚੋਣ ਕਦੇ ਨਹੀਂ ਸੀ ਲੜੀ। ਸਿਰਫ ਸੌਦੇ ਕਰਦਾ ਰਿਹਾ ਸੀ ਹਰਾਉਣ-ਜਤਾਉਣ ਦੇ, ਆਜ਼ਾਦ ਖੜ੍ਹਾ ਹੋ ਕੇ।

-ਰੰਗ-ਬਰੰਗੇ ਸਿਆਸੀ ਲੋਕ, ਛੋਟੇ-ਵੱਡੇ ਨੌਕਰਸ਼ਾਹ, ਉਹਦੀ ਵਾਅ ਵੱਲ ਵੀ ਨਹੀਂ ਸੀ ਤੱਕਦੇ। ਸਭ ਕਾਣੇ ਕੀਤੇ ਪਏ ਸਨ ਉਸਨੇ।

-ਇਕ ਡੇਰਾ ਵੀ ਸੀ ਉਸਦੇ ਪੁਰਖਿਆਂ ਦਾ, ਸਾਧਕੀ ਡੇਰਾ। ਉਸੇ ਸ਼ਹਿਰ ਦੇ ਬਾਹਰ-ਬਾਹਰ। ਕਲਿਆਨਪੁਰੀ ਆਸ਼ਰਮ। ਪਰਦਾ-ਪੋਸ਼ੀ ਹੋਈ ਜਾਂਦੀ ਸੀ ਸਭ ਕਾਸੇ 'ਤੇ।

-ਹੁਣ ਤਕ ਤਰਵੰਜਾ ਕੇਸ ਦਰਜ ਹੋ ਚੁੱਕੇ ਸਨ ਉਸਦੇ ਖ਼ਿਲਾਫ਼। ਚੋਰੀ-ਬਦਕਾਰੀ-ਤਸਕਰੀ ਦੇ, ਕਤਲ-ਧੋਖਾਧੜੀ-ਸਾੜ ਫੂਕ ਦੇ। ਕਿਸੇ ਇਕ 'ਚ ਵੀ ਸਜ਼ਾ ਨਹੀਂ ਸੀ ਦਿੱਤੀ ਗਈ ਇਹਨੂੰ। ਦਬਾਅ ਈ ਏਨਾ ਰਿਹਾ ਸੀ ਉਪਰੋਂ।

ਅਗਲੇ ਪਲ, ਫਿੱਡੇ ਦੀ ਖਸਲਤ ਉਭਾਰਦੇ ਸਹਿਜ-ਟਿਕਵੇਂ ਬੋਲ ਇਕ ਭਾਰੇ-ਡੂੰਘੇ ਹਉਕੇ 'ਚ ਤਬਦੀਲ ਹੋ ਗਏ। ਮੇਰੀ ਨੀਵੇਂ ਡਿੱਗੀ ਨਿਗਾਹ ਝੱਟ ਉੱਪਰ ਨੂੰ ਉੱਠ ਗਈ। ਸਾਹਮਣੇ ਬੈਠਾ ਪੀਰਸ਼ਾਹੀ ਜੁੱਸਾ ਇਕ-ਦਮ ਨਿਢਾਲ ਹੋਇਆ ਦਿਸਿਆ। ਅੱਖਾਂ ਨਮ ਸਨ। ਵਗਲ-ਜੇਬ 'ਚੋਂ ਰੁਮਾਲ ਕੱਢ ਕੇ, ਉਹਨਾਂ ਕੋਏ ਸਾਫ਼ ਕਰਨ ਵਰਗੀ ਕਿਰਿਆ ਵੀ ਕੀਤੀ। ਮੈਥੋਂ ਉਹਨਾਂ ਦੀ ਅਜੀਬ ਬਣੀ ਹਾਲਤ ਸਹਾਰੀ ਨਾ ਗਈ। ਝੱਟ ਮੇਰੇ ਅੰਦਰਲਾ ਵਹਿਣ ਮੇਰੇ ਬੋਲਾਂ ਰਾਹੀਂ ਬਾਹਰ ਤਿਲਕ ਆਇਆ-"ਬਾਪੂ ਜੀ,ਤੁਸੀਂ...ਤੁਸੀਂ ਤਾਂ...ਕੀ ਗੱਲ ਹੋਈ...?"

"ਹੋਣਾ ਕੀ ਸੀ...! ਹੋਇਆ ਉਹ ਜੋ ਨਈਂ ਸੀ ਹੋਣਾ ਚਾਹੀਦਾ। ਹਾਰ-ਹੰਭ ਕੇ ਅਸਤੀਫ਼ਾ ਦੇ ਦਿੱਤਾ ਮੈਂ ਉੱਚੇ ਪੁਲਿਸ-ਅਸਫ਼ਰੀ ਅਹੁਦੇ ਤੋਂ...। ਆਖ਼ਰ ਕਿੰਨਾ ਕੁ ਚਿਰ ਜ਼ਮੀਰ ਨੂੰ ਮਾਰੀ-ਦੱਬੀ ਜਾਏ ਮੁਲਾਜ਼ਮ ਬੰਦਾ...।" ਇਕ ਵਾਰ ਫਿਰ ਉਹਨਾਂ ਪਹਿਲੇ ਹਉਕੇ ਵਰਗਾ ਡੂੰਘਾ

ਸਾਹ ਲਿਆ।

'ਅਟਵਾਲ ਵਿਲਾ' ਦੀ ਹਰੀ-ਭਰੀ ਲਾਅਨ 'ਚ ਆਰਾਮ-ਦੇਹ ਕੁਰਸੀ 'ਤੇ ਬੈਠਾ ਮੈਂ ਹੱਦੋਂ ਵੱਧ ਬੇ-ਚੈਨ ਹੋ ਉੱਠਿਆ। ਸਾਫ਼ ਜ਼ਾਹਰ ਸੀ, ਮੈਂ ਫਿਰ ਠੱਗਿਆ ਗਿਆ ਹਾਂ। ਪਹਿਲੀ ਵਾਰ ਵੱਡੇ ਭਰਾ ਗੁਲਬਾਗ਼ ਸਿੰਘ ਹੱਥੋਂ, ਇਸ ਵਾਰ ਇਕ ਜਾਣੇ-ਪਛਾਣੇ ਐਡਵੋਕੇਟ ਹੱਥੋਂ। ਕਿੰਨੀ ਹਵਸ-ਹੋੜ ਵਧ ਗਈ ਸੀ। ਸੱਜੀਆਂ-ਖੱਬੀਆਂ ਬਾਹਵਾਂ ਬਣਨ ਵਾਲੇ ਸਕਿਆਂ ਅੰਦਰ ਵੀ। ਹੱਕ-ਸੱਚ ਲਈ ਧਿਰ ਬਣਨ ਵਾਲੀ ਸਮਝ-ਸੂਝ ਅੰਦਰ ਵੀ। ਚੰਗਾ ਭਲਾ ਪਤਾ ਸੀ ਉਸਨੂੰ ਕਿ ਮੈਂ ਤਾਂ ਪਹਿਲੋਂ ਹੀ ਫਸਿਆ ਪਿਆਂ। ਉਹ ਤਾਂ ਭਲਾ ਦੀਵਾਨੀ ਕੇਸ ਸੀ। ਕਿਸੇ ਨੂੰ ਵੀ ਬਣਾਇਆ ਜਾ ਸਕਦਾ ਸੀ ਮੁਖ਼ਤਾਰ ਆਮ ਜਾਂ ਖ਼ਾਸ। ਪਰ, ਇੱਥੇ! ਜ਼ੋਰ-ਜਬਰੀ ਮੱਲ ਹੋਈ ਕੋਠੀ ਲਈ ਚਾਰਾਜੋਈ ਕਰਨਾ। ਸਿੱਧਾ ਫੌਜਦਾਰੀ ਪੰਗਾ। ਉਹ ਵੀ ਸਿਰੇ ਦੇ ਗੁੰਡੇ-ਲਫੰਗੇ ਨਾਲ। ਬਦਕਾਰ ਕਿਸਮ ਦੀ ਸਿਆਸਤ ਨਾਲ!! ਇਕ-ਦਮ ਤਪੀ ਭੁੱਬਲ 'ਤੇ ਤੁਰਨ ਵਰਗੀ ਕਾਰਵਾਈ ਸੀ ਇਹ ਮੇਰੇ ਲਈ।

ਆਪ-ਮੁਹਾਰੇ ਮੇਰੇ ਦੋਨੋਂ ਹੱਥ ਮੇਰੇ ਕੰਨਾਂ ਤਕ ਅੱਪੜ ਗਏ। ਹੁਣ ਮੈਂ ਇਕ ਹੋਰ ਸੂਲੀ 'ਤੇ ਟੰਗ ਹੋਣੋਂ ਬਿਲਕੁਲ ਨਾਬਰ ਸੀ। ਹੁਣ...ਹੁਣ ਤਾਂ ਮੈਂ ਇਸ ਸ਼ਹਿਰ 'ਚ, ਇਸ ਮੁਲਕ 'ਚ ਮੁੜ ਕਦੀ ਪੈਰ ਨਾ ਧਰਨ ਤੋਂ ਵੀ ਤੋਬਾ ਕਰ ਲਈ ਸੀ ਜਿਵੇਂ।

ਤਰਲੋ-ਮੱਛੀ ਹੋਇਆ, ਮੈਂ ਅਟਵਾਲ ਜੀ ਤੋਂ ਆਗਿਆ ਲੈਣ ਲਈ ਉੱਠ ਖੜੋਇਆ। ਝੱਟ ਹੀ ਉਹਨਾਂ ਦੇ ਹੁਣੇ ਹੁਣੇ ਮੰਦ ਪਏ ਬੋਲ ਫਿਰ ਪਹਿਲੋਂ ਵਾਲੀ ਰੌਅ 'ਚ ਉੱਭਰੇ -"ਡਰਨਾ-ਘਾਬਰਨਾ ਨਈਂ ਬੱਲੇ। ਆਹ ਚੋਣ-ਝੰਜਟ ਮੁੱਕਣ ਦੇ, ਕਰਦੇ ਆਂ ਕੋਈ ਹੀਲਾ-ਵਸੀਲਾ। ਕੱਢਦੇ ਆਂ ਇਸ ਗੰਦ-ਗ਼ਦਰ ਨੂੰ ਗਲੀ-ਗੁਆਂਢ 'ਚੋਂ ਬਾਹਰ। ਅੱਗੇ ਤਾਂ ਭਲਾ ਹੱਥ ਬੱਝਿਓ ਸੀ, ਪਰ ਹੁਣ...ਹੁਣ...", ਕੁਰਸੀ 'ਤੇ ਬੈਠਿਆਂ ਬੈਠਿਆਂ ਉਹਨਾਂ ਆਪਣੀਆਂ ਨਿੱਗਰ-ਸੁਡੌਲ ਦੋਨੋਂ ਬਾਹਾਂ, ਪੂਰੀਆਂ ਖੋਲ੍ਹ ਦਿੱਤੀਆਂ, ਆਸੇ-ਪਾਸੇ ਨੂੰ।

ਆਸ-ਪਾਸ ਨੂੰ ਖੁੱਲ੍ਹੀਆਂ ਇਹ ਜਿਵੇਂ ਬਦਲਵੀਂ ਦਿਸ਼ਾ ਵੱਲ ਨੂੰ ਉਡਾਨ ਭਰਨ ਲਈ ਪਰ ਤੋਲ ਰਹੀਆਂ ਹੋਣ।

ਮੈਂ ਨੀਵੇਂ-ਨਿਮਾਣ ਡਿੱਗਾ, ਥੋੜ੍ਹਾ ਕੁ ਫਿਰ ਪੈਰੀਂ ਹੋ ਗਿਆ। ਮੇਰੇ ਜੀਅ 'ਚ ਆਈ, ਉਹਨਾਂ ਸਾਹਮਣੇ ਫਿਰ ਤੋਂ ਬੈਠ ਜਾਵਾਂ। ਆਪਣੇ ਆਪ ਬਾਰੇ, ਆਪਣੀ ਹੋਣੀ ਬਾਰੇ ਸਾਰਾ ਕੁਝ ਦੱਸ ਦਿਆਂ। ਹੁਣ ਤਕ ਢਕ-ਲਪੇਟ ਰੱਖੀ ਸਾਰੀ ਪਟਾਰੀ ਖੋਲ੍ਹ ਦਿਆਂ।

ਪਰ ਮੇਰੇ ਤੋਂ ਇਹ ਵੀ ਨਾ ਹੋ ਸਕਿਆ। ਇਹ ਉਹਨਾਂ ਦੀ ਬਜ਼ੁਰਗੀ ਦਾ ਆਲਮ ਸੀ ਜਾਂ ਰੁਤਬੇ ਦੀ ਕਦਰਦਾਨੀ ਜਾਂ ਮੇਰੇ ਅੰਦਰ ਦਾ ਹੀ ਕੋਈ ਸਹਿਮ-ਭਰਮ। ਮੈਂ ਅਜਿਹਾ ਕਰ ਨਾ ਸਕਿਆ। ਮੈਂ ਆਪਣੀ ਨਮੋਸ਼ੀ ਅੰਦਰੇ-ਅੰਦਰ ਬੰਨ੍ਹ-ਲਪੇਟ ਕੇ ਕੋਠੀਉਂ ਬਾਹਰ ਆ ਗਿਆ।

ਇਕ ਵਾਰ ਫਿਰ ਮੈਂ ਖੁੱਲ੍ਹੀ-ਚੌੜੀ ਸੜਕ 'ਤੇ ਸਾਂ। ਮੇਰੇ ਡੋਲਦੇ-ਡੁਲਕਦੇ ਕਦਮ ਸ਼ਾਇਦ ਹੋਟਲੀ-ਠਹਿਰਗਾਹ ਵੱਲ ਨੂੰ ਨਿਕਲ ਤੁਰੇ ਸਨ। ਮੇਰੇ ਖੱਬੇ-ਸੱਜੇ ਪਾਸੇ ਉੱਸਰੇ ਬੰਗਲੇ ਆਪਣੇ ਆਪਣੇ ਅੰਦਰੀਂ ਸਿਮਟੇ ਪਏ ਸਨ। ਨਾ ਕਿਸੇ ਦਾ ਵੱਡਾ ਗੇਟ ਖੁੱਲ੍ਹਾ ਸੀ ਨਾ ਛੋਟਾ। ਹਾਂ ਸਭਨਾਂ ਅੰਦਰੀਂ ਸ਼ੋਰ-ਨੁਮਾ ਗੀਤ-ਸੰਗੀਤ ਜਿਵੇਂ ਚੀਕ-ਚਿਹਾੜਾ ਪਾ ਰਿਹਾ ਸੀ। ਪਹਿਲਾ ਮੋੜ ਮੁੜ ਕੇ ਇਹ ਚੀਕ-ਚਿਹਾੜਾ ਕੰਨ-ਪਾਟਵੀਂ ਸੁਰ ਧਾਰਨ ਕਰ ਗਿਆ। ਇੱਥੇ, ਇਕ ਪਾਸੇ ਬੁਰਜ ਸੀ, ਦੂਜੇ ਪਾਸੇ ਕਲਸ। ਦੋਨਾਂ ਉੱਪਰ ਬੀੜੇ ਉੱਚ-ਆਵਾਜ਼ੀ ਧੂਤੇ ਆਪਣੀ ਸੰਧਿਆ ਸਮੱਗਰੀ ਦੂਰ ਤਕ ਅੱਪੜਦਾ ਕਰ ਰਹੇ ਸਨ। ਦੋਨੋਂ ਆਪੋ ਵਿਚ ਜਿਵੇਂ ਗੁੱਥਮ-ਗੁੱਥਾ ਹੋਏ ਪਏ ਸਨ। ਕੌਣ ਕੀ ਬੋਲ ਰਿਹਾ ਸੀ, ਮੇਰੇ ਕੁਝ ਪਿੜ ਪੱਲੇ ਨਾ ਪਿਆ। ਮੈਂ ਆਪਣੀ ਤੋਰੇ ਤੁਰਿਆ, ਘਰ ਕੋਠੀ 'ਤੇ ਹੋਏ ਜਬਰੀ ਕਬਜ਼ੇ ਦੇ ਭਾਰ ਹੇਠ ਦੱਬ ਹੋਇਆ ਰਿਹਾ।

ਸੜਕੀ ਖੰਭਿਆਂ ਤੋਂ ਡਿਗਦੀ ਰੌਸ਼ਨੀ ਹੁਣ ਤਕ ਦੂਧੀਆ ਧੁੰਦ ਵਾਂਗ ਪਸਰ ਗਈ ਸੀ।



ਲੱਤਾਂ-ਪੈਰ ਘਸੀਟਦਾ ਮੈਂ ਠਹਿਰਗਾਅ ਪੁੱਜ ਕੇ ਮੂੰਹਦੜੇ ਮੂੰਹ ਆ ਡਿੱਗਾ।

ਮੇਰੇ ਸਾਹਮਣੇ ਹੁਣ ਦੋ ਹੀ ਵਿਕਲਪ ਸਨ-ਜਾਂ ਤਾਂ ਸਭ ਕੁਝ ਛੱਡ-ਛਡਾ ਕੇ ਵਾਪਸ ਚਲਾ ਜਾਵਾਂ, ਜਾਂ ਫਿਰ ਫ਼ਿੱਡਾ ਨਾਮ ਦੇ ਧਾੜਵੀ ਨੂੰ ਸਿੱਧਾ ਹੋ ਕੇ ਟੱਕਰਾਂ। ਉਦ੍ਹੋ ਮਾਮੇ ਵਾਂਗ, ਵਿਰਕ ਚਾਚੇ ਵਾਂਗ। ਉਹ ਵੀ ਟੱਕਰੇ ਹੀ ਸੀ ਇਕ ਜਾਬਰ ਕਿਸਮ ਦੀ ਹਕੂਮਤ ਨਾਲ। ਮੁਲਕ ਮੱਲੀ ਬੈਠੀ ਗੋਰੀ ਨਸਲ ਨਾਲ। ਨਸਲ ਵੀ ਉਹ ਜਿਹਦੇ ਰਾਜ 'ਚ ਸੁਣਿਆ ਕਦੀ ਸੂਰਜ ਨਹੀਂ ਸੀ ਡੁੱਬਦਾ। ਫ਼ਿੱਡਾ ਤਾਂ ਪਾਸਕੂ ਵੀ ਨਹੀਂ ਸੀ ਉਸ ਨਸਲ ਦੇ। ਫਿਰ ਅਗਲੇ ਹੀ ਛਿਨ ਮੈਂ ਪਹਿਲੇ ਰੁਖ ਹੋ ਤੁਰਿਆ-ਉਹ ਛੜੇ-ਛਟਾਂਗ ਸਨ, ਸਮਾਂ ਖੁੱਲ੍ਹਾ ਸੀ, ਮਾਲ-ਪਾਣੀ ਕੋਲ ਸੀ, ਪਿੱਛਾ ਚਲਦਾ ਸੀ ਏਥੇ। ਤੇ ਮੈਂ...ਮੈਂ ਸਭ ਪਾਸਿਉਂ ਕੰਗਾਲ। ਪੂਰੇ ਦਾ ਪੂਰਾ ਨੰਗ। ਹੁਣ ਨਾ ਮੇਰੇ ਪਾਸ ਡਾਲਰ ਬਚੇ ਸਨ, ਨਾ ਸਮਾਂ ਖੁੱਲ੍ਹਾ ਸੀ। ਬਾਲ-ਬੱਚੇ ਵੱਖ ਫ਼ਿਕਰਮੰਦ ਸਨ ਪਿੱਛੇ।

ਮੈਂ ਅੱਗਾ ਦੇਖਿਆ ਨਾ ਪਿੱਛਾ। ਸਭ ਕੁਝ ਜਗਵਿੰਦਰ ਵਕੀਲ ਨੂੰ ਦੱਸ-ਦਸਾ ਕੇ ਅਗਲੇ ਦਿਨ ਹੀ ਪਰਤ ਆਇਆ ਵਾਪਸ। ਇਕ ਹਫ਼ਤਾ ਪਹਿਲਾਂ। ਸਮਾਂ ਹੋਣ ਦੇ ਬਾਵਜੂਦ ਮੈਂ ਉਸ ਵਾਰ ਫਿਰ ਨਹੀਂ ਸੀ ਮਿਲਿਆ ਊਦ੍ਹੋ ਮਾਮੇ ਨੂੰ। ਕਿਹੜਾ ਮੂੰਹ ਲੈ ਕੇ ਜਾਂਦਾ ਉਹਦੇ ਪਾਸ। ਉਹਨੇ ਆਖ ਦੇਣਾ ਸੀ ਸਿੱਧਾ ਸਪਾਟ। ਮੂੰਹ 'ਤੇ ਮਾਰਨੀ ਸੀ ਮੇਰੇ। - "ਤੁਸੀਂ ਕਲਮਘਸੀਟ ਹੈ ਈ ਕਾਸੇ ਜੋਗੇ ਨਈਂ। ਬਸ ਖ਼ੁਰਲੀ 'ਤੇ ਸੱਠਾਂ ਦੇ ਓ। ਸਿਆੜ ਤੁਸੀਂ ਇਕ ਨਈਂ ਕੱਢ ਸਕਦੇ। ਨਾ ਹੇਠਾਂ ਜੁੜ ਕੇ, ਨਾ ਉੱਪਰ। ਫੜ੍ਹਾਂ ਮਾਰਦੇ ਸਾਹ ਨਈਂ ਲੈਂਦੇ।"

ਅਗਲੇ ਦੋ ਸਾਲਾ ਮੈਂ ਸੱਚ-ਮੁੱਚ ਸਾਹ ਨਹੀਂ ਸੀ ਲਿਆ। ਫੜ੍ਹਾਂ ਵੀ ਰੱਜ ਕੇ ਮਾਰੀਆਂ। ਨਾਵਲ ਇਕ ਹੋਰ ਲਿਖ ਮਾਰਿਆ ਤੇ ਕੰਮ ਵੀ ਖ਼ੂਬ ਕੀਤਾ ਖੁਭ ਕੇ। ਖ਼ਾਲੀ ਹੋਇਆ ਜਮ੍ਹਾਂ-ਖਾਤਾ ਫਿਰ ਤੋਂ ਭਰਿਆ ਗਿਆ। ਪਿੱਛੇ ਦੀ ਡੱਕਾ ਚਿੰਤਾ ਨਾ ਰੱਖੀ। 'ਖੇਤ ਮਿਲਦੇ ਮਿਲਣ, ਨਹੀਂ ਪੈਣ ਢੱਠੇ ਖੂਹ 'ਚ। ਅੱਗੇ ਕਿਹੜਾ ਇਹਨਾਂ 'ਚ ਉੱਗਦੇ ਦਾਣੇ ਖਾਂਦਾ ਸੀ ਮੈਂ। ਮੇਰੇ ਮਿਲ ਵੀ ਜਾਂਦੇ, ਸਾਂਭ ਸੰਭਾਲ ਫਿਰ ਵੀ ਪਿੱਛੇ ਵਾਲਿਆਂ ਹੀ ਕਰਨੀ ਸੀ। ਜਿਵੇਂ ਬਾਪੂ-ਬਾਗੋ ਕਰਦੇ ਰਹੇ, ਉਵੇਂ ਮੁੰਡਿਆਂ ਕਰਨੀ ਸੀ ਅਗਾਂਹ। ਮੈਂ ਕਿਹੜਾ ਹਿਸਾਬ-ਕਿਤਾਬ ਮੰਗਿਆ, ਠੇਕਾ-ਹਿੱਸਾ ਲਿਆ ਸੀ ਕਦੀ। ਜੇ ਓਦੋਂ ਨਹੀਂ ਸੀ ਲਿਆ, ਤਾਂ ਹੁਣ ਕਿਉਂ ਪੰਗੇ 'ਚ ਫਸਿਆਂ। ਇਵੇਂ ਦੀ ਸਿਆਣਪ ਮੈਨੂੰ ਚੰਗੀ-ਚੋਖੀ ਚੋਭ ਜਿਹੀ ਮਾਰਦੀ ਰਹੀ। ਮੇਰੇ ਅੰਦਰਲੀ ਕਬਾਇਲੀ ਰੂਹ ਨੇ ਵੀ ਇਸ ਵਾਰ ਬਹੁਤੀ ਸਿਰੀ ਨਹੀਂ ਸੀ ਚੁੱਕੀ। ਜਿਵੇਂ ਪਹਿਲਾਂ ਚੁੱਕਿਆ ਕਰਦੀ ਸੀ। ਉੱਲਰ-ਉੱਲਰਕੇ ਪੈਂਦੀ ਸੀ ਹਰ ਇਕ ਨੂੰ। ਸਾਹਨੇ ਵਾਂਗ ਆਕੜੀ ਜਿਹੀ ਕਰਦਾ ਸੀ-"ਐਂ ਧੱਕਾ ਹੋਣ ਦਿੰਨਾਂ ਮੈਂ। ਇਕ ਬਾਪੂ ਨੂੰ ਮੁਰਆਇਆ ਉਹਨਾਂ, ਉਪਰੋਂ ਚੁਸਤੀ-ਚਲਾਕੀ। ਅਖੇ ਜੈਨਰੇਟਰ ਚੁੱਕਣ ਆਏ ਲੁਟੇਰੇ ਮਾਰ ਗਏ। ਹੈਂਅ...ਨਾਲੇ ਚੋਰ ਨਾਲੇ ਚਤਰ! ਫਿਰ ਵਿੰਗੀ ਟੇਢੀ ਗਾਲ੍ਹ ਤੇ ਗਾਲ੍ਹ। ਚੱਲ ਸੋ ਚੱਲ। ਪਤਾ ਨਈਂ ਕਿਸ ਕਿਸ ਨੂੰ...।

ਇਸ ਵਾਰ ਮੇਰੇ ਅੰਦਰਲਾ ਕਬਾਇਲੀ ਜੱਟ ਵੀ ਮੇਰੇ ਕਾਬੂ 'ਚ ਹੀ ਰਿਹਾ ਤੇ ਸ਼ਹਿਰ ਵਾਲੀ ਕੋਠੀ ਤਾਂ ਇਕ ਤਰ੍ਹਾਂ ਨਾਲ ਮੈਂ ਮੁੱਢੋਂ-ਸੁੱਢੋਂ ਹੀ ਭੁੱਲ-ਭੁਲਾ ਛੱਡੀ।

ਊਂ...ਊਂ ਵੀ ਹੁਣ ਮੈਂ ਇਕ ਦਰਜਾ ਉੱਪਰ ਸੀ ਪਹਿਲੇ ਨਾਲੋਂ। ਕੰਪਨੀ ਬਦਲ ਲਈ ਸੀ, ਡਰਾਈਵਰ ਦੀ ਥਾਂ ਡਿਸਪੈਚਰ ਸਾਂ। ਜਾਨ ਸੌਖੀ ਹੋ ਗਈ ਸੀ, ਡਾਲਰ ਵੱਧ ਜੁੜਨ ਲੱਗ ਪਏ ਸਨ।

ਫਿਰ ਦੋ ਕੁ ਸਾਲਾਂ ਪਿੱਛੋਂ ਮੈਨੂੰ ਜਿਵੇਂ ਕੋਈ ਝੱਲ ਜਿਹਾ ਚੜ੍ਹ ਗਿਆ ਹੋਵੇ। ਮੈਂ ਜਗਵਿੰਦਰ ਨਾਲ ਲੰਮੀ ਗੱਲ-ਬਾਤ ਕੀਤੀ ਫੋਨ 'ਤੇ। ਉਹਨੇ ਦੱਸਿਆ 'ਕੇਸ ਜਿੱਥੇ ਸੀ, ਉੱਥੇ ਹੀ ਸੀ ਅਜੇ। ਕੋਈ ਖਾਸ ਅੱਗੇ ਨਹੀਂ ਸੀ ਤੁਰਿਆ। ਤਿੰਨੀਂ-ਚੌਹ ਮਹੀਨੀਂ ਤਾਰੀਖ਼ ਪੈਂਦੀ ਆ। ਜੱਜ ਬਦਲ ਗਿਆ ਪਹਿਲਾ। ਨਵੇਂ ਜੱਜ ਤਕ ਅਜੇ ਪਹੁੰਚ ਨਹੀਂ ਬਣੀ ਉਹਨਾਂ ਦੀ। ਬੰਦਾ ਉਹ

ਕੁਝ ਕਰਤਾ ਜਾਪਦਾ।' ਥੋੜ੍ਹਾ ਕੁ ਰੁਕ ਕੇ ਨਾਲ ਹੀ ਉਸਨੇ ਦੋ-ਤਿੰਨ ਛੋਟੇ-ਛੋਟੇ ਵਾਕ ਹੋਰ ਜੋ ਦਿੱਤੇ - "ਸਰਕਾਰ ਬਦਲ ਗਈ ਐ। ਫਿੱਡਾ ਫੜਿਆ ਗਿਆ। ਉਮੀਦ ਐ ਕੋਠੀ ਖ਼ਾਲੀ ਜਊ। ਅਟਵਾਲ ਅੰਕਲ ਲੱਗਿਓ ਆ ਮਗ਼ਰ...।"

ਉਹਦੇ ਲਈ, ਮੇਰੇ ਹਮਜਮਾਤੀ ਜਗਵਿੰਦਰ ਲਈ ਇਹ ਛੋਟੀ ਜਿਹੀ ਗੱਲ ਸੀ, ਪ ਮੇਰੇ ਲਈ ਵੱਡੀ ਖ਼ਬਰ ਸੀ ਇਹ। ਖ਼ਬਰ ਨਹੀਂ ਖੁਸ਼ਖ਼ਬਰੀ। ਅਚੰਭਾ ਸੀ ਇਕ ਤਰ੍ਹਾਂ ਦਾ। ਹੈਰਾਨ ਸੀ - 'ਏਹ ਹੋ ਕਿਮੇਂ ਗਿਆ। ਪੰਜ ਸਾਲਾਂ ਤੋਂ ਸ਼ਰ੍ਹੇਆਮ ਬਾਹਰ ਘੁੰਮਦਾ ਖੂਨੀ-ਗੁੰਡਾ ਇ ਨੰਬਰ ਦਾ ਡਕੈਤ ਅੰਦਰ ਕਿਮੇਂ ਚਲਿਆ ਗਿਆ!!' ਹੈਰਾਨ-ਪ੍ਰੇਸ਼ਾਨ ਹੋਏ ਨੇ ਮੈਂ ਉਸਨੂੰ ਅਗ ਦਿਨ ਫਿਰ ਰਿੰਗ ਕੀਤੀ। ਖ਼ਬਰ ਸੱਚ-ਮੁੱਚ ਸੱਚੀ ਸੀ। ਮੈਨੂੰ ਢੇਰ ਸਾਰਾ ਚਾਅ ਚੜ੍ਹ ਗਿਆ। ਦੋ ਮਹੀਨੇ ਦੀ ਛੁੱਟੀ ਮੰਗੀ। ਇਸ ਵਾਰ ਸਾਰੀ ਮਿਲ ਗਈ।

ਇਸ ਵਾਰ ਮੈਂ ਪੱਕੀ ਕਸਮ ਖਾ ਕੇ ਤੁਰਿਆ ਸੀ ਕਨੇਡਿਉਂ। ਪੱਕੀ ਛੱਡ ਕੇ ਇੱ ਵਰਗੀ ਪੱਕੀ ਕਿ ਮੈਨੂੰ ਕੁਝ ਮਿਲਦਾ ਮਿਲੇ, ਨਹੀਂ ਮਿਲਦਾ ਨਾ ਮਿਲੇ। ਮੇਰਾ ਕੁਝ ਬਚਦਾ ਬਚੇ ਨਹੀਂ ਬਚਦਾ ਨਾ ਬਚੇ, ਮੈਂ ਊਦ੍ਹੋ ਮਾਮੇ ਨੂੰ ਮਿਲੇ ਬਿਨਾਂ ਵਾਪਸ ਨਹੀਂ ਸੀ ਮੁੜਨਾ।

ਤੇ ਸੱਚ-ਮੁੱਚ ਹੋਇਆ ਵੀ ਇਵੇਂ। ਮੈਂ ਨੱਬੇਵਿਆਂ ਨੂੰ ਢੁੱਕੇ ਵਿਰਕ ਚਾਚੇ ਪਾ ਦੋ-ਚਾਰ ਦਿਨ ਰਿਹਾ। ਕੇਸ ਦੀ ਖ਼ਬਰ-ਸਾਰ ਲਈ - ਨਵੇਂ ਜੱਜ ਤਕ ਪਹੁੰਚ ਕਰ ਲਈ ਸ ਅਗਲਿਆਂ। ਰੇਟ ਵੱਧ ਸੀ ਉਹਦਾ। ਇਸੇ ਲਈ ਤਿੰਨ-ਪੰਜ ਕਰਦਾ ਰਿਹਾ। ਉਹਨੇ ਤਿੰਨ ਸਾਲ ਰੁਕਣਾ ਸੀ ਏਥੇ। ਏਨਾ ਕੁ ਚਿਰ ਲਮਕਦਾ ਰੱਖਣਾ ਸੀ ਫੈਸਲਾ, ਸ਼ੱਕ-ਸ਼ੁਬ੍ਹਾ ਤੋਂ ਬਚ ਲਈ। ਜਾਣ ਲੱਗਿਆਂ ਚਿੱਤ ਕਰ ਦੇਣਾ ਸੀ ਮੈਨੂੰ।

ਮੈਨੂੰ ਇਹ ਕੁਝ ਜਾਣ ਕੇ ਰਤੀ ਭਰ ਵੀ ਹੈਰਾਨੀ ਨਾ ਹੋਈ। ਇਹੋ ਕੁਝ ਲੱਭਣਾ ਸ ਏਥੋਂ ਦੇ ਰਿਸ਼ਵਤ-ਤੰਤਰ 'ਚੋਂ। ਤੇ...ਤੇ ਇਹੋ ਕੁਝ, ਅੱਵਲ ਇਹੋ ਕੁਝ ਨਾਲੋਂ ਵੀ ਬਹੁਤ ਉੱਪਰਲੇ, ਬਹੁਤ ਹੀ ਮਿਸਾਲੀ ਦਰਜੇ ਦੀ ਲੱਭਤ ਲੱਭੀ ਮੈਨੂੰ ਏਥੋਂ ਦੇ ਸਿਆਸੀ ਤੰਤਰ 'ਚੋਂ 'ਫਿੱਡਾ ਮੁੜ ਬਾਹਰ ਆ ਗਿਆ ਸੀ ਅੰਦਰੋਂ। ਹੱਥ ਰਲਦਾ ਹੋ ਗਿਆ ਸੀ ਉਸਦਾ, ਦੂਜ ਰਾਜਕਰਨੀ ਪਾਰਟੀ ਨਾਲ। ਦੂਜੀ ਲਈ ਵੀ ਉਹਨੇ ਉਹੀ ਕੁਝ ਕਰਨਾ ਸੀ ਪੰਜ ਸਾਲ, ਜੋ ਪਹਿਲ ਲਈ ਕਰਦਾ ਰਿਹਾ। ਕੋਠੀ ਖ਼ਾਲੀ ਹੋਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ।

ਮੈਂ ਚੁੱਪ-ਚਾਪ ਕੰਨ ਵਲ੍ਹੇਟੇ, ਬੈਗ-ਬੋਰੀਆ ਚੁੱਕਿਆ, ਊਦ੍ਹੋ ਮਾਮੇ ਪਾਸ ਜਾ ਪੁੱਜ ਨਾਨਕੇ ਪਿੰਡ।

ਮਾਮਾ ਘਰ ਨਹੀਂ ਸੀ ਰਹਿੰਦਾ, ਬਾਹਰ ਚਲਾ ਗਿਆ ਸੀ ਖੂਹ 'ਤੇ। ਇਕ ਛੋਟੇ ਜਿਹੇ ਕਮ 'ਚ। ਉਂਝ ਬੰਬੀ ਲੱਗ ਗਈ ਸੀ ਖੇਤਾਂ 'ਚ, ਕਹਿਣ ਨੂੰ ਅਜੇ ਵੀ ਖੂਹ ਹੀ ਵੱਜਦੀ ਸੀ ਇਹ ਥਾਂ।

ਮੈਨੂੰ ਦੇਖਦਿਆਂ ਸਾਰ ਉਸਦੀਆਂ ਅੱਖਾਂ ਛਲਕ ਪਈਆਂ। ਪਏ ਪਏ ਨੇ ਉੱਠਣ ਦ ਯਤਨ ਕੀਤਾ, ਪਰ ਉੱਠਿਆ ਨਾ ਗਿਆ। ਮੈਂ ਆਸਰਾ ਦੇ ਕੇ ਬੈਠਦਾ ਕੀਤਾ ਤਾਂ ਉਸਨੂੰ ਜ਼ੋਰਦਾ ਖੰਘ ਛਿੜ ਪਈ। ਉਸਦਾ ਹੇਠਲਾ ਸਾਹ ਹੇਠਾਂ, ਉੱਪਰਲਾ ਸਾਹ ਉੱਪਰ। ਨੱਕ-ਮੂੰਹ 'ਚੋਂ ਪਾਣੀ ਅੰਗਾਂ-ਪੈਰਾਂ ਨੂੰ ਕਾਂਬਾ। ਮੈਥੋਂ ਉਸਦੀ ਹਾਲਤ ਦੇਖੀ-ਸਹਾਰੀ ਨਾ ਗਈ। ਮੈਂ ਝੱਟ ਉਸਨੂੰ ਕਿ ਡਾਕਟਰ ਪਾਸ ਲੈ ਜਾਣ ਲਈ ਕਾਹਲਾ ਪੈ ਗਿਆ। ਪਰ ਜਾਇਆ ਕਿਵੇਂ ਜਾਂਦਾ। ਘਰ ਨਾ ਗਿਆ ਸੀ, ਨਾ ਸੰਤ। ਮਾਮੀ ਵੀ ਇਕੱਲੀ। ਉਹ ਵੀ ਨਾ ਹੋਇਆਂ ਨਾਲ ਦੀ। ਨਾ ਉਸਨੂੰ ਅੱਖੋਂ ਦਿਸਦ ਸੀ ਠੀਕ ਤਰ੍ਹਾਂ, ਨਾ ਕੰਨੋਂ ਸੁਣਦਾ ਸੀ। ਉਸਦੀ ਜਬ੍ਹੇਦਾਰ ਦੇਹ ਹਾਰ ਗਈ ਸੀ ਪੂਰੀ ਤਰ੍ਹਾਂ ਹੁਣ ਜਵਾਬ ਦੇ ਗਈ ਸੀ ਉਸਦੇ ਹੱਠ ਨੂੰ। ਇਸ ਹੱਠ ਆਸਰੇ ਹੀ ਪਾਲ਼ੇ ਸਨ ਉਸਨੇ ਦੋਨੋਂ ਪੁੱਤਰ ਨਹੀਂ, ਊਦ੍ਹੋ ਮਾਮਾ ਕਨੇਡੇ ਗਿਆ ਕਿਧਰੇ ਗ਼ਾਇਬ ਹੋ ਗਿਆ ਤੇ ਵੱਡਾ ਮਾਮਾ ਹਰੀਆ, ਕਿ ਟਰੱਕ 'ਤੇ ਚੜ੍ਹੇ ਨੂੰ ਉਸਨੂੰ ਸਾਰੇ ਦਾ ਸਾਰਾ ਨਿਗਲ ਲਿਆ ਸੀ, ਇਸ ਮੁਲਕ ਦੇ ਇਕ ਸਿਰੇ ਤੋਂ



ਦੂਜੇ ਸਿਰੇ ਤਕ ਵਿਛੇ ਸੋਨਾ-ਗਾਚੀ ਬਾਜ਼ਾਰ ਦੇ ਗੰਦ-ਗ਼ਦਰ ਨੇ।

ਉਸਦੇ ਅੰਤਲੇ ਵੇਲੇ ਵਰਗੀ ਖੰਘ, ਊਦ੍ਹੋ ਮਾਮੇ ਦੇ ਸਾਹ ਵੀ ਸੂਤਣ ਨੂੰ ਫਿਰਦੀ ਸੀ। ਮੈਂ ਉਸਨੂੰ ਜਿਵੇਂ ਬੈਠਦਾ ਕੀਤਾ ਸੀ, ਉਵੇਂ ਲੇਟਦਾ ਕਰ ਦਿੱਤਾ। ਢਿਲਕੀ ਜਿਹੀ ਮੰਜੀ 'ਤੇ। ਮੈਨੂੰ ਹੱਥਾਂ ਪੈਰਾਂ ਦੀ ਪੈ ਗਈ। ਝੱਟ ਕਮਰਿਉਂ ਬਾਹਰ ਆ ਕੇ ਮੈਂ ਆਸੇ-ਪਾਸੇ ਦੇਖਿਆ। ਬਾਹਰ ਕਿਸੇ ਵੀ ਖੇਤ-ਪੈਲੀ 'ਚ ਘੁੰਮਦਾ-ਫਿਰਦਾ, ਨੱਕਾ-ਬੰਨਾ ਬੰਨ੍ਹਦਾ ਕੋਈ ਜੀਅ ਨਾ ਦਿਸਿਆ। ਲੋਕੀਂ ਸ਼ਾਇਦ ਘਰਾਂ ਨੂੰ ਮੁੜ ਗਏ ਸਨ, ਦੁਪਹਿਰ ਹੋਣ ਕਰਕੇ। ਨਿੰਮੋਝਾਣ ਹੋਇਆ ਮੈਂ ਪਿੰਡ ਵੱਲ ਨੂੰ ਦੌੜਨ ਵਾਂਗ ਅਜੇ ਤੁਰਿਆ ਹੀ ਸੀ ਕਿ ਪਿਛਲੇ ਪਾਸਿਉਂ ਆਉਂਦੀ ਇਕ ਵਿੜਕ ਸੁਣਾਈ ਦਿੱਤੀ। ਕੋਈ ਸਾਈਕਲ ਸਵਾਰ ਸੀ ਇਹ। ਅੱਧੋ-ਰਾਣਾ ਕੁੜਤਾ ਅੱਧੀਆ ਬਾਹਾਂ ਵਾਲਾ, ਤੇੜ ਕੱਛਾ, ਲੱਤਾਂ ਨੰਗੀਆਂ। ਪੈਰ ਮਿੱਟੀ ਗ਼ਾਰੇ ਨਾਲ ਲਿਬੜੇ, ਨੰਗੇ। ਸਿਰ 'ਤੇ ਵਲ੍ਹੇਟਿਆ ਮੈਲ਼ਾ-ਕੁਚੈਲਾ ਪਰਨਾ, ਅੱਧੀਆਂ ਜਟੂਰੀਆਂ ਬਾਹਰ। ਉਸ ਵਰਗਾ ਹੀ ਉਸਦਾ ਸਾਈਕਲ। ਪਰ ਉਸਦੇ ਕੈਰੀਅਰ ਤੋਂ ਉੱਤਰਿਆ ਛੋਹਰ ਕਾਫ਼ੀ ਸਾਰਾ ਸਾਫ਼-ਸੁਥਰਾ, ਸਜਿਆ-ਫ਼ਬਿਆ। ਉਹ ਦੋਨੋਂ ਖੂਹ ਵੱਲ ਨੂੰ ਮੁੜਕੇ ਕਮਰੇ ਅੰਦਰ ਆ ਵੜੇ।

ਉਹਨਾਂ ਪਿੱਛੇ ਮੈਂ।

ਖੜ੍ਹੇ-ਖੜੋਤੇ ਛੋਹਰ ਨੇ ਆਪਣੇ ਬਗ਼ਲ-ਬੈਗ 'ਚੋਂ ਟੀਕਾ-ਸਰਿੰਜ ਕੱਢੀ-ਭਰੀ, ਝੱਟ ਮਾਮੇ ਦੇ ਪੁੜੇ 'ਚ ਖੋਭ ਦਿੱਤੀ। ਉਸਦਾ ਜਿਵੇਂ ਪੁਰਾਣਾ ਅਭਿਆਸ ਸੀ ਇਹ। ਪਹਿਲੋਂ ਤੋਂ ਕਰਦਾ ਰਿਹਾ ਸੀ, ਇਵੇਂ ਦੀ ਕਾਰਵਾਈ। ਘੜੀ ਕੁ ਪਿੱਛੋਂ ਮਾਮੇ ਦਾ ਘੜਕਦਾ ਸਾਹ ਥੋੜ੍ਹਾ ਕੁ ਠੀਕ ਸੀ। ਅੰਗਾਂ-ਪੈਰਾਂ ਦੀ ਤੜਫਾਹਟ ਕਾਫ਼ੀ ਸਾਰੀ ਘੱਟ।

ਉਸਨੂੰ ਟਿਕਿਆ ਸਮਝ ਕੇ ਅਸੀਂ ਤਿੰਨੋਂ ਜਣੇ ਬਾਹਰ ਆ ਗਏ। ਉਹ ਦੋਨੋਂ ਮੇਰੇ ਲਈ ਅਜਨਬੀ ਸਨ, ਮੈਂ ਉਹਨਾਂ ਲਈ। ਮੁੰਡਾ ਤਾਂ ਖ਼ੈਰ ਆਪਣਾ ਕੰਮ ਭੁਗਤਾ ਕੇ ਚਲਾ ਗਿਆ, ਮੈਂ ਸਾਹਮਣੇ ਖੜ੍ਹੇ ਆਕਾਰ ਦੇ ਰਹਿੰਦੇ-ਬਚਦੇ ਪਛਾਣ-ਚਿੰਨ੍ਹ ਜੋੜਦਾ ਰਿਹਾ। ਇਹ ਗਿਆਨ ਸੀ, ਹਰੀਏ ਮਾਮੇ ਦਾ ਛੋਟਾ ਮੁੰਡਾ। ਕਰੀਬ ਕਰੀਬ ਮੇਰਾ ਹਾਣੀ। ਹੁਣ ਵੀਹ ਵਰ੍ਹੇ ਵੱਡਾ ਦਿਸਦਾ ਸੀ ਮੇਰੇ ਤੋਂ। ਦਾੜ੍ਹੀ ਸਾਰੀ ਪੂਰੀ ਚਿੱਟੀ। ਚਿੱਟੀ ਨਹੀਂ ਬੱਗੀ। ਅੰਦਰ ਵੱਲ ਨੂੰ ਧੱਸ ਗਈਆਂ ਅੱਖਾਂ। ਟੋਏ ਬਣੀਆਂ ਖ਼ਾਖਾਂ। ਉਸਨੂੰ ਪੂਰਾ ਪਛਾਣ ਕੇ ਮੇਰੀ ਜਿਵੇਂ ਲੇਅਰ ਹੀ ਨਿਕਲ ਗਈ। ਮੈਂ ਉਸਨੂੰ ਧਾਅ ਕੇ ਗਲਵੱਕੜੀ ਪਾ ਲਈ। ਪਰ, ਉਹ ਅਡੋਲ ਦਾ ਅਡੋਲ ਖੜ੍ਹਾ ਸੀ। ਉਸ ਲਈ ਇਸ ਦਾ ਜਿਵੇਂ ਕੋਈ ਅਰਥ ਹੀ ਨਾ ਹੋਵੇ। ਨਾ ਉਸਨੇ ਬਾਹਾਂ ਮੇਰੇ ਦੁਆਲੇ ਵਗਲ਼ੀਆਂ, ਨਾ ਸਿਰ ਮੇਰੇ ਮੋਢੇ 'ਤੇ ਰੱਖਿਆ। ਇਹ ਉਸਦਾ ਰੋਸਾ-ਗੁੱਸਾ ਸੀ ਮੇਰੇ 'ਤੇ - 'ਪੈਰ ਪੈਰ 'ਤੇ ਨਾਨਕੇ ਘਰ ਦੀ ਖ਼ਬਰਸਾਰ ਲੈਣ ਵਾਲਾ ਮੈਂ, ਕਈ ਕਈ ਦਿਨ ਊਦ੍ਹੋ ਮਾਮੇ ਨਾਲ ਗੱਲੀਂ ਲੱਗਾ ਰਹਿਣ ਵਾਲਾ ਬਲਕਾਰ, ਹੁਣ ਕਿਧਰੋਂ ਆ ਧਮਕਿਆ ਸੀ ਐਨੇ ਚਿਰੀਂ!'

ਏਨੇ ਕੁ ਨਾਲ ਵੀ ਉਸਦਾ ਅੰਦਰ ਹਲਕਾ ਨਹੀਂ ਸੀ ਹੋਇਆ। ਅਗਲੇ ਹੀ ਸਾਹ ਉਸਦਾ ਜਿਵੇਂ ਕੜ ਪਾਟ ਗਿਆ ਹੋਵੇ - ਉੱਚੀ ਉੱਚੀ ਰੋਣ-ਧੋਣ, ਵਿਚ-ਵਾਰ ਹਉਕੇ-ਹਟਕੋਰੇ, ਬੇ ਰੋਕ-ਟੋਕ ਅੱਥਰੂ। ਉਸ ਅੰਦਰ ਇਹ ਜਿਵੇਂ ਚਿਰਾਂ ਤੋਂ ਰੁਕੇ ਪਏ ਸਨ। ਮੈਂ ਉਸਨੂੰ ਇਉਂ ਕਰਦੇ ਨੂੰ ਰੋਕਿਆ ਨਾ। ਮੇਰੀਆਂ ਬਾਹਾਂ 'ਚੋਂ ਨਿਕਲ, ਉਹ ਖੂਹ ਦੀ ਉੱਖੜੀ-ਢੱਠੀ ਮੌਣ 'ਤੇ ਬੈਠ ਗਿਆ ਸੀ। ਉਸ ਅੰਦਰਲਾ ਗੁੱਭ-ਗੁਬਾਰ ਉਸਦੇ ਗਲ਼ੇ 'ਚੋਂ ਮਸਾਂ ਨਿਕਲਦੇ ਬੋਲ ਵੀ ਕੱਢਦੇ ਗਏ -"ਬੱਲੀ ਭਾਅ... ਹਾਰ ਗਿਆ ਮੈਂ...ਹਓਂਕ...। ਨਈਂ ਸਾਂਭੀ ਗਈ ਮੇਰੇ 'ਕੱਲੇ ਤੋਂ...ਹਓਂਅਕ...। ਸੰਤ ਸੌਹਰੀਂ ਜਾ ਵੜਿਆ...ਹਓਂਅ...। ਉਹ ਕਦੀਈ ਆਉਂਦਾ...ਉਹ ਵੀ ਹਿੰਸਾ ਮੰਗਣ...ਹਓਂਅ...। ਮੈਂ...ਮੈਂ... ਹਓਂਅ...। ਕੁੜੀਆਂ ਉਮਰੋਂ ਟੱਪ ਚੱਲੀਆਂ ਦੋਨੋਂ...ਹਉਂਅ। ਬੱਲੀ ਭਾਅ...ਲੋਕੀਂ...।"

ਇਕ ਵਾਰ ਫਿਰ ਉਸਦੀ ਚੀਕਵੀਂ ਤਿੱਖੀ ਲੇਅਰ ਨਿਕਲ ਗਈ। ਤਿੱਖੀ ਵੀ ਤੇ ਕਈ

ਗੁਣਾਂ ਦਰਦੀਲੀ ਵੀ। ਇਕ ਛੱਟ ਉਸਨੇ ਆਪਣਾ ਆਪ ਸਾਂਭ ਲਿਆ। ਸ਼ਾਇਦ ਉਸਨੂੰ ਲੱਗਾ ਹੋਵੇ ਕਿ ਕੁੜੀਆਂ ਦੀ ਗੱਲ ਕਰਦਾ ਉਹ ਵਾਧੂ ਦਾ ਬੋਲ ਗਿਆ ਹੈ। ਉਸਨੇ ਜਿਵੇਂ ਕਿਸੇ ਅੱਗੇ ਹੱਥ ਅੱਡ ਦਿੱਤਾ ਹੋਵੇ। ਅਗਲੇ ਹੀ ਪਲ ਉਸਨੇ ਮੈਲ਼ੇ-ਕੁਚੈਲ਼ੇ ਕੁਰਤੇ ਨਾਲ ਅੱਖਾਂ ਪੂੰਝ ਲਈਆਂ। ਘਰੋੜਵਾਂ ਖੰਗੂਰਾ ਮਾਰਕੇ ਗਲ਼ਾ ਸਾਫ਼ ਕਰ ਲਿਆ। ਹੁਣ ਤਕ ਚੱਲੀ-ਚਲਾਈ ਬਾਤ-ਚੀਤ ਮੁੱਢੋਂ ਬਦਲ ਦਿੱਤੀ-"ਹਾਅ ਮੰਗਲ ਦਾ ਮੁੰਡਾ ਸੀ, ਫੌਜੀ ਮੰਗਲ ਦਾ...। ਉਹ ਕਰ ਲੈਂਦਾ ਮਾੜਾ-ਪਤਲਾ ਓਹੜ-ਪੋੜ। ਜਿੱਦਣ ਚਾਚਾ ਵਾਹਲ਼ਾ ਈ ਤੰਗ ਹੋਵੇ...ਲੈ ਆਈਦਾ ਉਹਨੂੰ...।"

ਪਰ ਮੈਂ...ਮੈਨੂੰ ਉਸਦੀ ਆਖੀ ਨਾ ਪੂਰੀ ਤਰ੍ਹਾਂ ਸੁਣੀ, ਨਾ ਸਮਝ ਆਈ। ਉਸਦੇ ਵਹਿਣ 'ਚ ਰੁੜ੍ਹਿਆ ਮੈਂ ਉਸ ਵਾਂਗ ਹੀ ਬੇ-ਹਿਸ ਹੋਇਆ ਪਿਆ ਸੀ। ਊਦ੍ਹੋ ਮਾਮੇ ਨਾਲੋਂ ਵੱਧ ਮੈਂ ਉਸ ਦੇ ਅਤੀਤ ਨਾਲ, ਉਸਦੇ ਵਰਤਮਾਨ ਨਾਲ ਜੁੜਿਆ ਪਿਆ ਸੀ - "ਕਿੱਥੇ ਡਿੱਗੀ-ਢੱਠੀ ਮੌਣ 'ਤੇ, ਸਾਹਮਣੇ ਬੈਠਾ ਉਧੜਿਆ-ਉਧੜਿਆ ਗਿਆਨ, ਕਿੱਥੇ ਭਰ-ਜੁਆਨ ਮੁੱਸ-ਫੁੱਟ ਜਾਫ਼ੀ। ਗੱਠੇ-ਤਰਾਸ਼ੇ ਅੰਗ-ਪੈਰ। ਫ਼ੁਰਤੀਲੀ ਸੁਡੌਲ ਦੇਹ। ਜਿਸਦਾ ਨਾਂ ਸੁਣਦਿਆਂ ਅਗਲੀ ਟੀਮ ਉਈਂ ਸਹਿਮ ਜਾਂਦੀ ਸੀ, ਕਬੱਡੀ ਮੈਚ ਖੇਲਣ ਲੱਗਿਆਂ। ਪਰ ਹੁਣ...ਹੁਣ ਕੀ ਹੋ ਗਿਆ ਸੀ ਉਸਨੂੰ! ਕਿਨ੍ਹੇ ਕੀਤੀ ਸੀ ਉਸਦੀ ਇਹ ਖੋਹ-ਖਿੰਝ? ਆਪ ਨੂੰ ਤਾਂ ਉਸਨੂੰ ਨਾ ਕੋਈ ਵੈਲ ਸੀ, ਨਾ ਐਬ। ਬਚਿਆ ਰਿਹਾ ਸੀ ਮੁੱਢ ਸ਼ੁਰੂ ਤੋਂ। ਹਾਲੀਂ ਸੰਤ ਮਾਰ ਲੈਂਦਾ ਸੀ ਮੂੰਹ ਸਭ ਕਾਸੇ ਨੂੰ। ਪਰ ਗਿਆਨ, ਉਹ ਤਾਂ ਵੈਲੀਆਂ-ਨਿਸ਼ੇੜੀਆਂ ਦੇ ਕਦੀ ਲਾਗਿਉਂ ਦੀ ਵੀ ਨਹੀਂ ਸੀ ਲੰਘਿਆ। ਫਿਰ...ਫਿਰ ਉਸਦੀ ਇਵੇਂ ਦੀ ਬਣੀ ਵਿਗੜੀ ਦਸ਼ਾ ਦਾ ਕੌਣ ਸੀ ਜ਼ੁੰਮੇਂਦਾਰ।

ਮੇਰੇ ਨਾਵਲੀ ਗਿਆਨ ਨੇ ਵੀ ਮੈਨੂੰ ਇਸ ਉਲਝਣ 'ਚੋਂ ਬਾਹਰ ਨਾ ਕੱਢਿਆ। ਮੈਨੂੰ ਇਹ ਲਿਖਤ-ਸੂਝ ਕੋਰੀ ਨਹੀਂ ਤਾਂ ਕੱਚੀ ਜ਼ਰੂਰ ਲੱਗਣ ਲੱਗ ਪਈ। ਊਦ੍ਹੋ ਮਾਮੇ ਤੋਂ ਐਨੇ ਵਰ੍ਹੇ ਕੱਟੇ ਰਹਿਣ ਦਾ ਪਛਤਾਵਾ, ਮੇਰੇ ਦਿਲ-ਦਿਮਾਗ਼ ਨੂੰ ਜਿਵੇਂ ਜ਼ਖ਼ਮੀ ਕਰਨ ਲੱਗ ਪਿਆ। ਕਦੀ ਖੇਤ, ਕਦੀ ਯੂਨੀਵਰਸਿਟੀ, ਕਦੀ ਕੋਠੀ ਇਕ ਤਰ੍ਹਾਂ ਦਾ ਜਕੜ-ਜੰਜਾਲ ਬਣ ਕੇ ਰੋਕਦੇ ਰਹੇ ਸੀ ਮੈਨੂੰ, ਊਦ੍ਹੋ ਮਾਮੇ ਵੱਲ ਨੂੰ ਤੁਰਨ ਲੱਗੇ ਨੂੰ। ਹੁਣ...ਇਸ ਵਾਰ ਆਇਆ ਹੀ ਆਇਆ, ਤਾਂ ਮਾਮੇ ਦੀ ਹਾਲਤ...ਇਸ ਹੱਦ...।

ਇਕ-ਦਮ ਮੈਂ ਸਭ ਕੁਝ ਸੋਚਣਾ ਬੰਦ ਕਰ ਦਿੱਤਾ। ਨੀਵੀਂ ਪਾਈ ਬੈਠੇ ਗਿਆਨ ਨੂੰ ਹਲੂਣਿਆਂ- "ਉੱਠ ਜਾਹ, ਕਿਸੇ ਕਾਰ-ਮੋਟਰ ਦਾ ਪ੍ਰਬੰਧ ਕਰ। ਜੇ ਪਿੰਡ ਹੈਗੀ ਕਿਸੇ ਦੀ ਤਾਂ ਖਰੀ ਵਾਹਵਾ, ਭਾੜੇ 'ਤੇ ਕਰ ਲਿਆ। ਨਹੀਂ ਤਾਂ ਚਲਦੇ ਆਂ ਦੋ ਸੜਕੇ ਨੂੰ। ਮੈਂ ਵੀ ਚੱਲਦਾਂ ਤੇਰੇ ਨਾਲ। ਮਾਮੇ ਨੂੰ ਖੜੀਏ ਕਿਧਰੇ...।"

ਗਿਆਨ ਨੇ ਬਿਨਾਂ ਕਿਸੇ ਉੱਤਰ-ਹੁੰਗਾਰੇ ਦੇ ਸਾਈਕਲ ਲਿਆ। ਤੇਜ਼ ਤੇਜ਼ ਪੈਡਲ ਮਾਰਦਾ ਪਿੰਡ ਵੱਲ ਨੂੰ ਹੋ ਤੁਰਿਆ।

ਅੱਧੇ-ਪੌਣੇ ਘੰਟੇ 'ਚ ਹੀ ਅਸੀਂ ਸ਼ਹਿਰ ਸਰਕਾਰੀ ਹਸਪਤਾਲ ਦੇ ਐਮਰਜੈਂਸੀ ਵਾਰਡ ਵਿਚ ਸਾਂ। ਛਿੰਦੇ ਭੈਂਗੇ ਦੀ ਕਾਰ-ਟੈਕਸੀ 'ਚ। ਉਸਦੀ ਪਿੰਡ ਕਰਿਆਨੇ ਦੀ ਦੁਕਾਨ ਸੀ, ਨਾਲ ਨਾਲ ਟੈਕਸੀ ਕਾਰੋਬਾਰ।

ਊਦ੍ਹੋ ਮਾਮੇ ਨੇ ਅਜੇ ਤਕ ਸੁਰਤ ਨਹੀਂ ਸੀ ਕੀਤੀ। ਪਤਾ ਨਹੀਂ ਕਿਹੋ ਜਿਹਾ ਇਲਾਜ ਕੀਤਾ ਸੀ, ਮੰਗਲ ਫੌਜੀ ਦੇ ਝੋਲਾ-ਛਾਪ ਡਾਕਟਰ ਨੇ।

ਉਹ ਝੋਲਾ-ਛਾਪ ਤਾਂ ਖੈਰ ਲੱਭ ਹੀ ਗਿਆ ਸੀ ਆਪਣੇ 'ਕਲੀਨਿਕ' 'ਤੇ। ਉਹ ਤਾਂ ਤੁਰ ਵੀ ਪਿਆ ਸੀ ਗਿਆਨ ਨਾਲ ਉਸੇ ਵੇਲੇ। ਪਰ, ਐਥੇ ਵੱਡੇ ਸ਼ਹਿਰ ਦੇ ਵੱਡੇ ਸਰਕਾਰੀ ਹਸਤਪਾਲ 'ਚ ਜਿਵੇਂ ਉਜਾੜ ਪਈ ਹੋਵੇ ਦੁਪਹਿਰੇ ਦਿਨ ਦੇ। ਨਾ ਕੋਈ ਇੰਦਾ, ਨਾ ਪਰਿੰਦਾ। ਕਿਧਰੇ ਕੋਈ ਟਾਵੀਂ ਟਾਵੀਂ ਨਰਸ ਜ਼ਰੂਰ ਫਿਰਦੀ-ਘੁੰਮਦੀ ਦਿਸੀ ਐਧਰ-ਓਧਰ। ਪੁੱਛਣ 'ਤੇ



ਪਤਾ ਲੱਗਾ, ਦੋ ਵੱਜ ਚੁੱਕੇ ਸਨ, ਡਾਕਟਰ ਜਾ ਚੁੱਕੇ ਸਨ ਘਰਾਂ ਨੂੰ।

"ਪਰ ਇਹ ਤਾਂ ਐਮਰਜੈਂਸੀ...ਈ...ਈ...। ਏਥੇ ਤਾਂ ਕਿਸੇ ਨਾ ਕਿਸੇ ਦੀ ਡਿਊਟੀ...", ਮੇਰੀ ਤਲਖ਼ੀ, ਵਾਰਡ 'ਚੋਂ ਨਿਕਲ ਕੇ ਕਾਊਂਟਰ ਵੱਲ ਨੂੰ ਆਉਂਦੀ ਸਟਾਫ਼ ਨਰਸ ਵੱਲ ਨੂੰ ਉਭਾਸਰੀ। ਉਸ ਦਾ ਖਿਝੀ-ਖਪੀ ਦਾ ਉੱਤਰ ਸੀ-"ਤੁਸੀਂ ਆਪਣਾ ਮਰੀਜ਼ ਦਾਖਲ ਕਰੋ, ਹੋਰ ਗੱਲਾਂ ਰਹਿਣ ਦਿਓ..।"

ਮੈਂ, ਉਸ ਵੱਲੋਂ ਦਿੱਤਾ ਫਾਰਮ ਭਰ ਕੇ ਉਸ ਨੂੰ ਫੜਾਇਆ। ਉਸਨੇ ਦੋ ਸੌ ਵੀਹ ਰੁਪਏ ਮੰਗ ਲਏ।

"ਬੀਬੀ ਦੋ ਸੌ ਕਾਦ੍ਹਾ? ਵੀਹ ਤਾਂ ਮੰਨਿਆ ਫੀਸ ਹੋਣੀ ਆ, ਦਾਖ਼ਲਾ-ਫੀਸ...", ਗਿਆਨ ਨੂੰ ਸ਼ਾਇਦ ਦਾਖ਼ਲਾ ਫੀਸ ਦਾ ਥੋੜ੍ਹਾ ਕੁ ਇਲਮ ਹੈਗਾ ਸੀ।

"ਏਹ ਡਾਕਟਰ ਤੋਂ ਪੁੱਛਿਓ, ਉਹ ਸਾਨੂੰ ਏਨੇ ਈ ਆਖ ਕੇ ਗਏ ਆ...।" ਮੈਂ ਜੱਕ-ਤੱਕ ਨਾ ਕੀਤੀ, ਝੱਟ ਉਸਨੂੰ ਮੰਗੇ ਪੈਸੇ ਫੜਾ ਦਿੱਤੇ।

ਇਸ ਵਾਰ ਉਹ ਬੋਲੀ ਕੁਝ ਨਾ। ਉਂਝ ਸੱਜੇ ਹੱਥ ਦੀ ਪਹਿਲੀ ਉਂਗਲੀ ਸਿੱਧੀ ਕਰਕੇ ਐਮਰਜੈਂਸੀ ਰੂਮ ਦੇ ਅੰਦਰ ਵੱਲ ਨੂੰ ਘੁੰਮਦੀ ਕਰ ਦਿੱਤੀ। ਉਸ ਨੇ ਇਹ ਕਿਹਾ ਸੀ- "ਮਰੀਜ਼ ਨੂੰ ਉਸ ਬੈੱਡ 'ਤੇ ਲੇਟਦਾ ਕਰ ਦਿਓ।"

ਅਸੀਂ ਉਵੇਂ ਕਰ ਦਿੱਤਾ।

ਸਟਰੇਚਰ ਤੋਂ ਬੈੱਡ 'ਤੇ ਪਰਤ ਹੁੰਦੇ ਊਦ੍ਹੋ ਮਾਮੇ ਅੰਦਰੋਂ ਇਕ ਜ਼ੋਰਦਾਰ ਚੀਸ ਨਿਕਲੀ- "ਹਾਅ...ਏ...ਏ...।"

ਸੁਣਦਿਆਂ ਸਾਰ ਮੇਰੇ ਪੈਰਾਂ ਹੇਠਲੀ ਧਰਤੀ ਖਿਸਕ ਗਈ, ਹਾਏ ਤਾਂ ਉਸਨੇ ਹੁਣ ਤਕ ਕੱਢੀ ਹੀ ਨਹੀਂ ਸੀ ਮੂੰਹੋਂ। ਨਾ ਟੀਕਾ ਲਗਦੇ ਸਮੇਂ, ਨਾ ਮੰਜੀ 'ਤੇ ਪਏ ਤੜਫ਼ਦੇ ਨੇ, ਖੂਹ 'ਤੇ।

ਫਿਰ ਇਵੇਂ ਦੀ ਲਾਚਾਰਗੀ, ਉਹ ਵੀ ਮਾਮੇ ਵੰਨੀਓਂ। ਕੈਦਾਂ, ਕਾਲ-ਕੋਠੜੀਆਂ, ਮੁਸ਼ੱਕਤਾਂ, ਮਾਰਾਂ-ਕੁੱਟਾਂ ਨੂੰ ਟਿੱਚ ਜਾਨਣ ਵਾਲੇ ਊਦਮ ਸਿੰਘ ਗ਼ਦਰੀ ਮੂੰਹੋਂ...? ਮੈਂ ਸਾਰੇ ਦਾ ਸਾਰਾ ਮਿੱਟੀ ਹੋ ਗਿਆ। ਆਪ-ਮੁਹਾਰੇ ਮੇਰੇ ਦੋਨੋਂ ਹੱਥ ਅਰਦਾਸ ਕਰਨ ਵਾਂਗ ਜੁੜ ਗਏ। 'ਕਾਹਦੀ ਅਰਦਾਸ, ਕਿਹੋ ਜਿਹੀ ਬੇਨਤੀ।' ਕਿਸ ਦੀ ਖ਼ਾਤਰ, ਕਿਹਦੇ ਅੱਗੇ? ਆਪਣੇ ਆਪ ਨੂੰ ਸੰਭਾਲਦਾ ਰੱਖਣ ਲਈ ਜਾਂ ਊਦ੍ਹੋ ਮਾਮੇ ਦੀ ਪੀੜ ਮੁਕਤੀ ਲਈ? ਕਿਸੇ ਗੱਲ ਦੀ ਵੀ ਮੈਨੂੰ ਸਮਝ ਨਾ ਲੱਗੀ। ਊਦ੍ਹੋ ਮਾਮੇ ਨੇ ਤਾਂ ਇਵੇਂ ਕਦੀ ਵੀ ਨਹੀਂ ਸੀ ਕੀਤਾ। ਕਦੀ ਵੀ ਡੋਲਿਆ-ਘਬਰਾਇਆ ਨਹੀਂ ਸੀ ਉਹ। ਅਟਕ ਜੇਲ੍ਹ 'ਚ ਬੰਦ ਹੋਇਆ ਵੀ ਉਹ ਅਡੋਲ ਰਿਹਾ ਸੀ ਇਕ-ਦਮ। ...ਅਫ਼ਗਾਨੀ ਕੈਦ 'ਚੋਂ ਚਕਮਾ ਦੇ ਕੇ ਭੱਜਿਆ, ਲੁਕ-ਛਿਪ ਕੇ ਦੇਸ਼ ਮੁੜਦਾ ਮਾਮਾ ਦੋ ਗ਼ਦਰੀਆਂ ਸਮੇਤ ਮੁੜ ਫੜ ਹੋ ਕੇ ਅਟਕ ਜੇਲ੍ਹ 'ਚ ਪੁੱਜ ਗਿਆ, ਤੇ ਪੁੱਜਦਿਆਂ ਸਾਰ ਹੀ ਵਹਿਸ਼ੀ ਕਿਸਮ ਦੇ ਜੇਲਰ ਚੰਦਰਭਾਨ ਨਾਲ ਉਲਝ ਪਿਆ ਸੀ, ਪਰੇਡ ਮਸਲੇ 'ਤੇ।

ਆਪਣੇ ਮੁਕਤੀ-ਪੰਧ ਦਾ ਵੇਰਵਾ ਦੱਸਦੇ ਊਦ੍ਹੋ ਮਾਮੇ ਨੇ ਇਕ ਵਾਰ ਦੱਸਿਆ ਸੀ ਮੈਨੂੰ ਕਿ,-"ਉਸ ਤੋਂ ਪਹਿਲਾਂ ਅਟਕ ਜੇਲ੍ਹ 'ਚ ਪੁੱਜੇ ਕਰੀਬ ਸਾਰੇ ਕੈਦੀ ਰਾਜਸੀ ਸਨ। ਫੜ ਤਾਂ ਉਹ ਨਾ-ਮਿਲਵਰਤਣ ਅੰਦੋਲਨ ਕਾਰਨ ਹੋਏ ਸਨ, ਪਰ ਉਹਨਾਂ 'ਚ ਦਿੱਖ ਵਜੋਂ ਬਹੁਤੇ ਅਕਾਲੀ ਸਨ। ਥੋੜ੍ਹੇ ਕੁ ਕਾਂਗਰਸੀ, ਆਰੀਆ ਸਮਾਜੀ, ਲੀਗੀ ਵੀ ਸਨ। ਉਹਨਾਂ ਵਿਚ ਇਕ ਆਜ਼ਾਦ ਟੋਲਾ ਵੀ ਸੀ ਸਹਿੰਸਰੇ ਹੋਣਾਂ ਦਾ। ਇਹ ਟੋਲਾ ਉਸ ਵਾਂਗ ਰਵਾਇਤੀ ਕਿਸਮ ਦੇ ਪਾਠ-ਪਠਨ ਵਿਚ ਕੋਈ ਯਕੀਨ ਨਹੀਂ ਸੀ ਰੱਖਦਾ। ਨਾ ਰੱਬ ਦੀ ਹੋਂਦ, ਨਾ-ਹੋਂਦ 'ਤੇ ਕੋਈ ਇਤਰਾਜ਼ ਸੀ ਇਸ ਨੂੰ। ਉਂਝ ਇਹ ਸਾਰੇ ਹੀ ਹੱਦੋਂ ਵੱਧ ਤੰਗ ਸਨ ਚੰਦਰਭਾਨ ਤੋਂ। ਉਸਦੀ ਜ਼ਾਲਮਾਨਾਂ ਕਿਸਮ ਦੀ ਪਰੇਡ ਤੋਂ। ਰੋਟੀ ਵੇਲੇ, ਨਹਾਉਣ ਵੇਲੇ, ਜੰਗਲਪਾਣੀ ਜਾਣ ਵੇਲੇ, ਸੌਣ ਵੇਲੇ, ਜਾਗਣ ਵੇਲੇ, ਗੱਲ

ਕੀ ਪੈਰ-ਪੈਰ 'ਤੇ ਪਰੇਡ, ਪੈਰ ਪੈਰ 'ਤੇ ਗਿਣਤੀ, ਉਹ ਵੀ ਲਾਈਨ ਹਾਜ਼ਰ ਕਰਕੇ। ਆਖ਼ਰ ਸਾਰੇ ਹੀ ਬਾਗ਼ੀ ਹੋ ਗਏ। ਪਰੇਡ-ਅਦੂਲੀ ਸ਼ੁਰੂ, ਖਾਣਾ-ਪੀਣਾ ਬੰਦ। ਜੇਲ੍ਹ-ਹਾਕਮਾਂ ਨੂੰ ਚੜ੍ਹ ਗੁੱਸਾ ਗਿਆ, ਉਹਨਾਂ ਹੋਰ ਵੀ ਸਖ਼ਤੀ ਕਰ ਦਿੱਤੀ। ਕਈ ਸਾਰੇ ਹਰਬੇ ਵਰਤ ਕੇ ਆਖ਼ਰ ਉਹ ਮਾਰ-ਕੁੱਟ 'ਤੇ ਉੱਤਰ ਆਏ। ਵਾਰੀ ਲਾ ਕੇ। ਇਹ ਕੁੱਟਾਂ-ਮਾਰਾਂ ਕਾਂਗਰਸੀ, ਆਰੀਆ ਸਮਾਜੀ ਤਾਂ ਸਹਿ-ਸਹਾਰ ਗਏ ਔਖੇ-ਸੌਖੇ। ਪਰ ਤੀਜੇ ਕੁ ਦਿਨ ਅਕਾਲੀ ਟੋਲੇ 'ਚੋਂ ਭਗਵਾਨ ਸਿੰਘ ਢੰਡ ਕਸੇਲ ਨੇ ਉਸ ਵੱਲ ਨੂੰ ਪੈਰ ਪੁੱਟਣ ਲੱਗੇ ਜੇਲ੍ਹ - ਗਾਰਡਾਂ, ਗੁੰਡੇ-ਲੰਬੜਦਾਰਾਂ ਨੂੰ ਜ਼ੋਰਦਾਰ ਭਬਕ ਮਾਰੀ - "ਖ਼ਬਰਦਾਰ ਜੇ ਹੱਥ ਚੁੱਕਿਆ ਮੇਰੇ 'ਤੇ। ਖ਼ੂਨ ਪੀ ਜਾਊਂ ਮੈਂ ਤਾਜ਼ਾ ਖ਼ੂਨ। ਲੋਹਾ ਘੋਲ ਕੇ ਪੀਤਾ ਵਾ ਮੈਂ, ਲੋਹਾ।" ਉਸਨੇ ਪੈਂਦੀ ਸੱਟੇ ਤਿੰਨਾਂ ਕੁ ਨੂੰ ਖਿੱਚਵੀਂ ਭੁਆਂਟਣੀ ਦੇ ਮਾਰੀ। ਤਿੰਨੇ ਮੂੰਹਦੜੇ-ਮੂੰਹ ਚਿੱਤ। ਉਹਨਾਂ 'ਚੋਂ ਡੋਲਦੇ-ਡਿੱਗਦੇ ਦਾ ਇਕ ਦਾ ਸਿਰ ਚੰਦਰਭਾਨ ਦੇ ਚੱਡਿਆਂ 'ਚ ਜਾ ਵੱਜਾ। ਚੰਦਰਭਾਨ ਦਾ ਕੁੱਲਾ-ਪੱਗ ਕਿਧਰੇ, ਰੂਲ-ਸੋਟਾ ਕਿਧਰੇ, ਆਪ ਉਹ ਕਿਧਰੇ। ਲਾਲ-ਪੀਲਾ ਹੋਏ ਨੂੰ ਉਸ ਨੂੰ ਜਾਣੋਂ ਅੱਗ ਹੀ ਲੱਗ ਗਈ। ਉਸਨੇ ਇਕੋ-ਵਾਰਗੀ ਹੱਲਾ ਬੋਲ ਦਿੱਤਾ ਭਗਵਾਨ ਸਿੰਘ 'ਤੇ। ਕਈ ਜਣੇ ਹੋਰ ਵੀ ਟੁੱਟ ਕੇ ਪੈ ਗਏ ਉਸਨੂੰ। ਘੱਟ ਤਾਂ ਉਹਨੇ ਵੀ ਨਾ ਕੀਤੀ ਅੱਗੋਂ, ਪਰ ਪੰਦਰਾਂ-ਵੀਹਾਂ ਸਾਹਮਣੇ ਉਸਦੀ ਪੇਸ਼ ਨਾ ਗਈ ਇਕੱਲੇ ਦੀ। ਡਾਂਗਾਂ-ਸੋਟੇ, ਠੁੱਡੇ-ਹੁੱਜਾਂ, ਉਸਨੂੰ, ਉਹਨਾਂ ਹਲਾਲ ਹੀ ਕਰ ਸੁੱਟਿਆ। ਆਪਣੀ ਬੈਰਕ ਲਾਗੇ ਖੜ੍ਹੇ ਉਦੋਂ ਮਾਮੇ ਤੋਂ ਉਸਦੀ ਮਾਰ-ਕੁੱਟ ਸਹਾਰੀ ਨਾ ਗਈ। ਤੇਜ਼ ਦੁੜਕੀ ਦੌੜ ਕੇ, ਉਹ ਉਸ ਉੱਪਰ ਜਾ ਵਿਛਿਆ। ਕਸੇਲੇ ਉੱਪਰ ਵਰ੍ਹਨ ਵਾਲੀ ਡਾਂਗ ਮਾਮੇ ਨੂੰ ਸੇਕਾ ਲਾਉਣ ਲੱਗੀ। ਉਸਦਾ ਪਿੱਠ-ਪਿੰਡਾ, ਲੱਤਾਂ-ਬਾਹਾਂ, ਸਿਰ-ਮੂੰਹ ਸਭ ਝੰਬੇ ਗਏ। ਉਸਦੇ ਮੂੰਹੋਂ ਹਰ ਸਾਹ ਨਿਕਲਦੇ ਬੋਲ, ਗੁਰ-ਫਤੇਹ ਦਾ ਜੈਕਾਰਾ ਸਨ ਜਾਂ ਇਨਕਲਾਬ ਜ਼ਿੰਦਾਬਾਦ ਦਾ ਨਾਅਰਾ। ਉਸਨੇ ਇਕ ਵਾਰ ਵੀ ਕਿਧਰੇ 'ਹਾਏ' ਨਹੀਂ ਸੀ ਆਖੀ, ਬੇ-ਹੋਸ਼ ਹੋ ਜਾਣ ਤਕ ਵੀ ਨਹੀਂ।

ਹਸਪਤਾਲ ਦੇ ਐਮਰਜੈਂਸੀ ਬੈੱਡ 'ਤੇ ਪਾਉਣ ਲੱਗੇ ਮਾਮੇ ਮੂਹੋਂ ਨਿਕਲੀ 'ਹਾਏ' ਨੇ ਮੇਰੀ ਜਾਨ ਹੀ ਕੱਢ ਲਈ। ਸਾਫ਼ ਜ਼ਾਹਰ ਸੀ, ਉਸਨੂੰ ਝੱਲਣਾ ਪੈ ਰਿਹਾ ਦੁੱਖ, ਚੰਦਰਭਾਨੀ ਮਾਰ ਨਾਲੋਂ ਕਈ ਗੁਣਾਂ ਵੱਧ ਸੀ। ਵੱਧ ਵੀ ਤੇ ਰੂਹ-ਚੀਰਵਾਂ ਵੀ। ਮੈਥੋਂ ਆਪਣਾ ਆਪ ਸੰਭਾਲਿਆ ਨਾ ਗਿਆ। ਮਾਮੇ ਅੰਦਰ ਦੀ ਪੀੜ-ਚੀਸ ਜਿਵੇਂ ਮੇਰੇ ਅੰਦਰ ਪ੍ਰਵੇਸ਼ ਕਰ ਗਈ। ਲੁੜ੍ਹਕਦੇ-ਡੋਲਦੇ ਕਮਰਿਉਂ ਬਾਹਰ ਨਿਕਲਦੇ ਦਾ ਮੇਰਾ ਤਲਖ਼ ਆਪਾ ਹੋਰ ਵੀ ਪ੍ਰਚੰਡ ਹੋ ਗਿਆ-"ਨਰਸ, ਓ ਨਰਸ...ਕਦ ਆਊ ਤੇਰਾ ਡਾਟਕਰ? ਲਿਆ ਦੇਅ ਮੈਨੂੰ ਉਦ੍ਹਾ ਫ਼ੋਨ ਨੰਬਰ...ਮੈਂ ਕਰਦਾਂ ਉਸ ਮਾਦਰ..ਨਾ' ਗੱਲ। ਮਰੀਜ਼ ਦੀ ਜਾਨ 'ਤੇ ਬਣੀ ਪਈ ਆ, ਉਹ ਭੈਣ...ਪਤਾ ਨਈਂ ਕਿੱਧਰ ਤੁਰਿਆ ਫਿਰਦਾ...।"

ਮੇਰੇ ਅੰਦਰਲਾ ਕਬਾਇਲੀ ਜੱਟ ਇਕ-ਦਮ ਉਭਾਸਰ ਪਿਆ।

ਪਰ, ਝੱਟ ਹੀ ਇਹ ਟਰੇਅ ਚੁੱਕੀ ਆਉਂਦੀ ਇਕ ਬਲੂਰ ਜਿਹੀ ਨਰਸ ਸਾਹਮਣੇ ਛਿੱਥਾ ਪੈ ਗਿਆ। ਉਸਦੀ ਤਾੜਵੀਂ ਨਿਗਾਹ ਜਿਵੇਂ ਮੈਨੂੰ ਲਾਅਨਤ ਪਾ ਰਹੀ ਸੀ-'ਅਕਲ ਕਰ, ਕੁਸ਼ ਅਕਲ...ਪੜ੍ਹਿਆ ਲਿਖਿਆ ਜਾਪਦਾਂ...ਧੀਆਂ-ਭੈਣਾਂ ਸਾਹਮਣੇ ਗਾਲ੍ਹਾਂ...।'

ਉਸਦੇ ਸਹਿਜ-ਟਿਕਵੇਂ ਹੱਥ ਮਾਮੇ ਦੀ ਮੁੱਢਲੀ-ਸਹਾਇਤਾ ਕਰਦੇ ਨਾਲ ਦੀ ਨਾਲ ਉਸ ਨਾਲ ਬਾਤ-ਚੀਤ ਵੀ ਕਰਨ ਲੱਗ ਪਏ-"ਦਰਦ ਕਿੱਥੇ ਹੁੰਦੀ...ਖੰਘ ਕਿੰਨੇ ਚਿਰਾਂ ਤੋਂ ਆਂ...ਸਾਹ ਕਦੋਂ ਤੋਂ ਰੁਕਦਾ...?"

ਉਸਦੇ ਗੁਲੂਕੋਸ ਟੀਕਿਆਂ ਨੇ ਮਾਮੇ ਨੂੰ ਥੋੜ੍ਹਾ ਕੁ ਸੁਰਤ ਸਿਰ ਕਰ ਲਿਆ ਸੀ। ਪਰ ਕਿਸੇ ਵੀ ਡਾਕਟਰ ਦੀ ਕੋਈ ਉੱਘ-ਸੁੱਘ ਨਹੀਂ ਸੀ ਅਜੇ। ਨਾ ਵੱਡੇ ਦੀ, ਨਾ ਛੋਟੇ ਦੀ।

ਮਾਮਾ ਨਰਸ ਨਾਲ ਗੱਲਾਂ-ਬਾਤਾਂ ਕਰਕੇ ਫਿਰ ਸੌਂ ਗਿਆ।



ਸ਼ਾਮ ਦੇ ਸੱਤ ਕੁ ਵਜੇ ਕੋਈ ਜਣਾ ਝੱਖੜ ਵਰਗੀ ਤੇਜ਼ੀ ਨਾਲ ਵਾਰਡ ਅੰਦਰ ਦਾਖ਼ਲ ਹੋਇਆ। ਮਧਰਾ ਕੱਦ, ਮੂੰਹ-ਸਿਰ ਦੀ ਘੋਟਵੀਂ ਹਜ਼ਾਮਤ, ਭੜਕੀਲੇ ਰੰਗੀ ਪੈਂਟ-ਕਮੀਜ਼, ਪੈਰੀਂ ਚਿੱਟੇ ਐਕਸ਼ਨੀ ਬੂਟ। ਦੇਖਣ-ਚਾਖਣ ਨੂੰ ਨਿਰਾਪੁਰਾ ਆਰਕੈਸਟਰਾ ਬਾਜਦਾਰ। ਪਰ ਉਸਦੇ ਇਕ ਹੱਥ ਲਮਕਦੀ ਸਾਹ-ਟੋਹਣੀ ਉਸ ਦੇ ਡਾਕਟਰ ਹੋਣ ਦਾ ਪ੍ਰਮਾਣ ਬਣਦੀ ਸੀ। ਉਸਨੇ ਆਪਣੀ ਚਾਲ ਵਰਗੀ ਤੇਜ਼ੀ ਨਾਲ ਮਾਮੇ ਦੀ ਛਾਤੀ-ਪਿੱਠ ਟੋਹੀ। ਬੰਦ ਹੋਈਆਂ ਅੱਖਾਂ ਪੁੱਟ ਕੇ ਦੇਖੀਆਂ। ਫਿਰ, ਝੱਟ ਦੇਣੀ ਰਿਪੋਰਟ-ਕਾਰਡ 'ਤੇ ਕਿੰਨੀ ਸਾਰੀ ਇਬਾਰਤ ਲਿਖ ਕੇ ਕਮਰਿਉਂ ਬਾਹਰ ਨਿਕਲ ਗਿਆ। ਬੀਮਾਰੀ ਦਾ ਨਾਂ-ਥਹੁ ਜਾਨਣ ਲਈ, ਮੈਂ ਥੋੜ੍ਹੇ ਕੁ ਕਦਮ ਉਸ ਪਿੱਛੇ ਤੁਰਿਆ ਵੀ, ਪਰ ਉਹ ਮੈਥੋਂ ਕਿੰਨੀ ਸਾਰੀ ਵਿੱਥ ਬਣਾ ਕੇ ਸਾਹਮਣੇ ਖੜ੍ਹੀ ਕਾਰ 'ਚ ਚਲਦਾ ਬਣਿਆ।

ਮੂੰਹ-ਸਿਰ ਲਮਕਾਈ ਮੁੜਿਆ, ਮੈਂ ਫਿਰ ਐਮਰਜੈਂਸੀ ਰੂਮ 'ਚ ਸਾਂ। ਮੇਰੇ ਹੱਥ 'ਚ ਹੁਣ ਬਲੱਡ-ਟੈਸਟ, ਸਟੂਲ-ਟੈਸਟ, ਸਪਿੱਟ-ਟੈਸਟ, ਯੂਰਿਨ-ਟੈਸਟ, ਐਕਸ-ਰੇ-ਸਕੈਨ ਵਰਗੇ ਕਈ ਸਾਰੇ ਟੈਸਟਾਂ ਦੀ ਲੰਮੀ ਸੂਚੀ ਸੀ। ਮੈਂ ਘੜੀ ਦੇਖੀ, ਸਾਢੇ ਸੱਤ ਵੱਜ ਚੁੱਕੇ ਸਨ। ਸੂਰਜ ਛਿਪਣ ਕੰਢੇ ਸੀ। ਬਾਜ਼ਾਰ ਬੰਦ ਹੋ ਜਾਣ ਦਾ ਵੇਲਾ। ਹਸਪਤਾਲ ਦੀ ਟੈਸਟ-ਲੈਬ ਖੁੱਲ੍ਹੇ ਹੋਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ ਇਸ ਸਮੇਂ। ਹੁਣ ਕੀ ਕੀਤਾ ਜਾਏ? ਪ੍ਰਸ਼ਨ ਦੇ ਰੂ-ਬ-ਰੂ ਮੈਂ ਅਜੇ ਕਿਸੇ ਸਿਰੇ ਨਹੀਂ ਸੀ ਲੱਗਾ ਕਿ ਚਾਰ-ਪੰਜ ਜੀਨਧਾਰੀ ਬੇਹੱਦ ਸ਼ਾਇਸਤਗੀ ਨਾਲ ਮੇਰੇ ਆਸ-ਪਾਸ ਆ ਖੜੋਏ। ਉਹਨਾਂ 'ਚੋਂ ਪਹਿਲ ਕਿਸ ਨੇ ਕੀਤੀ, ਇਹ ਤਾਂ ਮੈਨੂੰ ਪਤਾ ਨਾ ਲੱਗਾ, ਉਂਝ ਸਾਰੇ ਹੀ ਜਿਵੇਂ ਮੇਰੀ ਬਾਂਹ ਫੜਨ ਲਈ ਆਏ ਹੋਣ - "ਤੁਸੀਂ ਫ਼ਿਕਰ ਨਾ ਕਰੋ ਜੀ, ਸਾਡੇ ਲੈਬ ਸਾਰੀ ਰਾਤ ਖੁੱਲ੍ਹੇ ਰਹਿੰਦੇ। ਚਾਹੋ ਤਾਂ ਦੋ ਘੰਟਿਆਂ ਨੂੰ ਅੱਪੜਦੀਆਂ ਕਰ ਦਿਆਂਗੇ ਰੀਪੋਰਟਾਂ। ਨਹੀਂ ਸਵੇਰੇ ਡਾਕਟਰ ਦੇ ਆਉਣ ਤਕ ਸਾਰੀ ਫ਼ਾਇਲ ਤਿਆਰ ਸਮਝੋ।"

"ਇਹੀ ਤਾਂ ਫ਼ਰਕ ਆ ਸਾਡੇ 'ਚ ਤੇ ਸਰਕਾਰੀ ਕਰਮਚਾਰੀਆਂ 'ਚ, ਉਹਨਾਂ ਤੁਹਾਡਾ ਕਲ੍ਹ ਦਾ ਸਾਰਾ ਦਿਨ ਪੂਰਾ ਖ਼ਰਾਬ ਕਰਕੇ ਵੀ ਤੁਹਾਡੇ ਹੱਥ ਪੱਲੇ ਕੁਸ਼ ਨਈਂ ਪਾਉਣਾ। ਰੁਪੱਈਏ ਵੀ ਛੇਆਂ-ਦਸਾਂ ਦੀ ਥਾਂ ਸੱਠ-ਸੌ ਝਾੜਨੇ ਆ। ਅਸਲ ਫ਼ੀਸ ਦੇ ਸੱਜੇ ਵੰਨੇ ਸਿਫ਼ਰਾਂ ਜੋੜ ਕੇ।" ਇਹ ਆਵਾਜ਼ ਪਹਿਲੀ ਨਾਲੋਂ ਬਦਲਵੀਂ ਸੀ।

ਮੈਂ ਹੈਰਾਨ ਸਾਂ ਇਹ ਇੱਲ੍ਹਾਂ ਕਿੱਧਰੋਂ ਆ ਝਪਟੀਆਂ ਸਨ ਮੇਰੇ 'ਤੇ। ਇਹਨਾਂ ਨੂੰ ਪਤਾ ਕੀਹਨੇ ਦਿੱਤਾ ਸੀ ਮੇਰਾ, ਮਾਮੇ ਦੇ ਐਥੇ ਪੁੱਜਣ ਦਾ। ਫਿਰ ਝੱਟ ਹੀ ਮੈਨੂੰ ਇਸ ਤੰਤਰ ਦੀ ਭਿਣਕ ਵੀ ਪੈ ਗਈ। ਇਹ ਸਭ ਇੱਥੋਂ ਦੇ ਡਾਕਟਰੀ ਅਮਲੇ ਦੀ ਕਾਰਾਗਰੀ ਸੀ। ਇਹਨਾਂ ਨਾਲ ਚੱਲਦੇ ਹਿੱਸੇ-ਪੱਤੀਆਂ ਦੀ ਕਰਾਮਾਤ।

ਮੈਂ ਅਜੇ ਇਹਨਾਂ ਅਣ-ਸੱਦੇ ਪ੍ਰਾਹੁਣਿਆਂ ਨੂੰ ਕੋਈ ਹਾਂ-ਨਾਂਹ ਨਹੀਂ ਸੀ ਕੀਤੀ ਕਿ ਬੈੱਡ 'ਤੇ ਪਿਆ ਉਦੋਂ ਮਾਮਾ ਪਹਿਲਾਂ ਥੋੜ੍ਹਾ ਕੁ ਹਿੱਲਿਆ, ਫਿਰ ਤੜਫਣ ਲੱਗ ਪਿਆ, ਬੇ-ਤਹਾਸ਼ਾ। ਸੱਜਿਉਂ ਖੱਬੇ, ਖੱਬਿਉਂ ਸੱਜੇ। ਸਹਿਜ ਪਸਰੀਆਂ ਲੱਤਾਂ ਕਦੀ ਗੋਡਿਆਂ ਤਕ 'ਕੱਠੀਆਂ ਹੋ ਜਾਂਦੀਆਂ, ਕਦੀ ਢਿੱਡ ਨੂੰ ਆ ਲਗਦੀਆਂ। ਇਵੇਂ ਹੀ ਬਾਹਾਂ। ਇਕ ਬਾਂਹ 'ਤੇ ਲੱਗਾ ਗੁਲੂਕੋਸ ਪਹਿਲਾਂ ਖਿੱਚ ਹੋ ਕੇ ਪਾਸੇ ਲੁੜ੍ਹਕ ਗਿਆ, ਫਿਰ ਲੱਥ ਕੇ ਹੇਠਾਂ ਜਾ ਡਿੱਗਾ ਸਟੈਂਡ ਸਮੇਤ। ਉੱਪਰ-ਹੇਠਾਂ ਹੁੰਦੀ ਛਾਤੀ ਅਜੀਬ ਤਰ੍ਹਾਂ ਨਾਲ ਧੜਕਣ ਲੱਗ ਪਈ। ਨਾ ਮਾਮੇ ਨੂੰ ਹੁੱਥੂ ਆਉਂਦਾ ਸੀ, ਨਾ ਖੰਘ ਪੱਟ ਹੁੰਦੀ ਸੀ ਉਸਦੀ।

ਉਸ ਦੀ ਇਵੇਂ ਦੀ ਬਣੀ ਹਾਲਤ ਦੇਖ ਕੇ ਥੋੜ੍ਹਾ ਕੁ ਹਟਵੀਂ ਖੜ੍ਹੀ ਨਰਸ, ਝੱਟ ਉਸਦੇ ਲਾਗੇ ਨੂੰ ਸਰਕ ਆਈ। ਫ਼ਿਕਰਮੰਦ ਤਾਂ ਨਹੀਂ ਥੋੜ੍ਹੀ ਕੁ ਚਿੰਤਾਵਾਨ ਜ਼ਰੂਰ ਹੋਈ ਜਾਪੀ ਉਹ। ਉਹਨੇ ਜੇਬੀ ਫ਼ੂਨ ਕੱਢ ਕੇ ਕਿਧਰੇ ਗੱਲ-ਬਾਤ ਕੀਤੀ ਕੋਈ। ਨਾਲ ਹੀ ਉਸਨੇ ਆਪਣਾ ਲਕਾ-ਤੁਕਾ ਲਪੇਟਦੀ ਨੇ ਸਾਡੇ ਲਈ ਅਗਲਾ ਹੁਕਮ ਜਾਰੀ ਕਰ ਦਿੱਤਾ-"ਡਾਅਕ ਸਾਬ੍ਹ ਕਹਿੰਦੇ

ਆ, ਇਸ ਨੂੰ ਕਿਧਰੇ ਹੋਰਥੇ ਸ਼ਿਫਟ ਕਰਨਾ ਪੈਣਾ, ਕਿਸੇ ਵੱਡੇ ਹਸਪਤਾਲ। ਸਾਡੇ ਪਾਸ ਪ੍ਰਬੰਧ ਹੈ ਨਈਂ। ਏਨ੍ਹਾਂ ਦੇ ਫੇਫੜੇ 'ਚ ਪਾਣੀ ਭਰ ਗਿਆ।" ਮਾਮੇ ਲਾਗੇ ਮਿੱਟੀ ਹੋਏ ਖੜ੍ਹੇ ਦੇ ਮੇਰੇ ਸਾਹ ਰਹਿੰਦੇ ਵੀ ਸੂਤੇ ਗਏ। ਤਾਂ ਵੀ ਥੋੜ੍ਹਾ ਕੁ ਸੰਭਲਦੇ ਨੇ ਮੈਂ ਬਾਹਰ ਬੈਠੇ ਗਿਆਨ ਤਕ ਸੂਚਨਾ ਅੱਪੜਦੀ ਕੀਤੀ। ਫਿਰ ਉਸੇ ਨਰਸ ਤੋਂ ਸ਼ਿਫ਼ਟਿੰਗ-ਪ੍ਰਬੰਧ ਬਾਰੇ ਜਾਣਕਾਰੀ ਲਈ।

ਐਂਬੂਲੈਂਸ ਹਸਪਤਾਲ ਕੋਲ਼ ਹੈਗੀ ਸੀ, ਸਿਰਫ਼ ਤੇਲ ਦਾ ਖ਼ਰਚ-ਪਾਣੀ ਹੋਣਾ ਸੀ ਸਾਡਾ। ਹੋਰ ਕਰ ਵੀ ਕੀ ਸਕਦੇ ਸੀ ਅਸੀਂ। ਜਿਹੋ ਜਿਹੇ ਪਿੰਡੋਂ ਤੁਰੇ ਸੀ ਖ਼ੂਹ ਤੋਂ, ਉਸੇ ਤਰ੍ਹਾਂ ਅੱਗੇ ਨੂੰ ਹੋ ਤੁਰੇ। ਹੋਰ ਵੱਡੇ ਸ਼ਹਿਰ ਦੇ ਹੋਰ ਵੱਡੇ ਹਸਪਤਾਲ ਨੂੰ।

ਤੜਫ਼ਦਾ-ਘੜਕਦਾ ਮਾਮਾ ਕਦੀ ਅਸਲੋਂ ਬੇ-ਹੋਸ਼ ਹੋ ਜਾਂਦਾ, ਕਦੀ ਥੋੜ੍ਹੀ ਕੁ ਸੁਰਤ ਕਰਕੇ ਸਾਡੇ ਦੋਨਾਂ ਵੱਲ ਨੂੰ ਦੇਖ ਲੈਂਦਾ। ਸਾਨੂੰ, ਅੰਦਰਲੀ ਪੀੜ ਦੱਸਣ ਸਮਝਾਉਣ ਲਈ ਉਸਦੀ ਛਾਤੀ, ਉਸਦੇ ਬੋਲ ਜਿਵੇਂ ਪੂਰੀ ਤਰ੍ਹਾਂ ਜਵਾਬ ਦੇ ਗਏ ਹੋਣ।

ਦਿਨ ਵੇਲੇ ਦਾ ਦੋ ਘੰਟੇ ਦਾ ਸਫ਼ਰ, ਰਾਤ ਸਮੇਂ ਢਾਈ-ਪੌਣੇ ਤਿੰਨ ਘੰਟਿਆਂ 'ਚ ਮੁਕਦਾ ਹੋਣਾ ਸੀ ਕਿਧਰੇ।

ਗਿਆਨ ਨੀਵੀਂ ਪਾਈ ਗੁੰਮ-ਸੁੰਮ ਹੋਇਆ ਬੈਠਾ ਸੀ ਤੇ ਮੈਂ...ਮੈਨੂੰ ਗੰਭੀਰ ਕਿਸਮ ਦੀ ਅੱਚੋਆਈ ਨੇ ਤੜਪ ਚਾੜ੍ਹ ਰੱਖੀ ਸੀ। ਮੈਂ ਕਦੀ ਰਿਹਾਇਸ਼ੀ ਮੁਲਕ ਚਲਿਆ ਜਾਂਦਾ, ਕਦੀ ਇੱਥੇ ਆ ਪੁੱਜਦਾ ਆਪਣੇ ਦੇਸ਼ 'ਚ। ਇੱਥੋਂ ਦੇ ਡਾਕਟਰੀ ਅਮਲੇ ਨੇ ਇਕ ਤਰ੍ਹਾਂ ਨਾਲ ਧੱਕੇ ਮਾਰੇ ਸਨ, ਹਸਪਤਾਲ ਆਏ ਮਰੀਜ਼ ਮਾਮੇ ਨੂੰ। ਓਥੋਂ ਦਾ ਚਕਿੱਤਸਾ ਪ੍ਰਬੰਧ ਆਪ ਜ਼ੁੰਮੇਂਵਾਰ ਸੀ ਮਰੀਜ਼ ਨੂੰ ਘਰ ਤੋਂ ਮੁੜ ਘਰ ਤਕ ਪੁੱਜਦਾ ਕਰਨ ਦਾ।

ਸਾਨੂੰ ਬੇ-ਹਵਾਸ ਹੋਏ ਦੇਖਕੇ ਐਂਬੂਲੈਂਸ ਚਾਲਕ ਨੇ ਸ਼ਾਇਦ ਸਹਿਵਨ ਪੁੱਛਿਆ ਹੋਵੇ -"ਕਦ ਕੁ ਦੇ ਆ ਐਨੇ ਢਿੱਲੇ ਬਾਪੂ ਜੀ...?"

ਇਸ ਦਾ ਉੱਤਰ ਮੇਰੇ ਪਾਸ ਹੈ ਕੋਈ ਨਹੀਂ ਸੀ, ਗਿਆਨ ਤੋਂ ਦਿੱਤਾ ਨਾ ਗਿਆ।

ਸਾਡੀ ਚੁੱਪ ਦੀ ਮਜਬੂਰੀ ਜਿਵੇਂ ਉਸ ਨੇ ਤਾੜ ਲਈ ਹੋਵੇ। ਉਸਨੇ ਬਾਤ-ਚੀਤ ਦਾ ਪਾਸਾ ਹੀ ਬਦਲ ਲਿਆ - "ਸਾਡੇ ਏਸ ਮੁਲਕ ਦਾ ਰੱਬ ਈ ਰਾਖਾ ਆ, ਵੀਰਿਓ। ਹਨੇਰਗਰਦੀ ਮੱਚੀ ਪਈ ਆ, ਨ੍ਹੇਰਗਰਦੀ ਹਰ ਪਾਸੇ। ਕੋਈ ਸਾਲਾ ਡੱਕਾ ਦੂਹਰਾ ਕਰਕੇ ਰਾਜ਼ੀ ਨਈਂ। ਸਭ ਸਾਲੇ ਮੁਫ਼ਤੋ-ਮੁਫ਼ਤ ਕਮਿਸ਼ਨਾਂ ਮਾਂਜਦੇ ਆ...।"

ਨਿਸਚੇ ਹੀ ਉਸਦੀ ਉਂਗਲੀ ਹਸਪਤਾਲੀ ਅਮਲੇ ਵੱਲ ਨੂੰ ਸੀ। ਇਸ ਵਾਰ ਮੇਰੀ ਦੁਖਦੀ ਰਗ ਛੇੜ ਲਈ ਉਸਨੇ।

ਮੈਂ ਪੈਂਦੀ ਸੱਟੇ ਉਸ ਲੰਡੂ ਜਿਹੇ ਡਿਊਟੀ ਡਾਕਟਰ ਨੂੰ ਧਰ ਲਿਆ। ਕਿੰਨੀ ਲਾ-ਪਰਵਾਹੀ ਵਰਤੀ ਸੀ ਉਸਨੇ, ਉਦ੍ਹੋਂ ਮਾਮੇ ਦੀ ਜਾਂਚ-ਪਰਖ ਕਰਦਿਆਂ।

ਮੈਥੋਂ ਕਿੰਨੇ ਸਾਰੇ ਅਪ-ਸ਼ਬਦ ਵੀ ਬੋਲੇ ਗਏ।

ਲਗਦੇ ਹੱਥ, ਮੇਰੀ ਆਰੰਭੀ ਗਾਲ੍ਹ ਲੜੀ ਗੱਡੀ ਚਾਲਕ ਨੇ ਅੱਗੇ ਤੋਰ ਲਈ। ਉਸੇ ਸੁਰ 'ਚ - "ਕੁੱਤੇ ਸਾਲੇ ਥੱਬਾ-ਥੱਬਾ ਤਨਖ਼ਾਹਾਂ ਝਾੜਦੇ ਆ, ਕੰਮ ਧੇਲੇ ਦਾ ਨਈਂ ਕਰਦੇ ਭੈਣ ਆਪਣੀ...। ਸਭ ਕੁਸ਼ ਹੁੰਦਿਆਂ-ਸੁੰਦਿਆਂ ਆਖੀ ਜਾਣਗੇ, ਪ੍ਰਬੰਧ ਹੈਨੀ। ਹੈਅ ਕਿਉਂ ਨਈਂ, ਸੱਭੋ ਕੁਸ਼ ਹੈਗਾ। ਕਮੇਟੀ ਪ੍ਰਧਾਨ ਮਾਂ...ਦਾ ਖ਼ੂਨ ਕਿੱਦਾਂ ਬਦਲ ਹੋ ਜਾਂਦਾ ਹਫ਼ਤੇ 'ਚ ਦੋ ਵੇਰਾਂ। ਓਦੋਂ ਪ੍ਰਬੰਧ ਕਿੱਥੋਂ ਨਿਕਲ ਆਉਂਦਾ। ਜੁੱਤੀ ਦੇ ਯਾਰ ਆ ਸਾਲੇ। ਏਥੇ ਕੰਮ ਕਰਨਾ ਪੈਂਦਾ, ਮਰੀਜ਼ ਅੱਗੇ ਭੇਜ ਕੇ ਗੱਫ਼ਾ ਲੱਭਦਾ ਮੋਟਾ। ਲੁੱਟ ਪਾਈ ਵੀ ਆ ਕੁੜੀ ਦੇ...। ਮੈਂ ਤਾਂ ਬਥੇਰਾ ਵਿਲਕਦਾਂ, ਅਖ਼ਬਾਰਾਂ ਆਲਿਆਂ ਨੂੰ, ਵਿਜੀਲੈਂਸ ਆਲਿਆਂ ਨੂੰ, ਪਈ ਆਓ ਮੈਂ ਦੱਸਦਾਂ ਸਾਰਾ ਕੁਸ਼। ਪਰ ਕੋਈ ਸਾਲਾ ਆਵੇ ਵੀ। ਕੋਈ ਨਈਂ ਆਉਂਦਾ। ਸਭ ਕਾਣੇ ਕੀਤੇ ਵੇ ਇਹਨਾਂ...।"



ਮੇਰੇ ਹਮਪੇਸ਼ਾ-ਹਮਜ਼ਾਦ ਐਂਬੂਲੈਂਸ ਚਾਲਕ ਨੇ ਮੇਰੀ ਖਿੰਡੀ-ਖਿਲਰੀ ਬਿਰਤੀ ਇਕੱਠੀ ਕਰਕੇ ਆਪਣੇ ਨਾਲ ਜੋੜ ਲਈ। ਦੋ ਮੁਲਕਾਂ ਵਿਚਕਾਰ ਭਟਕਦੇ ਨੂੰ ਮੈਨੂੰ ਇਕ ਥਾਂ ਟਿਕਦਾ ਕਰ ਲਿਆ। ਹੁਣ ਮੈਂ ਏਧਰ ਸਾਂ ਆਪਣੇ ਮੁਲਕ 'ਚ, ਆਪਣੀ ਜੱਦੀ-ਪੁਸ਼ਤੀ ਜਨਮਗਾਹ 'ਚ। ਸਭ ਕੁਝ ਇਸ ਮੁਲਕ ਦੇ ਲੇਖੇ ਲਾਉਣ ਵਾਲੇ ਆਪਣੇ ਹੀ ਰਹਿਨੁਮਾ ਲਾਗੇ ਬੈਠਾ ਸਾਂ, ਉਦ੍ਹੋਂ ਮਾਮੇ ਲਾਗੇ। ਐਂਬੂਲੈਂਸ ਗੱਡੀ 'ਚ।

ਅੱਧਾ ਕੁ ਪੈਂਡਾ ਮੁਕਦਿਆਂ ਕਰਦਿਆਂ ਮਾਮੇ ਦੀ ਹਾਲਤ ਅਸਲੋਂ ਵਿਗੜ ਗਈ। ਰੁਕ ਰੁਕ ਕੇ ਚਲਦਾ ਸਾਹ, ਡੂੰਘੀ ਤਰ੍ਹਾਂ ਘੜਕਣ ਲੱਗ ਪਿਆ। ਪਹਿਲਾਂ ਉਹ ਥੋੜ੍ਹਾ ਕੁ ਕੰਬਿਆ, ਫਿਰ ਇਕਦਮ ਤੜਫ਼ਣ ਲੱਗ ਪਿਆ। ਸੱਜਿਉਂ ਖੱਬੇ, ਖੱਬਿਉਂ ਸੱਜੇ। ਲੱਤਾਂ ਬਾਹਾਂ ਦੀ ਹਰਕਤ ਬਿਲਕੁਲ ਉਵੇਂ ਜਿਵੇਂ ਐਮਰਜੈਂਸੀ ਬੈੱਡ 'ਤੇ ਹੋਈ ਸੀ। ਇਸ ਵਾਰ ਮੈਥੋਂ ਉਸਦੀ ਹਾਲਤ ਦੇਖੀ ਸਹਾਰੀ ਨਾ ਗਈ। ਇਸ ਵਾਰ ਮੇਰੇ ਅੰਦਰ ਕਿਧਰੇ ਦੱਬੇ-ਘੁੱਟੇ ਰਹੇ ਅੱਥਰੂ, ਇਕਦਮ ਫੁਟ ਨਿਕਲੇ।

ਗਿਆਨ ਅਜੇ ਵੀ ਉਵੇਂ ਹੀ ਬੈਠਾ ਸੀ, ਬਿਨਾਂ ਹਿੱਲੇ-ਬੋਲੇ।

ਘੜੀ-ਦੋ ਘੜੀਆਂ ਪਿੱਛੋਂ ਲਗਾਤਾਰ ਤੜਫ਼ਦਾ-ਹੁੰਗਾਰਦਾ, ਉਦ੍ਹੋਂ ਮਾਮਾ ਇਕ ਲੰਮਾ-ਸੁਖਾਵਾਂ ਸਾਹ ਲੈ ਕੇ ਬਿਲਕੁਲ ਸ਼ਾਂਤ ਹੋ ਗਿਆ। ਹੁਣ ਨਾ ਉਸਦੀਆਂ ਲੱਤਾਂ-ਬਾਹਾਂ ਕਿਸੇ ਤਰ੍ਹਾਂ ਦੀ ਹਰਕਤ 'ਚ ਸਨ, ਨਾ ਉਸਨੂੰ ਸਾਹ-ਛਾਤੀ ਦੀ ਕੋਈ ਤਕਲੀਫ਼।

ਪੱਥਰ ਬਣੇ ਅਸੀਂ ਦੋਨੋਂ, ਇਕ ਦੂਜੇ ਵੱਲ ਦੇਖੀ ਗਏ...ਦੇਖੀ ਗਏ। ਨਾ ਅਸੀਂ ਮਾਮੇ ਨੂੰ ਹਿਲਾਉਣ-ਬੁਲਾਉਣ ਜੋਗੇ ਰਹੇ ਸੀ, ਨਾ ਇਕ ਦੂਜੇ ਦੇ ਗਲੇ ਲੱਗ ਕੇ ਰੋਣ ਜੋਗੇ।

ਸਾਡੀ ਹੋਣੀ ਨੂੰ ਭਾਂਪਦਿਆਂ ਸੂਝਵਾਨ ਚਾਲਕ ਨੇ ਐਮਬੂਲੈਂਸ ਗੱਡੀ ਪੱਕੀਓਂ ਕੱਚੇ ਲਾਹ ਕੇ ਰੋਕ ਦਿੱਤੀ। ਸਟੇਰਿੰਗ 'ਤੇ ਸਿਰ ਸੁੱਟੀ ਉਹ ਵੀ ਜਿਵੇਂ ਸਾਡੇ ਮੂਕ ਵਿਰਲਾਪ ਵਿਚ ਸ਼ਾਮਲ ਹੋ ਗਿਆ ਸੀ।

ਮਾਮੇ ਦੀਆਂ ਖੁੱਲ੍ਹੀਆਂ ਰਹਿ ਗਈਆਂ ਅੱਖਾਂ ਨੂੰ ਉਂਗਲਾਂ-ਪੋਟਿਆਂ ਨਾਲ ਬੰਦ ਕਰਕੇ ਮੈਂ ਗਿਆਨ ਵੱਲ ਨੂੰ ਨਿਗਾਹ ਘੁਮਾਈ। ਉਹ ਅਜੇ ਵੀ ਉਵੇਂ ਹੀ ਬੈਠਾ ਸੀ, ਸਿਰ ਸੁੱਟੀ। ਫਿਰ...ਫਿਰ ਉਸਦੇ ਅੰਦਰੋਂ ਇਕ ਜ਼ੋਰਦਾਰ ਉਬਾਲ ਉੱਠਿਆ। ਸਿਰ 'ਤੇ ਲਿਪਟਿਆ ਡੱਬੀਦਾਰ ਪਰਨਾ ਲਾਹ-ਖੋਲ੍ਹ ਕੇ ਮਾਮੇ 'ਤੇ ਪਾਉਂਦੇ ਦੀ ਉਸਦੀ ਰੂਹ-ਚੀਰਵੀਂ ਲੇਅਰ ਨਿਕਲ ਗਈ। ਇਸ ਵਾਰ ਦਾ ਉਸਦਾ ਵਿਲਕ-ਵਿਰਲਾਪ ਮੌਣ ਉੱਤਲੇ ਰੋਣ-ਧੋਣ ਨਾਲੋਂ ਵੀ ਉੱਚਾ ਸੀ। ਇਸ ਵਾਰ ਵੀ ਮੈਂ ਉਸਨੂੰ ਨਾ ਰੋਕਿਆ, ਨਾ ਦਿਲਾਸਾ ਦਿੱਤਾ। ਰੋਣ ਦਿੱਤਾ ਉਸਨੂੰ। ਉਹ ਰੋਂਦਾ ਰਿਹਾ ਉੱਚੀ-ਉੱਚੀ, ਆਪਣੀ ਹੋਣੀ ਤੇ ਆਪਣੀ ਬੇ-ਬਸੀ 'ਤੇ। ਤੇ...ਤੇ ਉਸਦੇ ਸਾਹਮਣੇ ਬੈਠਾ ਮੈਂ...ਮੈਂ ਉਸ ਤੋਂ ਵੀ ਉੱਚੀ ਮੂਕ-ਸੁਰ 'ਚ।

ਤੇ ਫਿਰ...ਫਿਰ ਮੇਰੇ ਅੰਦਰ ਗੂੰਜਦੀ ਮੂਕ ਆਵਾਜ਼ ਮੈਥੋਂ ਸਾਂਭੀ ਨਾ ਗਈ। ਸਾਹਮਣੇ ਪਿੱਛੇ ਉਦ੍ਹੋਂ ਮਾਮੇ ਵੱਲ ਨੂੰ ਦੇਖਦੀ ਇਹ..ਇਹ ਆਪ-ਮੁਹਾਰੇ ਗੂੰਜ ਉੱਠੀ-"ਮਾਮਾ ਜੀ, ਮਾਮਾ ਜੀ, ਗ਼ਦਰੀ ਤੁਸੀਂ ਨਈਂ..ਤੁਸੀਂ ਨਈਂ, ਆਹ ਹੁਣ ਦਾ ਅਮਲਾ ਫੈਲਾ...ਹੁਣ ਦਾ ਲਾਣਾ ਐ ਪੂਰਾ ਗੰਦ-ਗ਼ਦਰੀ। ਅਸੀਂ...ਅਸੀਂ ਪਤਆ ਨਈਂ ਕਿਦ੍ਹੀ ਰੀਸੇ ਤੁਹਾਨੂੰ ਮੁਕਤੀ ਕਾਮਿਆਂ ਨੂੰ, ਬੇ ਦਾਗ਼-ਬੇਲਾਗ਼ ਯੋਧਿਆਂ-ਸੂਰਬੀਰਾਂ ਨੂੰ ਗ਼ਦਰੀ ਆਖਦੇ ਰਹੇ ਐਨਾ ਚਿਰ! ਹੁਣ ਤਕ ਆਖੀ ਜਾਨੇ ਆਂ...। ਹੱਦ ਹੋਈ ਪਈ ਆ...ਸਾਡੇ ਆਲੀ...?

ਨੇੜੇ ਐੱਸ. ਡੀ. ਐੱਮ. ਦਫਤਰ, ਜੀ. ਟੀ. ਰੋਡ, ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ।

# ਸਮਝੌਤਾ

## ਰਾਜਿੰਦਰ ਕੌਰ

ਮਹੇਸ਼ ਨੇ ਦਫਤਰ ਦੇ ਪੈਂਟਰੀ ਕਮਰੇ ਵਿਚ ਗੋਲਮੇਜ਼ 'ਤੇ ਗਿਲਾਸ, ਚੱਮਚ, ਪਲੇਟਾਂ, ਸ
ਲਗਾ ਦਿੱਤੀਆਂ ਸਨ। ਉਸ ਸਭ ਦਾ ਖਾਣਾ ਵਾਰੀ ਵਾਰੀ ਨਾਲ ਮਾਈਕਰੋ ਵਿਚ ਗਰਮ ਕਰਨਾ ਸ਼ੁ
ਕਰ ਦਿੱਤਾ ਸੀ। ਕੁਝ ਲੋਕਾਂ ਦੀ ਦਹੀਂ ਫਰਿੱਜ ਵਿਚ ਪਈ ਸੀ, ਉਹ ਵੀ ਉਹਨੇ ਬਾਹਰ ਕੱਢਕੇ ਰੱ
ਦਿੱਤੀ। ਮਹੇਸ਼ ਨੂੰ ਪਤਾ ਹੈ ਕਿ ਕਿਹੜੇ ਸਾਹਿਬ ਦਾ ਲੰਚ ਬਾਕਸ ਕਿਹੜਾ ਹੈ। ਮੇਜ਼ 'ਤੇ ਲਗਾ ਕੇ ਉ
ਚਾਹ ਕਾਫ਼ੀ ਦਾ ਪ੍ਰਬੰਧ ਕਰਨ ਲੱਗ ਪਿਆ। ਸਭ ਦੀ ਪ੍ਰਸੰਦ ਅਲੱਗ ਹੈ। ਕੋਈ ਸਿਰਫ ਕਾਹ
ਪੀਂਦਾ ਹੈ, ਕਿਸੇ ਨੂੰ ਚੀਨੀ ਵਾਲੀ ਚਾਹ ਚਾਹੀਦੀ ਹੈ ਤੇ ਕਈ ਚੀਨੀ ਤੋਂ ਬਿਨਾਂ ਪੀਂਦੇ ਹਨ।

ਲੰਚ ਟਾਈਮ ਹੁੰਦੇ ਹੀ ਸਭ ਆਪਣੇ ਆਪਣੇ ਕੈਬਿਨ ਤੋਂ ਬਾਹਰ ਆ ਜਾਂਦੇ ਹਨ। ਸ
ਫੋਨ ਬੰਦ ਹੋ ਜਾਂਦੇ ਹਨ। ਕੁਝ ਦੇਰ ਲਈ ਦਫਤਰ ਵਿਚ ਸ਼ਾਂਤੀ ਹੋ ਜਾਂਦੀ ਹੈ। ਵਾਸ਼ਰੂਮ ਤੋਂ ਨਿਪ
ਕੇ, ਹੱਥ ਧੋ ਕੇ ਸਭ ਮੇਜ਼ ਦੁਆਲੇ ਇਕੱਠੇ ਹੋ ਜਾਂਦੇ ਹਨ। ਪਿਛਲੇ ਮਹੀਨੇ ਸਾਰਾ ਸਟਾਫ ਬ
ਚਿੰਤਾ ਵਿਚ ਡੁੱਬਾ ਹੋਇਆ ਸੀ। ਹੈੱਡ-ਆਫਿਸ ਤੋਂ ਨੋਟਿਸ ਮਿਲਿਆ ਸੀ ਕਿ ਕੰਪਨੀ ਘਾਟੇ '
ਚੱਲ ਰਹੀ ਹੈ, ਤਿੰਨ ਬੰਦਿਆਂ ਨੂੰ ਨੌਕਰੀ ਤੋਂ ਅਸਤੀਫਾ ਦੇਣਾ ਪਵੇਗਾ। ਜੇ ਕੋਈ ਆਪਣੀ ਮਰ
ਨਾਲ ਜਾਣਾ ਚਾਹੇਗਾ ਤਾਂ ਠੀਕ ਹੈ, ਨਹੀਂ ਤਾਂ ਕੰਪਨੀ ਆਪ ਫੈਸਲਾ ਕਰੇਗੀ।

ਖਾਣੇ ਦੇ ਵਕਤ ਗੱਲਾਂ ਦਾ ਵਿਸ਼ਾ ਉਹੀ ਹੁੰਦਾ। ਸਭ ਦੀ ਜਾਨ ਕੰਬ ਰਹੀ ਸੀ। ਆਪਣੇ ਆ
ਅਸਤੀਫਾ ਕਿਸੇ ਵੀ ਨਾ ਦਿੱਤਾ ਤਾਂ ਕੰਪਨੀ ਨੇ ਆਪ ਹੀ ਫੈਸਲਾ ਸੁਣਾ ਦਿੱਤਾ। ਤਿੰਨ ਸਭ ਤੋਂ ਨ
ਆਏ ਕਰਮਚਾਰੀਆਂ ਨੂੰ ਨੋਟਿਸ ਦੇ ਦਿੱਤਾ ਗਿਆ। ਉਹਨਾਂ ਨੂੰ ਕੰਪਨੀ ਨੇ ਤਿੰਨ ਸਾਲ ਦੀ ਤਨਖਾਹ
ਨਾਲ ਕੁਝ ਹੋਰ ਮੁਆਵਜ਼ਾ ਵੀ ਦਿੱਤਾ। ਉਹਨਾਂ ਵਿਚੋਂ ਦੋ ਤਾਂ ਔਰਤਾਂ ਹੀ ਸਨ, ਬਹੁਤ ਅਮੀਰ ਘ
ਦੀਆਂ। ਉਹ ਬਹੁਤ ਖੁਸ਼ ਸਨ। ਉਹਨਾਂ ਨੂੰ ਇਕੱਠਾ ਪੈਸਾ ਮਿਲ ਗਿਆ ਸੀ। ਉਹ ਆਰਾਮ ਨਾਲ ਕਿ
ਹੋਰ ਨੌਕਰੀ ਲੱਭ ਸਕਦੀਆਂ ਸਨ। ਪਰ ਇਕ ਲੜਕਾ ਸੀ। ਉਹਨੂੰ ਇਸ ਨੌਕਰੀ ਦੇ ਛੁੱਟ ਜਾਣ '
ਬਹੁਤ ਫਰਕ ਪੈ ਰਿਹਾ ਸੀ। ਇਸ ਕੰਪਨੀ ਵਿਚ ਨੌਕਰੀ ਲੱਗਣ 'ਤੇ ਹੀ ਉਹਦਾ ਵਿਆਹ ਹੋਇਆ
ਸੀ। ਵਿਆਹ ਵੇਲੇ ਤਾਂ ਚਿੱਤ ਚੇਤਾ ਵੀ ਨਹੀਂ ਸੀ ਕਿ ਇੰਨੀ ਜਲਦੀ ਇਹ ਸਭ ਹੋ ਜਾਵੇਗਾ। ਉਸ ਮੁੰ
ਲਈ ਦਫਤਰ ਵਿਚ ਸਭ ਨੂੰ ਬੜਾ ਅਫਸੋਸ ਸੀ। ਸਭ ਨੇ ਵਾਅਦਾ ਕੀਤਾ ਸੀ ਕਿ ਉਹ ਉਹਦੇ ਲਈ
ਹੋਰ ਨੌਕਰੀ ਢੂੰਡ ਕੇ ਦੇਣਗੇ। ਪਰ ਇਕ ਵਾਰੀ ਬੰਦਾ ਅੱਖੋਂ ਓਹਲੇ ਹੋ ਜਾਵੇ ਤਾਂ ਕਿਹਨੂੰ ਯਾਦ ਰਹਿੰ
ਹੈ। ਉਂਝ ਇਸ ਮੰਦੀ ਦੇ ਜ਼ਮਾਨੇ ਵਿਚ ਨੌਕਰੀ ਲੱਭਣਾ ਕਿਹੜਾ ਆਸਾਨ ਕੰਮ ਹੈ।

ਤਿੰਨ ਲੋਕਾਂ ਦੇ ਚਲੇ ਜਾਣ ਬਾਅਦ ਕੰਮ ਦਾ ਸਾਰਾ ਬੋਝ ਬਾਕੀ ਸਟਾਫ 'ਤੇ ਪੈ ਗਿ
ਸੀ। ਇਸ ਕਰਕੇ ਉਹ ਪਰੇਸ਼ਾਨ ਵੀ ਸਨ ਤੇ ਨਾਲ ਖੁਸ਼ ਵੀ ਕਿ ਹਾਲੇ ਉਹਨਾਂ ਦੀ ਨੌਕਰੀ ਬਚੀ
ਹੋਈ ਹੈ। ਕੀ ਪਤਾ ਕਦੋਂ ਇਹ ਕੰਪਨੀ ਬੰਦ ਹੋ ਜਾਵੇ ਜਾਂ ਕਿਸੇ ਹੋਰ ਨਾਲ ਮਿਲ ਜਾਵੇ।

ਪੈਂਟਰੀ ਰੂਮ ਵਿਚ ਵੰਨ ਸੁਵੰਨੇ ਖਾਣੇ ਦੀ ਮਹਿਕ ਸਭ ਦੀ ਭੁੱਖ ਚਮਕਾ ਰਹੀ ਸੀ
ਪਾਲ ਨੇ ਆਪਣਾ ਲੰਚ-ਬਾਕਸ ਖੋਲ੍ਹਿਆ ਤਾਂ ਖਿਝਣ ਲੱਗ ਪਿਆ।

"ਕੀ ਹੋਇਆ ਪਾਲ?" ਅਨੀਤਾ ਸਿੰਘ ਨੇ ਪੁੱਛਿਆ।

"ਹੋਣਾ ਕੀ ਹੈ! ਮੇਰਾ ਨੌਕਰ! ਅੱਜ ਕੱਲ ਉਹਦੀ ਖਾਣਾ ਬਣਾਉਣ ਵਿਚ ਦਿਲਚਸਪੀ
ਘਟ ਗਈ ਹੈ। ਬਹੁਤ ਲਾਪ੍ਰਵਾਹ ਹੋ ਗਿਆ ਹੈ। ਪੱਠਾ ਆਰਾਮ ਨਾਲ ਮੇਰੇ ਸੋਫੇ 'ਤੇ ਲੇਟਿਆ
ਟੀ.ਵੀ. ਵੇਖ ਰਿਹਾ ਹੋਵੇਗਾ...।"

"ਪਰ ਤੂੰ ਤਾਂ ਉਹਦੀ ਬੜੀ ਤਾਰੀਫ ਕਰਦਾ ਸੈਂ," ਹੈਰਾਨੀ ਪ੍ਰਗਟ ਕਰਦੇ ਹੋਏ ਅੰਜਲੀ ਬੋਲੀ।

"ਉਦੋਂ ਉਹ ਇੱਥੇ ਨਵਾਂ ਨਵਾਂ ਆਇਆ ਸੀ। ਮੰਮੀ ਉਹਨੂੰ ਚੰਡੀਗੜ੍ਹ ਤੋਂ ਇੱਥੇ ਛੱ



ਗਈ ਸੀ। ਸਾਰਾ ਕੰਮ ਸਿਖਾ ਗਈ ਸੀ। ਸ਼ੁਰੂ ਵਿਚ ਤਾਂ ਬਹੁਤ ਚੰਗਾ ਰਿਹਾ...। ਹੁਣ ਜਦੋਂ ਚੰਡੀਗੜ੍ਹ ਤੋਂ ਮੇਰੇ ਘਰ ਵਾਲੇ ਆ ਜਾਣ ਜਾਂ ਮੈਂ ਆਪਣੇ ਦੋਸਤਾਂ ਨੂੰ ਖਾਣੇ 'ਤੇ ਬੁਲਾ ਲਵਾਂ ਤਾਂ ਮੂੰਹ ਫੁਲਾ ਲੈਂਦਾ ਹੈ। ਉਂਝ ਤਾਂ ਸਾਰਾ ਦਿਨ ਕੰਮ ਹੀ ਕੀ ਹੈ...ਬਸ ਸਾਰਾ ਦਿਨ ਈ. ਵੀ. ਲਗਾ ਕੇ ਬੈਠਾ ਰਹਿੰਦਾ ਹੈ।" ਪਾਲ ਨੇ ਆਪਣੇ ਜੇਬ ਵਿਚੋਂ ਮੋਬਾਇਲ ਫੋਨ ਕੱਢ ਕੇ ਘਰ ਮਿਲਾਣਾ ਸ਼ੁਰੂ ਕਰ ਦਿੱਤਾ।

"ਛੱਡ ਯਾਰ! ਸਾਡੇ ਨਾਲ ਮਿਲ ਕੇ ਖਾ ਲੈ। ਹੁਣ ਘਰ ਜਾ ਕੇ ਉਹਨੂੰ ਡਾਂਟੀਂ...", ਸੁਨਾਲੀ ਬੋਲੀ। ਪਾਲ ਨੇ ਫੋਨ ਬੰਦ ਕਰ ਦਿੱਤਾ।

"ਅੰਜਲੀ, ਕਈ ਦਿਨਾਂ ਤੋਂ ਵੇਖ ਰਿਹਾ ਹਾਂ ਤੂੰ ਸਿਰਫ ਸਲਾਦ ਜਾਂ ਫਲ ਹੀ ਖਾਂਦੀ ਹੈਂ। ਕੀ ਗੱਲ ਡਾਇਟਿੰਗ ਕਰ ਰਹੀ ਹੈਂ?" ਅਰਵਿੰਦ ਨੇ ਸਵਾਲੀਆ ਨਜ਼ਰਾਂ ਨਾਲ ਅੰਜਲੀ ਵੱਲ ਵੇਖਦੇ ਹੋਏ ਪੁੱਛਿਆ।

"ਅਰੇ ਯਾਰ! ਡਾਇਟਿੰਗ! ਤੁਹਾਨੂੰ ਆਦਮੀਆਂ ਨੂੰ ਤਾਂ ਮੌਜ ਹੈ-ਚਾਰ ਚਾਰ ਬੱਚਿਆਂ ਦੇ ਪਿਉ ਬਣ ਜਾਓ, ਵਜ਼ਨ ਵਿਚ ਕੋਈ ਫਰਕ ਨਹੀਂ ਪੈਂਦਾ। ਇਧਰ ਮੇਰੀ ਛੋਟੀ ਬੇਟੀ ਦੇ ਪੈਦਾ ਹੋਣ ਤੋਂ ਬਾਅਦ...। ਹੁਣ ਵਜ਼ਨ ਘਟ ਹੀ ਨਹੀਂ ਰਿਹਾ। ਇਹ ਰੋਜ਼ ਰੋਜ਼ ਦਾ ਘਾਸ ਫੂਸ ਵੀ ਖਾਣਾ ਔਖਾ ਹੀ ਹੈ...।" ਉਹ ਆਪਣੇ ਸਲਾਦ ਦੀ ਪਲੇਟ ਵੱਲ ਘੂਰਦੀ ਹੋਈ ਬੋਲੀ।

"ਤੂੰ ਜਿੰਮ ਜਾਇਆ ਕਰ। ਉਥੇ ਬਹੁਤ ਮਸ਼ੀਨਾਂ ਨੇ। ਉਹ ਖੂਬ ਕਸਰਤ ਕਰਾਣਗੇ...। ਮੈਂ ਹਫਤੇ ਵਿਚ ਤਿੰਨ ਦਿਨ ਜਾਂਦੀ ਹਾਂ...।" ਅਨੀਤਾ ਸਿੰਘ ਜੇਤੂ ਭਾਵ ਨਾਲ ਅੰਜਲੀ ਵੱਲ ਵੇਖਕੇ ਬੋਲੀ।

"ਤੇਰੀਆਂ ਕੀ ਰੀਸਾਂ, ਅਨੀਤਾ! ਮੇਰੇ ਬੱਚੇ ਹਾਲੇ ਬਹੁਤ ਛੋਟੇ ਨੇ। ਦਫਤਰ ਤੋਂ ਘਰ ਜਾ ਕੇ ਉਹਨਾਂ ਨੂੰ ਵਕਤ ਦੇਣਾ ਬਹੁਤ ਜ਼ਰੂਰੀ ਏ।" ਅਨੀਤਾ ਦੇ ਇਕਹਿਰੇ, ਫੁਰਤੀਲੇ ਬਦਨ ਵੱਲ ਝਾਕਦੇ ਹੋਇਆਂ ਉਸ ਠੰਡੀ ਆਹ ਭਰੀ।

"ਤੇਰੇ ਕੋਲ ਤਾਂ ਦੋ ਦੋ ਆਯਾ ਨੇ। ਤੂੰ ਦੱਸ ਰਹੀ ਸੈਂ ਕਿ ਉਹ ਅੰਗਰੇਜ਼ੀ ਫਰਾਟੇਦਾਰ ਬੋਲ ਲੈਂਦੀਆਂ ਨੇ!" ਸੋਨਾਲੀ ਸੈਂਡਵਿਚ ਖਾਂਦੀ ਹੋਈ ਬੋਲੀ।

"ਸੱਚ! ਮੇਰੀਆਂ ਦੋਵੇਂ ਬੱਚੀਆਂ ਨੇ ਉਹਨਾਂ ਕੋਲੋਂ ਅੰਗਰੇਜ਼ੀ ਬੋਲਣੀ ਸਿੱਖ ਲਈ ਏ! ਬੱਚੀਆਂ ਨੂੰ ਬਹੁਤ ਪਿਆਰ ਨਾਲ ਰਖਦੀਆਂ ਨੇ।" ਅੰਜਲੀ ਬੜੇ ਗਰਵ ਨਾਲ ਬੋਲੀ।

"ਅੰਜਲੀ ਤੇਰੇ ਪਰਿਵਾਰ ਵਿਚ ਤਾਂ ਤੇਰੀ ਸੱਸ ਏ, ਜਠਾਣੀਆਂ ਨੇ, ਫਿਰ ਦੋ ਦੋ ਨੌਕਰਾਣੀਆਂ ਦੀ ਕੀ ਲੋੜ ਏ। ਇਕ ਮੈਨੂੰ ਦੇ ਦੇ।" ਸੋਨਾਲੀ ਨੇ ਕਿਹਾ।

"ਅਰੇ ਨਹੀਂ ਬਾਬਾ! ਸਾਡੇ ਘਰ ਦਾ ਹਿਸਾਬ ਅਲੱਗ ਏ। ਦੋਵਾਂ ਜਠਾਣੀਆਂ ਨੇ ਅਲੱਗ ਅਲੱਗ ਕੁੜੀਆਂ ਰੱਖੀਆਂ ਹੋਈਆਂ ਨੇ, ਆਪਣੇ ਬੱਚਿਆਂ ਲਈ। ਉਹ ਨੌਕਰੀ ਨਹੀਂ ਕਰਦੀਆਂ, ਪਰ ਉਹਨਾਂ ਨੂੰ ਹੋਰ ਬਹੁਤ ਕੰਮ ਨੇ - ਕਿੱਟੀ ਪਾਰਟੀਆਂ, ਖਰੀਦ ਫਰੋਖਤ, ਪਾਰਟੀਆਂ...। ਮੈਂ ਤਾਂ ਮੱਧ ਵਰਗੀ ਛੋਟੇ ਜਿਹੇ ਪਰਿਵਾਰ ਤੋਂ ਆਈ ਹਾਂ। ਇਸ ਘਰ ਵਿਚ ਇੰਨੇ ਲੋਕਾਂ ਦੀਆਂ ਭੀੜ ਵੇਖਕੇ ਮੈਂ ਤਾਂ ਘਬਰਾ ਗਈ ਸਾਂ...। ਇਸੇ ਲਈ ਤਾਂ ਨੌਕਰੀ ਕਰ ਲਈ। ਉਂਝ ਘਰ ਦੇ ਮੇਰੀ ਨੌਕਰੀ ਦੇ ਹੱਕ ਵਿਚ ਤਾਂ ਨਹੀਂ ਪਰ...।"

ਮਹੇਸ਼ ਮੇਜ਼ 'ਤੇ ਚਾਹ, ਕਾਫ਼ੀ ਦੇ ਪਿਆਲੇ ਰੱਖ ਰਿਹਾ ਸੀ।

ਰਮਿੰਦਰ ਪੈਂਟਰੀ ਰੂਮ ਤੋਂ ਬਾਹਰ ਨਿਕਲ ਗਿਆ ਸੀ। ਸਭ ਜਾਣਦੇ ਸਨ ਕਿ ਉਹ ਸਿਗਰਟ ਦਾ ਸੂਟਾ ਮਾਰਨ ਗਿਆ ਹੈ। ਉਹ ਲੰਚ ਤੋਂ ਬਾਅਦ ਚਾਹ-ਕਾਫ਼ੀ ਕੁਝ ਨਹੀਂ ਪੀਂਦਾ, ਬਸ ਇਕ ਸਿਗਰਟ ਦੇ ਦੋ ਚਾਰ ਸੂਟੇ ਜ਼ਰੂਰ ਮਾਰਦਾ ਹੈ। ਸੋਨਾਲੀ ਨੇ ਉਹਦੇ ਸਿਗਰਟਾਂ 'ਤੇ ਰਾਸ਼ਨ ਲਗਾ ਦਿੱਤੀ ਹੈ। ਇਕ ਦਰਜਨ ਤੋਂ ਹੁਣ ਉਹ ਚਾਰ ਤਕ ਪਹੁੰਚ ਗਿਆ ਹੈ। ਸੋਨਾਲੀ ਨੂੰ ਉਮੀਦ ਹੈ ਕਿ ਉਹ ਇਹ ਚਾਰ ਵੀ ਛੱਡ ਹੀ ਦੇਵੇਗਾ। ਸੋਨਾਲੀ ਦੇ ਗੁਸੈਲੇ, ਅੱਖੜ ਸੁਭਾਅ ਤੋਂ ਦੁਖੀ ਹੋ ਕੇ ਕਈ

ਵਾਰ ਉਹਨੂੰ ਚਿੜਾਣ ਲਈ ਉਹ ਉਹਦੇ ਸਾਹਮਣੇ ਹੀ ਬੈਠ ਕੇ ਇਕ ਤੋਂ ਬਾਅਦ ਇਕ ਸਿਰਗਟ ਫੂਕਦਾ ਰਹਿੰਦਾ ਹੈ। ਅਖੀਰ ਸੋਨਾਲੀ ਮਾਫੀ ਮੰਗ ਲੈਂਦੀ ਹੈ ਤੇ ਰਮਿੰਦਰ ਨਰਮ ਪੈ ਜਾਂਦਾ ਹੈ।

ਸੋਨਾਲੀ ਨੂੰ ਆਪਣੇ ਪੁੱਤਰ ਰਾਜਾ ਦੀ ਖਾਤਰ ਮਾਫੀ ਮੰਗਣੀ ਪੈਂਦੀ ਹੈ। ਉਂਝ ਤਾਂ ਉਹ ਕਿਸੇ ਦੀ ਪਰਵਾਹ ਨਹੀਂ ਕਰਦੀ। ਫਿਰ ਉਹਨੂੰ ਆਪਣੇ ਭਰਾ-ਭੈਣ ਦੇ ਤਾਅਨਿਆਂ ਦਾ ਵੀ ਡਰ ਹੈ। ਉਹ ਕਹਿਣਗੇ, ਬਸ, ਹੁਣ ਦੂਜੇ ਪਤੀ ਨਾਲ ਵੀ ਨਹੀਂ ਨਿਭਾਅ ਸਕੀ। ਉਹ ਜਦੋਂ ਅਮਰੀਕਾ ਤੋਂ ਆਪਣੇ ਬੱਚੇ ਨਾਲ ਹਿੰਦੁਸਤਾਨ ਆ ਗਈ ਸੀ ਤਾਂ ਘਰ ਦੇ ਸਭ ਲੋਕਾਂ ਨੇ ਸਮਝਾਇਆ ਸੀ ਕਿ ਉਹਦਾ ਪਹਿਲਾ ਪਤੀ ਬੜਾ ਨੇਕ ਹੈ। ਉਹ ਉਹਦੇ ਨਾਲ ਨਿਭਾਣ ਦੀ ਕੋਸ਼ਿਸ਼ ਕਰੇ, ਵਾਪਸ ਚਲੀ ਜਾਵੇ। ਪਰ ਉਹ ਟੱਸ ਤੋਂ ਮੱਸ ਨਹੀਂ ਸੀ ਹੋਈ।

ਅਮਰੀਕਾ ਵਿਚ ਉਹਦੇ ਪਤੀ ਦੇ ਨਾਲ ਉਹਦੇ ਮਾਤਾ ਪਿਤਾ, ਇਕ ਭੈਣ ਅਤੇ ਇਕ ਭਰਾ ਵੀ ਰਹਿੰਦੇ ਸਨ। ਉਹ ਸਭ ਨੌਕਰੀ ਕਰਦੇ ਸਨ ਤੇ ਸੋਨਾਲੀ ਸਾਰਾ ਦਿਨ ਘਰ ਵਿਚ ਇਕੱਲੀ ਰਹਿੰਦੀ। ਉਹਦੇ ਤੋਂ ਉਮੀਦ ਕੀਤੀ ਜਾਂਦੀ ਕਿ ਉਹ ਸਭ ਲਈ ਖਾਣਾ ਤਿਆਰ ਕਰੇ। ਇੱਥੇ ਹਿੰਦੁਸਤਾਨ ਵਿਚ ਤਾਂ ਉਹਦੇ ਪੇਕੇ ਵਿਚ ਨੌਕਰ-ਚਾਕਰ ਸਨ। ਉਹਨੂੰ ਕੰਮ ਕਰਨ ਦੀ ਜ਼ਰਾ ਵੀ ਆਦਤ ਨਹੀਂ ਸੀ। ਉਹ ਘਬਰਾ ਗਈ ਸੀ। ਉਹਦੀ ਮਾਂ ਨੇ ਬੱਚੇ ਨੂੰ ਪਾਲਿਆ ਸੀ ਤੇ ਉਹਨੇ ਅੱਗੇ ਪੜ੍ਹਾਈ ਕਰਕੇ ਨੌਕਰੀ ਕਰ ਲਈ ਸੀ।

ਛੁੱਟੀ ਵੇਲੇ ਅੰਜਲੀ ਨੇ ਸੋਨਾਲੀ ਨੂੰ ਕਿਹਾ, "ਅੱਜ ਮੈਂ ਤੁਹਾਡੇ ਘਰ ਜਾਵਾਂਗੀ। ਅੱਜ ਮੇਰੀ ਕਾਰ ਖਰਾਬ ਹੋ ਗਈ ਸੀ...।"

"ਨੋ ਪਰਾਬਲਮ! ਅੱਜ ਸਵੇਰੇ ਕਿੰਝ ਆਈ ਸੈਂ? ਸਾਨੂੰ ਫੋਨ ਕਰ ਦਿੰਦੀ।"

"ਅੱਜ ਤਾਂ ਯੋਗੇਸ਼ ਛੱਡ ਗਿਆ ਸੀ। ਉਹਨੂੰ ਅੱਜ ਫਿਰ ਮੇਰੀ ਨੌਕਰੀ ਬਾਰੇ ਤਾਅਨਾ ਦੇਣ ਦਾ ਮੌਕਾ ਮਿਲ ਗਿਆ। ਉਹ ਨਹੀਂ ਚਾਹੁੰਦਾ ਕਿ ਮੈਂ ਨੌਕਰੀ ਕਰਾਂ। ਉਹਨਾਂ ਦੇ ਪਰਿਵਾਰ ਦੀਆਂ ਔਰਤਾਂ ਕੰਮ ਨਹੀਂ ਕਰਦੀਆਂ। ਸਭ ਵਿਉਪਾਰੀ ਪੁੱਤਰ ਨੇ...।" ਅੰਜਲੀ ਹੱਸ ਹੱਸ ਕੇ ਸਭ ਦੱਸ ਰਹੀ ਸੀ।

ਰਮਿੰਦਰ ਕਾਰ ਡਰਾਈਵ ਕਰ ਰਿਹਾ ਸੀ। ਅੰਜਲੀ ਉਹਨਾਂ ਦੀ ਪਿਛਲੀ ਸੀਟ 'ਤੇ ਬੈਠੀ ਸੀ।

"ਸੋਨਾਲੀ, ਤੂੰ ਕਹਿ ਰਹੀ ਸੈਂ ਕਿ ਇਕ ਨੌਕਰਾਣੀ ਤੈਨੂੰ ਦੇ ਦਿਆਂ। ਪਰ ਤੇਰੇ ਕੋਲ ਤਾਂ ਇਕ ਨੌਕਰ ਹੈ ਨ?" ਅੰਜਲੀ ਨੇ ਪੁੱਛਿਆ।

"ਅਰੇ ਅੰਜਲੀ ਕੀ ਦੱਸਾਂ! ਉਹ ਨੌਕਰ ਨਹੀਂ; ਨੌਕਰਾਣੀ ਸੀ। ਉਸ ਕੁੜੀ ਨੂੰ ਤਾਂ ਮੈਂ ਕੱਢ ਦਿੱਤਾ ਹੈ।"

"ਉਹਨੂੰ ਤਾਂ ਸੋਨਾਲੀ ਨੇ ਗੁੱਸੇ ਵਿਚ ਬਿਨਾਂ ਸੋਚੇ ਕੱਢ ਦਿੱਤਾ ਹੈ...।" ਝੱਟ ਕੋਲੋਂ ਰਮਿੰਦਰ ਬੋਲਿਆ ਜਿਵੇਂ ਉਹ ਸੋਨਾਲੀ ਦੇ ਵਿਰੁੱਧ ਬੋਲਣ ਲਈ ਮੌਕਾ ਹੀ ਢੂੰਡ ਰਿਹਾ ਸੀ।

"ਅੰਜਲੀ ਮੇਰੀ ਜਗ੍ਹਾ ਤੂੰ ਹੁੰਦੀ ਤਾਂ ਕੀ ਕਰਦੀ? ਉਹ ਕੁੜੀ ਮੇਰੀ ਗ਼ੈਰ ਹਾਜ਼ਰੀ ਵਿਚ ਮੇਰੇ ਕੱਪੜੇ ਪਾ ਕੇ ਸ਼ੀਸ਼ੇ ਅੱਗੇ ਬੈਠ ਜਾਂਦੀ। ਮੇਰੀਆਂ ਲਿਪਸਟਿਕਾਂ ਵਰਤਦੀ, ਮੇਰਾ ਪਰਿਫਿਊਮ ਇਸਤੇਮਾਲ ਕਰਦੀ ਸੀ।"

"ਪਰ ਘਰ ਕਿੰਨਾ ਚੰਗਾ ਸੰਭਾਲਦੀ ਸੀ। ਖਾਣਾ ਵਧੀਆ ਬਣਾਂਦੀ ਸੀ। ਰਾਜਾ ਦਾ ਪੂਰਾ ਧਿਆਨ ਰੱਖਦੀ ਸੀ...।" ਕੋਲੋਂ ਰਮਿੰਦਰ ਫਿਰ ਤਪਿਆ ਹੋਇਆ ਬੋਲਿਆ।

"ਹੁਣ ਸਕੂਲ ਤੋਂ ਆ ਕੇ ਰਾਜਾ ਕਿੱਥੇ ਰਹਿੰਦਾ ਹੈ?" ਅੰਜਲੀ ਨੇ ਚਿੰਤਾ ਨਾਲ ਪੁੱਛਿਆ।

"ਮੇਰੀ ਮੰਮੀ ਕੋਲ। ਸਕੂਲ ਦੀ ਬੱਸ ਉਹਨੂੰ ਉੱਥੇ ਛੱਡ ਦਿੰਦੀ ਹੈ। ਸ਼ਾਮ ਨੂੰ ਰੋਜ਼ ਪਾਪਾ ਉਹਨੂੰ ਛੱਡਣ ਆਉਂਦੇ ਨੇ। ਉਹਨਾਂ ਲਈ ਵੀ ਸਮੱਸਿਆ ਹੀ ਹੈ। ਪਰ ਹਾਲੇ ਕੋਈ ਠੀਕ ਢੰਗ ਦਾ ਨੌਕਰ ਨਹੀਂ ਮਿਲ ਰਿਹਾ...।"



ਅੰਜਲੀ ਦਾ ਘਰ ਆ ਗਿਆ ਸੀ। ਉਤਰਨ ਵੇਲੇ ਉਹ ਬੋਲੀ, "ਮੈਂ ਜ਼ਰੂਰ ਪਤਾ ਕਰਾਂਗੀ ਆਪਣੀ ਆਯਾ ਕੋਲੋਂ। ਫਿਕਰ ਨਾ ਕਰ...।" ਬਾਏ ਬਾਏ ਕਰਦੀ ਉਹ ਆਪਣੀ ਰਾਹ ਮੁੜ ਗਈ।

"ਮੇਰੇ ਵਿਰੁੱਧ ਬੋਲਣ ਦਾ ਕੋਈ ਮੌਕਾ ਗੁਆਉਣਾ ਨਹੀਂ ਚਾਹੁੰਦੇ ਕਿਉਂ?" ਖਿਝੀਆਂ ਨਜ਼ਰਾਂ ਨਾਲ ਰਮਿੰਦਰ ਵੱਲ ਵੇਖਦੇ ਹੋਏ ਉਹ ਬੋਲੀ।

"ਮੈਂ ਕੋਈ ਬਹਿਸ ਨਹੀਂ ਕਰਨਾ ਚਾਹੁੰਦਾ। ਮੈਨੂੰ ਕਾਰ ਸ਼ਾਂਤੀ ਨਾਲ ਚਲਾਣ ਦੇ।"

ਰਾਹ ਵਿਚ ਰਮਿੰਦਰ ਨੇ ਸਬਜ਼ੀ ਦੀਆਂ ਰੇੜ੍ਹੀਆਂ ਕੋਲ ਕਾਰ ਰੋਕ ਲਈ। ਸੋਨਾਲੀ ਕੁਝ ਕਹਿੰਦੇ ਕਹਿੰਦੇ ਚੁੱਪ ਕਰ ਗਈ। ਰਮਿੰਦਰ ਸਬਜ਼ੀਆਂ ਅਤੇ ਫਲਾਂ ਦੇ ਲਿਫਾਫੇ ਕਾਰ ਦੀ ਪਿਛਲੀ ਸੀਟ 'ਤੇ ਰਖਵਾ ਕੇ ਫਿਰ ਅੱਗੇ ਆ ਕੇ ਕਾਰ ਚਲਾਣ ਲਈ ਬੈਠ ਗਿਆ।

"ਇੰਨੀਆਂ ਸਾਰੀਆਂ ਸਬਜ਼ੀਆਂ ਕਿਉਂ ਖਰੀਦ ਲਿਆਏ ਹੋ?" ਸੋਨਾਲੀ ਰੁੱਖੇ ਸੁਰ ਵਿਚ ਬੋਲੀ।

"ਖਾਣ ਲਈ।"

"ਪਰ ਇਹ ਸਭ ਬਣਾਏਗਾ ਕੌਣ?"

"ਪਹਿਲਾਂ ਕੌਣ ਬਣਾਂਦਾ ਹੈ?" ਕਾਰ ਨੂੰ ਸੱਜੇ ਘੁਮਾਉਂਦਾ ਰਮਿੰਦਰ ਬੋਲਿਆ।

"ਰਾਤ ਦਾ ਖਾਣਾ ਤਾਂ ਮੰਮੀ ਭੇਜ ਹੀ ਦਿੰਦੇ ਨੇ...।"

"ਕਦੀ ਆਪਣੀ ਪਸੰਦ ਦਾ ਵੀ ਖਾਣ 'ਤੇ ਦਿਲ ਕਰਦਾ ਹੈ। ਸਵੇਰੇ ਨਾਸ਼ਤੇ ਅਤੇ ਲੰਚ ਲਈ ਮੈਂ ਆਪੇ ਕਰ ਲਵਾਂਗਾ। ਤੂੰ ਆਰਾਮ ਨਾਲ ਬੈਠੀਂ।"

ਸੋਨਾਲੀ ਨੂੰ ਰਸੋਈ ਦਾ ਕੰਮ ਬਿਲਕੁਲ ਪਸੰਦ ਨਹੀਂ। ਜ਼ਿਆਦਾ ਤੋਂ ਜ਼ਿਆਦਾ ਉਹ ਸੈਂਡਵਿਚ ਬਣਾ ਸਕਦੀ ਹੈ। ਰਮਿੰਦਰ ਆਪਣੀ ਮਾਂ ਦੇ ਹੱਥ ਦਾ ਖਾਣਾ ਖਾਣ ਲਈ ਤਰਸ ਗਿਆ ਹੈ। ਉਹ ਚਾਰ ਸਾਲ ਦਿੱਲੀ ਇਕੱਲਾ ਰਿਹਾ ਸੀ ਤਾਂ ਕਾਫੀ ਕੁਝ ਬਣਾਉਣਾ ਸਿਖ ਗਿਆ ਸੀ। ਉਹ ਹਰਿਆਣਾ ਦੇ ਇਕ ਛੋਟੇ ਜਿਹੇ ਸ਼ਹਿਰ ਦਾ ਰਹਿਣ ਵਾਲਾ ਸੀ। ਇਸ ਮਲਟੀ-ਨੈਸ਼ਨਲ ਕੰਪਨੀ ਵਿਚ ਉਹਦੀ ਨੌਕਰੀ ਲੱਗ ਗਈ ਤਾਂ ਪਹਿਲੀ ਵਾਰ ਉਹਦਾ ਵਾਹ 'ਹਾਈ-ਫਾਈ' ਕੁੜੀਆਂ ਨਾਲ ਪਿਆ। ਉਹਨਾਂ ਦਿਨਾਂ 'ਚ ਹੀ ਸੋਨਾਲੀ ਇਸ ਕੰਪਨੀ ਵਿਚ ਲੱਗੀ ਸੀ। ਉਹਦਾ ਤਲਾਕ ਦਾ ਕੇਸ ਚੱਲ ਰਿਹਾ ਸੀ। ਉਹਨੂੰ ਆਪਣੇ ਦੁਖੜੇ ਸੁਣਾਉਣ ਲਈ, ਰੋਣ ਲਈ ਇਕ ਮਜ਼ਬੂਤ ਮੋਢਾ ਚਾਹੀਦਾ ਸੀ। ਰਮਿੰਦਰ ਨਾਲ ਉਹ ਆਪਣਾ ਦੁੱਖ-ਸੁੱਖ ਫੋਲਣ ਲੱਗ ਪਈ। ਕਈ ਵਾਰ ਉਹਦੇ ਕਮਰੇ ਵਿਚ ਪਹੁੰਚ ਜਾਂਦੀ। ਸੋਨਾਲੀ ਦੇ ਮਾਂ-ਬਾਪ ਨੂੰ ਵੀ ਰਮਿੰਦਰ ਇਕ ਚੰਗਾ, ਨੇਕ, ਸਾਊ ਲੜਕਾ ਲੱਗਾ। ਨਜ਼ਦੀਕੀਆਂ ਵਧਦੀਆਂ ਗਈਆਂ। ਸੋਨਾਲੀ ਰਮਿੰਦਰ ਨੂੰ ਰੈਸਟੋਰੈਂਟਾਂ, ਹੋਟਲਾਂ, ਪਿਕਚਰਾਂ ਵਿਚ ਨਾਲ ਲੈ ਜਾਂਦੀ। ਉਹ ਅਮੀਰ ਬਾਪ ਦੀ ਬੇਟੀ ਸੀ। ਸੋਨਾਲੀ ਦੇ ਮਾਤਾ-ਪਿਤਾ ਘੁੰਮਣ ਜਾਂਦੇ ਤਾਂ ਰਮਿੰਦਰ ਨੂੰ ਨਾਲ ਲੈ ਜਾਂਦੇ। ਸੋਨਾਲੀ ਦਾ ਪੂਰਾ ਪਰਿਵਾਰ ਸਿੰਘਾਪੁਰ ਘੁੰਮਣ ਗਿਆ ਤਾਂ ਵੀ ਰਮਿੰਦਰ ਨਾਲ ਸੀ।

ਜਦੋਂ ਵਿਆਹ ਦੀ ਗੱਲ ਚੱਲੀ ਤਾਂ ਰਮਿੰਦਰ ਦੇ ਮਾਤਾ-ਪਿਤਾ ਰਾਜ਼ੀ ਨਹੀਂ ਹੋਏ। ਉਹਨਾਂ ਰਮਿੰਦਰ ਲਈ ਕਈ ਕੁੜੀਆਂ ਵੇਖ ਰੱਖੀਆਂ ਸਨ ਪਰ ਉਸ ਵੇਲੇ ਰਮਿੰਦਰ ਦੀਆਂ ਅੱਖਾਂ ਚੁੰਧਿਆਈਆਂ ਪਈਆਂ ਸਨ। ਵਿਆਹ ਤੋਂ ਬਾਅਦ ਉਹਦੇ ਮਾਤਾ-ਪਿਤਾ ਨੇ ਉਹਦੇ ਨਾਲ ਬਿਲਕੁਲ ਸੰਬੰਧ ਤੋੜ ਲਏ ਸਨ। ਉਹ ਜਾਣਦਾ ਹੈ ਕਿ ਉਹਦੀ ਮਾਂ ਅਤੇ ਭੈਣ ਉਹਨੂੰ ਮਿਲਣ ਲਈ ਅੰਦਰ ਹੀ ਅੰਦਰ ਤੜਪਦੀਆਂ ਹੋਣਗੀਆਂ ਪਰ ਪਿਤਾ ਜੀ ਚੁੱਪ ਕਰਕੇ ਬਿਠਾ ਦਿੰਦੇ ਹੋਣਗੇ।

ਕਦੀ ਕਦੀ ਉਹ ਆਪਣੇ ਮਾਪਿਆਂ ਨੂੰ ਮਿਲਣ ਦੀ ਤਾਂਘ ਸੋਨਾਲੀ ਅੱਗੇ ਜ਼ਾਹਰ ਕਰਦਾ ਹੈ ਤਾਂ ਉਹ ਇਕ ਦਮ ਸੁੰਨ ਹੋ ਜਾਂਦੀ ਹੈ। ਉਹਨੂੰ ਲਗਦਾ ਹੈ ਕਿ ਇਕ ਵਾਰ ਰਮਿੰਦਰ ਚਲਾ ਗਿਆ

ਤਾਂ ਵਾਪਸ ਨਹੀਂ ਆਏਗਾ। ਰਮਿੰਦਰ ਸੋਨਾਲੀ ਦੇ ਰੋਅਬ ਹੇਠ ਝੁਕ ਵੀ ਜਲਦੀ ਜਾਂਦਾ ਹੈ। ਉਹ ਸੋਨਾਲੀ ਦੇ ਫਲੈਟ ਵਿਚ ਰਹਿੰਦਾ ਹੈ, ਉਹਦੀ ਕਾਰ ਚਲਾਂਦਾ ਹੈ। ਕਦੀ ਕਦੀ ਉਹ ਵਿਦਰੋਹੀ ਹੋ ਜਾਂਦਾ ਹੈ ਤਾਂ ਨੱਠ ਜਾਣਾ ਚਾਹੁੰਦਾ ਹੈ।

ਇਕ ਦਿਨ ਸੋਨਾਲੀ ਦੇ ਸਾਹਮਣੇ ਰਮਿੰਦਰ ਦੇ ਮੂੰਹੋਂ ਨਿਕਲ ਗਿਆ–"ਸ਼ੰਕਰ ਤੂੰ ਕਿੰਨਾ ਖੁਸ਼ਕਿਸਮਤ ਹੈਂ। ਤੇਰੀ ਵਹੁਟੀ ਕਿੰਨਾ ਵਧੀਆ ਖਾਣਾ ਬਣਾ ਕੇ ਦਿੰਦੀ ਹੈ...।"

ਉਸ ਦਿਨ ਸੋਨਾਲੀ ਨੇ ਘਰ ਵਿਚ ਜਾ ਕੇ ਹੰਗਾਮਾ ਖੜ੍ਹਾ ਕਰ ਦਿੱਤਾ–"ਤੈਨੂੰ ਮੇਰੇ ਨਾਲ ਵਿਆਹ ਕਰਾਕੇ ਇੰਨਾ ਹੀ ਅਫਸੋਸ ਹੈ ਤਾਂ ਜਾਹ, ਅੱਜ ਹੀ ਛੱਡ ਕੇ ਜਾਹ, ਆਪਣੇ ਸ਼ਹਿਰ, ਆਪਣੀ ਮਾਂ ਦੀ ਕੁੱਛੜ ਵਿਚ। ਦਫਤਰ ਵਿਚ ਤੂੰ ਮੇਰੀ ਸਭ ਦੇ ਸਾਹਮਣੇ ਬੇਇੱਜ਼ਤੀ ਕੀਤੀ ਏ। ਸ਼ੰਕਰ ਵੱਲ ਵੇਖ ਤੇ ਆਪਣੇ ਵੱਲ ਵੇਖ। ਸ਼ੰਕਰ ਅੱਜ ਤਕ ਆਪਣੀ ਵਹੁਟੀ ਨੂੰ ਕਿਧਰੇ ਵੀ ਘੁੰਮਾਉਣ ਨਹੀਂ ਲੈ ਗਿਆ ਤੇ ਤੂੰ ਮੇਰੇ ਪਰਿਵਾਰ ਨਾਲ ਕਿੰਨੀ ਐਸ਼ ਕਰਦਾ ਹੈਂ...।"

ਸੋਨਾਲੀ ਵਿਚ ਇਹੀ ਖਰਾਬੀ ਏ ਕਿ ਉਹ ਗੁੱਸੇ ਵਿਚ ਕੁਝ ਵੀ ਬੋਲ ਦਿੰਦੀ ਏ-ਅਗਲਾ ਤਿਲਮਿਲਾ ਕੇ ਰਹਿ ਜਾਵੇ! ਇਹੋ ਜਿਹੀਆਂ ਜਲੀਆਂ ਕਟੀਆਂ ਸੁਣ ਕੇ ਰਮਿੰਦਰ ਕੁਝ ਦਿਨ ਰਾਜਾ ਨਾਲ ਬਿਲਕੁਲ ਗੱਲ ਨਹੀਂ ਕਰਦਾ। ਨਾ ਹੀ ਉਹਨੂੰ ਘੁੰਮਾਣ ਲੈ ਜਾਂਦਾ ਹੈ। ਸੋਨਾਲੀ ਨਰਮ ਪੈ ਜਾਂਦੀ ਹੈ ਤਾਂ ਰਮਿੰਦਰ ਦੀ ਪੁਚ ਪੁਚ ਕਰਨ ਲਗਦੀ ਹੈ।

ਇਕ ਦਿਨ ਚਾਹ-ਕਾਫੀ ਦੇ ਬਰੇਕ ਵੇਲੇ ਅੰਜਲੀ ਅਤੇ ਸੋਨਾਲੀ ਚਾਹ ਪੀਣ ਲਈ ਬੈਠੀਆਂ ਤਾਂ ਐਸ਼ਵਿਨ ਅਤੇ ਪਾਲ ਵੀ ਕਾਫੀ ਦਾ ਪਿਆਲਾ ਲੈ ਕੇ ਉਹਨਾਂ ਕੋਲ ਆ ਬੈਠੇ।

ਅੰਜਲੀ ਬੋਲੀ–"ਐਸ਼, ਤੂੰ ਇਕੱਲਾ ਕਦੋਂ ਤਕ ਰਹੇਂਗਾ। ਹੁਣ ਵਿਆਹ ਕਰ ਲੈ।"

"ਇਕੱਲਾ ਵੀ ਠੀਕ ਹੀ ਚੱਲ ਰਿਹਾ ਹਾਂ।" ਐਸ਼ ਦੇ ਚਿਹਰੇ 'ਤੇ ਸਦੀਵੀ ਮੁਸਕਰਾਹਟ ਸੀ।

"ਇਕੱਲਿਆਂ ਦੀ ਵੀ ਕੋਈ ਜ਼ਿੰਦਗੀ ਹੈ। ਨਿਰੀ ਬੇਰਸ! ਬੋਰਿੰਗ!" ਸੋਨਾਲੀ ਨੇ ਕਿਹਾ।

"ਪਰ ਮੈਨੂੰ ਤਾਂ ਤੁਹਾਡੀਆਂ ਰੋਜ਼ ਦੀਆਂ ਗੱਲਾਂ ਸੁਣਕੇ ਲਗਦਾ ਹੈ ਕਿ ਤੁਹਾਡੀ ਜ਼ਿੰਦਗੀ ਬੇਰਸ ਹੈ, ਬੋਰਿੰਗ ਹੈ-ਕਦੀ ਨੌਕਰੀ ਦੀ ਸਮੱਸਿਆ, ਕਦੀ ਪਤੀ ਨਾਲ ਨਾਰਾਜ਼ਗੀ, ਕਦੀ ਬੱਚਿਆਂ ਕਰਕੇ ਪਰੇਸ਼ਾਨ।"

"ਜ਼ਿੰਦਗੀ ਇਸੇ ਦਾ ਨਾਮ ਹੈ। ਬੱਚੇ ਪਰੇਸ਼ਾਨ ਕਰਦੇ ਨੇ ਤੇ ਨਾਲ ਸਕੂਨ ਵੀ ਬੜਾ ਮਿਲਦਾ ਹੈ ਉਹਨਾਂ ਨੂੰ ਪਾਲਣ ਵਿਚ।" ਅੰਜਲੀ ਦੇ ਚਿਹਰੇ 'ਤੇ ਮਮਤਾ ਝਲਕ ਰਹੀ ਸੀ।

"ਦੁੱਖ-ਸੁੱਖ ਵੇਲੇ ਆਪਣੇ ਸਾਥੀ ਹੀ ਕੰਮ ਆਉਂਦੇ ਨੇ।" ਕੋਲੋਂ ਸੋਨਾਲੀ ਨੇ ਗੱਲ ਅੱਗੇ ਵਧਾਈ।

"ਉਂਝ ਆਪਣੀ ਅਨੀਤਾ ਸਿੰਘ ਵੀ ਤਾਂ ਇਕੱਲੀ ਰਹਿੰਦੀ ਹੈ। ਕਿੰਨੀ ਖੁਸ਼ ਨਜ਼ਰ ਆਉਂਦੀ ਹੈ। ਅਸਾਂ ਉਹਨੂੰ ਕਦੀ ਕੋਈ ਫਿਕਰ ਕਰਦੇ ਨਹੀਂ ਸੁਣਿਆ। ਉਹ ਤਾਂ ਕਹਿੰਦੀ ਏ -ਵਿਆਹ ਕਰਾਉਣਾ ਹੀ ਨਹੀਂ।ਉਹ ਹੈ ਵੀ ਮਸਤ-ਮੌਲਾ। ਕਹਿੰਦੀ ਏ ਆਪਣੀ ਨੀਂਦ ਸੌਂਵੋ, ਆਪਣੀ ਜਾਗੋ...। ਆਜ਼ਾਦ ਰਹਿਣਾ ਚਾਹੁੰਦੀ ਏ...।"

"ਦਰਅਸਲ, ਇਹ ਸਭ ਪੱਛਮੀ ਦੇਸ਼ਾਂ ਦਾ ਪ੍ਰਭਾਵ ਹੈ। ਖੈਰ ਜਿਵੇਂ ਕੋਈ ਖੁਸ਼ ਰਹਿ ਸਕੇ...।ਠੀਕ ਹੀ ਹੈ।"

"ਤੁਸੀਂ ਦੋਵੇਂ ਐਸ਼ ਅਤੇ ਅਨੀਤਾ ਦੇ ਪਿੱਛੇ ਕਿਉਂ ਪਈਆਂ ਹੋ। ਉਹ ਤਾਂ ਵਿਆਹ ਕਰਾਣਾ ਨਹੀਂ ਚਾਹੁੰਦੇ। ਮੇਰੇ ਲਈ ਕੋਈ ਕੁੜੀ ਲੱਭੋ। ਮੇਰੀ ਮਾਂ ਵੀ ਚੰਡੀਗੜ੍ਹ ਵਿਚ ਹਰ ਇਕ ਨੂੰ ਕਹਿੰਦੀ ਰਹਿੰਦੀ ਏ- ਮੇਰੇ ਮੁੰਡੇ ਲਈ ਕੋਈ ਕੁੜੀ ਦੱਸੋ...। ਚੰਡੀਗੜ੍ਹ ਦੀਆਂ ਕੁੜੀਆਂ ਨੂੰ ਬਹੁਤ ਅਮੀਰ ਮੁੰਡੇ ਚਾਹੀਦੇ ਨੇ, ਜੋ ਅਮਰੀਕਾ, ਆਸਟਰੇਲੀਆ ਜਾ ਕੇ ਵਸ ਸਕਣ। ਦਿੱਲੀ ਦੀਆਂ ਕੁੜੀਆਂ ਨੂੰ ਪਗੜੀ, ਦਾੜ੍ਹੀ ਵਾਲਾ ਮੁੰਡਾ ਪਸੰਦ ਨਹੀਂ। ਉਹ ਕਹਿੰਦੀਆਂ ਨੇ ਕਲੀਨਸ਼ੇਵ ਲੜਕਾ



ਹੋਵੇ।ਅੱਜ ਕੱਲ੍ਹ ਕੁੜੀਆਂ ਦਾ ਹੀ ਜ਼ਮਾਨਾ ਹੈ...।" ਪਾਲ ਬੜਾ ਗੰਭੀਰ ਲੱਗ ਰਿਹਾ ਸੀ।

ਇਹਨੀਂ ਦਿਨੀਂ ਸੋਨਾਲੀ ਲੰਚ ਬਰੇਕ ਵੇਲੇ ਹਰ ਇਕ ਨੂੰ ਨੌਕਰ-ਨੌਕਰਾਣੀ ਲੱਭਣ ਲਈ ਕਹਿ ਦਿੰਦੀ।

"ਅੱਜ ਕੱਲ ਤਾਂ ਬੜੀਆਂ ਸੰਸਥਾਵਾਂ ਇਹੀ ਕੰਮ ਕਰਦੀਆਂ ਨੇ। ਉਹਨਾਂ ਨੂੰ ਫੋਨ ਕਰੋ ਜਾਂ ਮਿਲੋ।ਉਹਨਾਂ ਨੂੰ ਆਪਣੀ ਜ਼ਰੂਰਤ ਦੱਸੋ। ਜਿਸ ਤਰ੍ਹਾਂ ਨੌਕਰੀਆਂ ਲਈ ਪਲੇਸਮੈਂਟ ਏਜੰਸੀਆਂ ਨੇ, ਉਸੇ ਤਰ੍ਹਾਂ ਨੌਕਰ ਨੌਕਰਾਣੀਆਂ ਲਈ ਵੀ ਨੇ। ਤਨਖਾਹ ਉਹਨਾਂ ਦੀ ਨਿਸ਼ਚਿਤ ਹੈ। ਏਜੰਸੀ ਵਾਲੇ ਕਮਿਸ਼ਨ ਲੈਂਦੇ ਨੇ।"

"ਇਹ ਨੌਕਰ, ਨੌਕਰਾਣੀਆਂ ਕਿੱਥੋਂ ਲੈ ਆਉਂਦੇ ਨੇ?"

"ਸਾਡੇ ਮੁਲਕ ਵਿਚ ਗ਼ਰੀਬੀ, ਬੇਕਾਰੀ ਦੀ ਕੋਈ ਘਾਟ ਹੈ। ਉਹ ਏਜੰਸੀਆਂ ਝਾਰਖੰਡ, ਆਸਾਮ, ਬਿਹਾਰ, ਯੂ. ਪੀ. ਤੋਂ ਕੁੜੀਆਂ, ਮੁੰਡੇ ਲੈ ਆਉਂਦੀਆਂ ਨੇ।"

"ਮੈਂ, ਇਹੋ ਜਿਹੀ ਏਜੰਸੀ ਤੋਂ ਇਕ ਨੌਕਰ ਲਿਆਈ ਸਾਂ। ਹਾਏ ਰਾਮ! ਉਹਦੇ 'ਤੇ ਬੜੀ ਮਿਹਨਤ ਕਰਨੀ ਪਈ। ਉਹਦੇ ਗੰਦੇ ਕੱਪੜੇ ਸੁਟਵਾਏ, ਸਾਬਣ, ਤੇਲ, ਕੰਘੀ ਦਿੱਤੀ; ਨਹੁੰ ਕਟਵਾਏ। ਅੱਜ ਕੱਲ ਉਹ ਪਛਾਣਿਆ ਨਹੀਂ ਜਾਂਦਾ। ਉਹਦੀ ਸਿਹਤ ਕਿੰਨੀ ਪਰਤ ਆਈ ਏ। ਬੜਾ ਸਮਾਰਟ ਬਣ ਕੇ ਰਹਿੰਦਾ ਹੈ।" ਅਨੀਤਾ ਬੋਲੀ।

"ਪਰ ਡਰ ਵੀ ਬੜਾ ਲਗਦਾ ਹੈ, ਕਿਧਰੇ ਬੱਚਿਆਂ ਨਾਲ ਕੋਈ ਗ਼ਲਤ ਕੰਮ ਨਾ ਕਰਨ, ਚੋਰੀ ਚਕਾਰੀ...। ਪਰ ਇਹਨਾਂ ਬਿਨਾਂ ਗੁਜ਼ਾਰਾ ਵੀ ਤਾਂ ਨਹੀਂ।"

ਉਸ ਦਿਨ ਸਵੇਰੇ ਦਫਤਰ ਆਉਂਦਿਆਂ ਹੀ ਸਭ ਨੂੰ ਅੰਜਲੀ ਦੀਆਂ ਅੱਖਾਂ ਸੁੱਜੀਆਂ ਹੋਈਆਂ, ਚਿਹਰਾ ਬੁਝਿਆ ਹੋਇਆ ਅਤੇ ਉਦਾਸ ਲੱਗਾ। ਸਭ ਇਕ ਦੂਜੇ ਨੂੰ ਇਸ਼ਾਰੇ ਨਾਲ ਕਾਰਨ ਪੁੱਛਦੇ ਰਹੇ ਪਰ ਕਿਸੇ ਨੂੰ ਕੁਝ ਪਤਾ ਨਾ ਲੱਗ ਸਕਿਆ।

ਚਾਹ ਬਰੇਕ ਵੇਲੇ ਅੰਜਲੀ ਦਾ ਮੋਬਾਇਲ ਫੋਨ ਵੱਜਿਆ ਤਾਂ ਅੰਜਲੀ ਨੇ ਬੜੀ ਤਨਾਓ ਭਰੀ ਆਵਾਜ਼ ਵਿਚ ਕਿਹਾ–"ਪਾਪਾ, ਮੈਂ ਤੁਹਾਡੇ ਨਾਲ ਬਾਅਦ 'ਚ ਗੱਲ ਕਰਾਂਗੀ।" ਤੇ ਉਸ ਫੋਨ ਬੰਦ ਕਰ ਦਿੱਤਾ।

ਦੋ ਮਿੰਟ ਬਾਅਦ ਹੀ ਉਹਦਾ ਫੋਨ ਫਿਰ ਵੱਜਣ ਲੱਗ ਪਿਆ। ਉਹ ਚਾਹ ਉਥੇ ਹੀ ਛੱਡ ਕੇ ਫੋਨ ਲੈ ਕੇ ਬਾਹਰ ਚਲੀ ਗਈ। ਉਹ ਚਾਹ ਪੀਣ ਲਈ ਫਿਰ ਤੋਂ ਕਮਰੇ ਵਿਚ ਵਾਪਸ ਨਹੀਂ ਆਈ।

"ਕੀ ਗੱਲ ਹੋ ਸਕਦੀ ਹੈ?" ਅਨੀਤਾ ਸਿੰਘ ਸਭ ਵੱਲ ਵੇਖਦੀ ਹੋਈ ਬੋਲੀ।

"ਇਹਦਾ ਘਰ ਵਾਲਾ ਇਹਦੀ ਨੌਕਰੀ ਕਰਨ 'ਤੇ ਖੁਸ਼ ਨਹੀਂ। ਕੋਈ ਤਕਰਾਰ ਹੋ ਗਈ ਹੋਵੇਗੀ। ਇਹਦੇ ਘਰਦਿਆਂ ਨੂੰ ਪਤਾ ਨਹੀਂ ਇਹਦੇ ਨਾਲ ਕੀ ਸਮੱਸਿਆ ਹੈ। ਇਹਦੇ ਕੋਲ ਬਹੁਤ ਵਧੀਆ ਦੋ ਆਯਾ ਨੇ। ਉਹ ਇਹਦੇ ਬੱਚਿਆਂ ਨੂੰ ਸੰਭਾਲਦੀਆਂ ਨੇ...।"

"ਸਮੱਸਿਆਵਾਂ ਦਾ ਕੋਈ ਅੰਤ ਨਹੀਂ ਹੁੰਦਾ...।" ਰਮਿੰਦਰ ਕੁਝ ਸੋਚਦੇ ਹੋਏ ਬੋਲਿਆ। ਸੋਨਾਲੀ ਨੇ ਉਹਨੂੰ ਘੂਰ ਕੇ ਤੱਕਿਆ। ਸ਼ੰਕਰ ਦੇ ਚਿਹਰੇ 'ਤੇ ਹਲਕੀ ਜਿਹੀ ਮੁਸਕਾਨ ਵੇਖ ਕੇ ਐਸ਼ ਬੋਲਿਆ–"ਸ਼ੰਕਰ, ਤੂੰ ਬੜਾ ਖੁਸ਼ ਦਿਖ ਰਿਹਾ ਹੈਂ।"

"ਮੇਰੀ ਬੀਵੀ ਘਰ ਹੀ ਰਹਿੰਦੀ ਏ। ਮੈਨੂੰ ਇਹੋ ਜਿਹੀਆਂ ਪਰੇਸ਼ਾਨੀਆਂ ਨਹੀਂ। ਮੈਨੂੰ ਇਕ ਗੱਲ ਯਾਦ ਆ ਗਈ। ਵਿਆਹ ਤੋਂ ਪਹਿਲਾਂ ਮੈਂ ਆਪਣੀ ਮਾਂ ਨਾਲ ਇਕੱਲਾ ਰਹਿੰਦਾ ਸੀ। ਮਾਂ ਬਹੁਤ ਬੀਮਾਰ ਹੋ ਗਈ ਤਾਂ ਇਕ ਫੁਲ-ਟਾਈਮ ਮੇਡ ਰੱਖਣੀ ਪਈ। ਉਸੇ ਦੌਰਾਨ ਮੇਰਾ ਅੰਜੂ ਨਾਲ ਵਿਆਹ ਹੋ ਗਿਆ। ਅੰਜੂ ਨੇ ਵੇਖਿਆ ਕਿ ਮੇਡ ਮਾਂ ਨੂੰ ਘੱਟ ਤੇ ਮੈਨੂੰ ਜ਼ਿਆਦਾ ਅਟੈਂਡ ਕਰਦੀ ਹੈ। ਮੇਰੇ ਲਈ ਬਾਥਰੂਮ 'ਚ ਨਹਾਉਣ ਤੋਂ ਪਹਿਲਾਂ ਪਾਣੀ ਤਿਆਰ ਕਰ ਦਿੰਦੀ। ਤੌਲੀਆ ਲੈ ਕੇ ਅੱਗੇ

ਵਧਦੀ। ਨਾਸ਼ਤੇ ਵੇਲੇ ਮੇਰੇ ਅੱਗੇ ਪਿੱਛੇ ਮੰਡਰਾਉਂਦੀ ਰਹਿੰਦੀ। ਅੰਜੂ ਕੁਝ ਦਿਨ ਇਹ ਨਜ਼ਾਰਾ ਵੇਖਦੀ ਰਹੀ ਤੇ ਫਿਰ ਉਸਨੇ ਉਸ ਮੇਡ ਨੂੰ ਬਹਾਨੇ ਨਾਲ ਕੱਢ ਦਿੱਤਾ। ਉਸ ਤੋਂ ਬਾਅਦ ਘਰ ਇਕ ਪਾਰਟ-ਟਾਈਮ ਮਹਿਰੀ ਸਵੇਰੇ ਸ਼ਾਮ ਕੰਮ ਕਰਨ ਆਉਂਦੀ ਏ ਪਰ ਛੁੱਟੀਆਂ ਬਹੁਤ ਕਰਦੀ ਏ। ਨੂੰਹ-ਸੱਸ ਬਹੁਤ ਕਲਪਦੀਆਂ ਨੇ। ਕਹਿਣਗੀਆਂ-ਇਹਦੀ ਛੁੱਟੀ ਕਰ ਦੇਣੀ ਹੈ। ਛੁੱਟੀ ਤੋਂ ਬਾਅਦ ਜਦੋਂ ਉਹ ਆਉਂਦੀ ਏ ਤਾਂ ਕੋਈ ਐਸੀ ਕਹਾਣੀ ਸੁਣਾਉਂਦੀ ਏ ਕਿ ਨੂੰਹ-ਸੱਸ ਪੰਘਰ ਜਾਂਦੀਆਂ ਨੇ ਤੇ ਉਸ ਦਿਨ ਉਹਨੂੰ ਪੇਟ ਭਰ ਖਾਣਾ ਖਵਾਣਗੀਆਂ, ਵੱਡਾ ਕੱਪ ਚਾਹ ਦਾ ਦੇਣਗੀਆਂ...। ਓਮ ਸ਼ਾਂਤੀ ਸ਼ਾਂਤੀ।" ਸ਼ੰਕਰ ਅੱਖਾਂ ਬੰਦ ਕਰਕੇ ਆਰਤੀ ਕਰਨ ਦੀ ਮੁਦਰਾ ਵਿਚ ਬੋਲ ਰਿਹਾ ਸੀ।

ਸਭ ਖਿੜ ਖਿੜਾ ਕੇ ਹੱਸ ਪਏ ਪਰ ਸੋਨਾਲੀ ਬੋਲੀ-"ਸੋ ਬੋਰਿੰਗ! ਸਾਰਾ ਕੰਮ ਆਪ ਕਰਨਾ, ਤੋਬਾ।"

ਲੰਚ ਬਰੇਕ ਵੇਲੇ ਅੰਜਲੀ ਖਾਣੇ ਲਈ ਬਹੁਤ ਦੇਰ ਬਾਅਦ ਆਈ। ਲਗਦਾ ਸੀ, ਹੁਣੇ ਹੀ ਰੋ ਕੇ ਆਈ ਹੈ। ਸਭ ਦੀਆਂ ਉਤਸੁਕ ਨਜ਼ਰਾਂ ਤੋਂ ਬਚਣ ਲਈ ਉਸ ਆਪਣੀਆਂ ਅੱਖਾਂ ਨੂੰ ਕਾਲੇ ਚਸ਼ਮੇ ਹੇਠ ਛਿਪਾ ਲਿਆ।

"ਅੰਜਲੀ, ਜਦ ਤਕ ਤੂੰ ਦੱਸੇਂਗੀ ਨਹੀਂ, ਸਾਨੂੰ ਕੀ ਪਤਾ ਲੱਗੇਗਾ ਕਿ ਤੂੰ ਪਰੇਸ਼ਾਨ ਕਿਉਂ ਹੈ। ਅਸੀਂ ਤੇਰੀ ਕੀ ਮਦਦ ਕਰ ਸਕਦੇ ਹਾਂ?" ਸੋਨਾਲੀ ਨੇ ਪੁੱਛਿਆ।

ਹਮਦਰਦੀ ਦੇ ਬੋਲ ਸੁਣਕੇ ਅੰਜਲੀ ਫੁਟ-ਫੁਟ ਕੇ ਰੋਣ ਲੱਗ ਪਈ। ਉਹਦੇ ਹੱਥ ਕੰਬ ਰਹੇ ਸਨ। ਤਦੇ ਹੀ ਉਸਦਾ ਫੋਨ ਵੱਜਣ ਲੱਗ ਪਿਆ। ਉਸ ਨੇ ਕੰਬਦੇ ਹੱਥਾਂ ਨਾਲ ਫੋਨ ਬੰਦ ਕਰ ਦਿੱਤਾ।

"ਬੱਚੇ ਠੀਕ ਨੇ ਨਾ?" ਸੋਨਾਲੀ ਨੇ ਅੰਜਲੀ ਦੇ ਹੱਥ ਆਪਣੇ ਹੱਥ ਵਿਚ ਲੈ ਕੇ ਪੁੱਛਿਆ। ਅੰਜਲੀ ਦੇ ਹੱਥ ਬਹੁਤ ਠੰਢੇ ਸਨ। ਸੋਨਾਲੀ ਘਬਰਾ ਗਈ। "ਅੱਜ ਕੁਝ ਬਹੁਤ ਹੀ ਗੰਭੀਰ ਸਮੱਸਿਆ ਹੈ। ਅੰਜਲੀ ਤਾਂ ਇੰਝ ਨਹੀਂ ਡੋਲਦੀ।" ਉਸ ਸੋਚਿਆ।

"ਯੋਗੇਸ਼ ਤਾਂ ਠੀਕ ਹੈ ਨਾ?" ਰਮਿੰਦਰ ਨੇ ਸਵਾਲ ਕੀਤਾ।

"ਉਸੇ ਨੇ ਮੈਨੂੰ ਬਹੁਤ ਖੂਨ ਦੇ ਹੰਝੂ ਰੁਲਾਏ ਨੇ.." ਅੰਜਲੀ ਡੁਸਕਦੀ ਹੋਈ ਬੋਲੀ।

"ਕਿਉਂ?, ਉਸਨੇ ਕੀ ਕੀਤਾ ਏ? ਤੈਨੂੰ ਕੁਝ ਕਿਹਾ ਏ ਜਾਂ ਤੈਨੂੰ ਮਾਰਿਆ ਹੈ?" ਅਨੀਤਾ ਨੇ ਚਿੰਤਾ ਭਰੀ ਆਵਾਜ਼ ਵਿਚ ਪੁੱਛਿਆ।

ਅੰਜਲੀ ਡੁਸਕਦੇ ਡੁਸਕਦੇ ਕੁਝ ਬੋਲੀ ਪਰ ਕਿਸੇ ਦੇ ਪਿੜ ਪੱਲੇ ਕੋਈ ਗੱਲ ਨਾ ਪਈ। ਸਭ ਦਾ ਖਾਣਾ ਮੇਜ਼ 'ਤੇ ਪਿਆ ਸੀ ਪਰ ਖਾਣ ਦੀ ਕਿਸੇ ਨੂੰ ਨਹੀਂ ਸੀ ਸੁੱਝ ਰਹੀ। ਮਹੇਸ਼ ਇਕ ਦੋ ਵਾਰ ਪੈਂਟਰੀ ਰੂਮ ਵਿਚ ਆਇਆ - ਚਾਹ ਕਾਫੀ ਦਾ ਪੁੱਛਣ, ਪਰ ਹਾਲਾਤ ਦੀ ਗੰਭੀਰਤਾ ਨੂੰ ਪਛਾਣਦੇ ਹੋਏ ਵਾਪਸ ਚਲਾ ਗਿਆ।

ਅੰਜਲੀ ਦਾ ਫੋਨ ਫਿਰ ਵੱਜਣ ਲੱਗ ਪਿਆ। ਉਸਨੇ ਅੱਖਾਂ ਪੂੰਝਦੇ ਹੋਏ ਨੰਬਰ ਵੇਖਿਆ ਤੇ ਉਥੋਂ ਉੱਠ ਕੇ ਬਾਹਰ ਚਲੀ ਗਈ।

ਅੰਜਲੀ ਕਰਕੇ ਸਭ ਪਰੇਸ਼ਾਨ ਸਨ ਪਰ ਕੁਝ ਨਹੀਂ ਸਨ ਕਰ ਸਕਦੇ। ਲੰਚ ਬਰੇਕ ਖਤਮ ਹੋ ਚੁੱਕਾ ਸੀ। ਕੇਬਿਨਾਂ ਵਿਚ ਫੋਨ ਵੱਜਣੇ ਸ਼ੁਰੂ ਹੋ ਗਏ ਸਨ। ਉਹਨਾਂ ਦਾ ਸੁਪਰਵਾਈਜ਼ਰ ਅਰਵਿੰਦ ਉਹਨਾਂ ਨੂੰ ਘੂਰ ਕੇ ਚਲਾ ਗਿਆ ਸੀ। ਆਖਰ ਸਭ ਆਪੋ ਆਪਣੇ ਕੇਬਿਨ ਵਿਚ ਜਾ ਕੇ ਆਪਣੇ ਕੰਮਾਂ ਵਿਚ ਜੁਟ ਗਏ। ਪਰ ਸਭ ਦੇ ਦਿਮਾਗ਼ ਵਿਚ ਉਲਝਣ ਰਹੀ, ਅੰਜਲੀ ਦੀ ਪਰੇਸ਼ਾਨੀ ਨੂੰ ਲੈ ਕੇ।

ਬਾਅਦ 'ਚ ਅਰਵਿੰਦ ਤੋਂ ਪਤਾ ਲੱਗਾ ਕਿ ਅੰਜਲੀ ਦੀ ਤਬੀਅਤ ਬਹੁਤ ਖਰਾਬ ਹੋ ਗਈ ਸੀ ਤੇ ਉਹ ਘਰ ਚਲੀ ਗਈ ਸੀ। ਸ਼ਾਮ ਨੂੰ ਸੋਨਾਲੀ ਨੇ ਅੰਜਲੀ ਨੂੰ ਫੋਨ ਕੀਤਾ ਪਰ ਅੰਜਲੀ ਨਹੀਂ ਮਿਲੀ।

ਦੋ ਦਿਨ ਬਾਅਦ ਅੰਜਲੀ ਦਫਤਰ ਆਈ ਤਾਂ ਉਹਦੇ ਚਿਹਰੇ ਨੂੰ ਵੇਖਕੇ ਲਗਦਾ ਸੀ ਕਿ



ਉਹ ਬਹੁਤ ਹੀ ਪਰੇਸ਼ਾਨ ਹੈ। ਦਫਤਰ ਦੇ ਇਕ ਦੋ ਬੰਦਿਆਂ ਨੇ ਕਾਰਨ ਪੁੱਛਿਆ ਤਾਂ ਉਹ ਟਾਲ ਗਈ। ਸੋਨਾਲੀ ਦੇ ਮਨ ਵਿਚ ਖੁਤਖੁਤੀ ਹੋ ਰਹੀ ਸੀ। ਉਸ ਤੋਂ ਰਿਹਾ ਨ ਗਿਆ। ਉਹ ਲੰਚ ਬਰੇਕ ਵੇਲੇ ਅੰਜਲੀ ਨੂੰ ਪਰ੍ਹਾਂ ਲੈ ਗਈ।

"ਮੇਰੀ ਛੋਟੀ ਆਯਾ ਪ੍ਰੈਗਨੈਂਟ ਹੋ ਗਈ ਹੈ...।" ਅੰਜਲੀ ਭਰੇ ਗਲੇ ਨਾਲ ਬੋਲੀ।

"ਓ ਹੋ! ਫਿਰ?" ਸੋਨਾਲੀ ਨੂੰ ਜਿਵੇਂ ਕਰੰਟ ਲੱਗ ਗਿਆ ਹੋਵੇ।

"ਕੁਝ ਸਮਝ ਨਹੀਂ ਆ ਰਹੀ। ਕੀ ਕਰਾਂ।"

"ਉਹ ਕਿਹਦਾ ਨਾਮ ਲੈਂਦੀ ਹੈ?"

"ਉਹ ਦੱਸ ਹੀ ਨਹੀਂ ਰਹੀ। ਮੈਂ ਪੁੱਛ ਪੁੱਛ ਥੱਕ ਗਈ ਹਾਂ। ਧਮਕੀਆਂ ਵੀ ਦਿੱਤੀਆਂ ਹਨ ਪਰ ਉਹ ਅੱਗੋਂ ਰੋਣ ਲੱਗ ਜਾਂਦੀ ਹੈ। ਉਹਨੂੰ ਰੋਂਦੀ ਵੇਖ ਮੇਰੀ ਧੀ ਪਰੇਸ਼ਾਨ ਹੋ ਜਾਂਦੀ ਹੈ। ਦੂਜੀ ਆਯਾ ਨੂੰ ਵੀ ਕਿਹਾ ਹੈ ਕਿ ਤੂੰ ਪੁੱਛ। ਪਰ ਉਸ ਇਕ ਚੁੱਪ ਧਾਰ ਰੱਖੀ ਹੈ। ਸੋਨਾਲੀ, ਪਤਾ ਨਹੀਂ ਕਿਉਂ...।" ਕੁਝ ਕਹਿੰਦੀ ਕਹਿੰਦੀ ਅੰਜਲੀ ਚੁੱਪ ਕਰ ਗਈ।

"ਤੈਨੂੰ ਕੀ ਲਗਦਾ ਹੈ, ਕੌਣ ਹੋ ਸਕਦਾ ਹੈ?"

"ਜੇ ਸਾਡੇ ਘਰੋਂ ਕੁਝ ਚੋਰੀ ਹੋ ਜਾਵੇ ਤਾਂ ਅਸੀਂ ਝੱਟ ਸ਼ੱਕ ਕਰਦੇ ਹਾਂ, ਆਪਣੇ ਨੌਕਰ, ਨੌਕਰਾਣੀ 'ਤੇ...।"

"ਉਹ ਤਾਂ ਹੈ ਹੀ ਪਰ...।"

"ਪਤਾ ਨਹੀਂ ਕਿਉਂ ਮੈਨੂੰ ਵਾਰ ਵਾਰ ਯੋਗੇਸ਼ 'ਤੇ ਸ਼ੱਕ ਹੁੰਦਾ ਹੈ...। ਤੂੰ ਕਹੇਂਗੀ-ਮੈਂ ਕਿੰਨੀ ਕਮੀਨੀ ਹਾਂ। ਆਪਣੇ ਪਤੀ 'ਤੇ ਸ਼ੱਕ ਕਰ ਰਹੀ ਹਾਂ। ਯੋਗੇਸ਼ ਇਸ ਆਯਾ ਦਾ ਬਹੁਤ ਧਿਆਨ ਰਖਦਾ ਹੈ, ਉਹ ਵੀ ਯੋਗੇਸ਼ ਦੇ ਅੱਗੇ ਪਿੱਛੇ ਹੁੰਦੀ ਰਹਿੰਦੀ ਹੈ।"

"ਅੰਜਲੀ, ਯੋਗੇਸ਼ ਤੇਰੇ ਵਰਗੀ ਸੋਹਣੀ ਬੀਵੀ ਦੇ ਹੁੰਦਿਆਂ ਨੌਕਰਾਣੀ ਨਾਲ...ਇੰਝ ਨਹੀਂ ਹੋ ਸਕਦਾ। ਤੂੰ ਇਹ ਖਿਆਲ ਮਨੋਂ ਕੱਢ ਦੇ।" ਸੋਨਾਲੀ ਨੇ ਦ੍ਰਿੜ ਆਵਾਜ਼ ਵਿਚ ਕਿਹਾ।

"ਮਰਦਾਂ ਦਾ ਭਰੋਸਾ...। ਹੂੰ! ਇਕ ਵਾਰ ਮੈਂ ਉਹਨੂੰ ਆਪਣੀ ਇਕ ਸੈਕਟਰੀ ਨਾਲ ਇਸ਼ਕ ਲੜਾਂਦੇ ਵੇਖ ਲਿਆ ਸੀ...। ਉਦੋਂ ਉਸ ਨੇ ਬਹੁਤ ਮਾਫੀਆਂ ਮੰਗੀਆਂ ਸਨ। ਸੌਂਹਾਂ ਚੁੱਕੀਆਂ ਸਨ। ਇਕ ਵਾਰ ਹੋਰ ਉਹਦੀ ਜੇਬ 'ਚੋਂ...।" ਅੰਜਲੀ ਰੋਣ ਲੱਗ ਪਈ।

ਬਹੁਤ ਮੁਸ਼ਕਲ ਨਾਲ ਸੋਨਾਲੀ ਨੇ ਉਹਨੂੰ ਚੁੱਪ ਕਰਾਇਆ ਅਤੇ ਸਲਾਹ ਦਿੱਤੀ ਕਿ ਆਯਾ ਨੂੰ ਨੌਕਰੀ ਤੋਂ ਕੱਢ ਦਿੱਤਾ ਜਾਵੇ।

ਸ਼ਨੀ-ਐਤਵਾਰ ਦਫਤਰ ਦੀ ਛੁੱਟੀ ਸੀ। ਸੋਮ-ਮੰਗਲ ਵੀ ਅੰਜਲੀ ਦਫਤਰ ਨਹੀਂ ਆਈ। ਸਾਰੇ ਸਟਾਫ ਨੂੰ ਪਤਾ ਸੀ ਕਿ ਉਹ ਸੋਨਾਲੀ ਦੇ ਬਹੁਤ ਨੇੜੇ ਹੈ। ਉਹਨਾਂ ਉਹਦੇ ਕੋਲੋਂ ਕਾਰਨ ਜਾਣਨਾ ਚਾਹਿਆ ਤਾਂ ਉਹ ਟਾਲ ਗਈ। ਬੁੱਧਵਾਰ ਜਦੋਂ ਉਹ ਦਫਤਰ ਆਈ ਤਾਂ ਉਹ ਆਪ ਸੋਨਾਲੀ ਨੂੰ ਪਰ੍ਹਾਂ ਲੈ ਗਈ।

"ਮੈਂ ਕਿੰਨੀ ਪਾਗਲ ਹਾਂ। ਬੇਵਕੂਫ ਹਾਂ, ਐਵੇਂ ਹੀ ਯੋਗੇਸ਼ 'ਤੇ ਸ਼ੱਕ ਕਰਨ ਲੱਗ ਪਈ। ਹੁਣ ਬਹੁਤ ਪਛਤਾ ਰਹੀ ਹਾਂ।"

"ਪਰ ਹੋਇਆ ਕੀ?"

"ਮੈਂ ਆਪਣੀ ਸੱਸ ਨੂੰ ਸਾਰੀ ਗੱਲ ਦੱਸੀ। ਉਹਨਾਂ ਕਿਹਾ-ਸਭ ਤੋਂ ਪਹਿਲਾਂ ਤੂੰ ਕੁੜੀ ਦੀ ਸਫਾਈ ਕਰਾ। ਫਿਰ ਸੋਚਦੇ ਹਾਂ ਕਿ ਕੀ ਕਰਨਾ ਹੈ? ਮੇਰੀ ਸੱਸ ਨੇ ਕੁੜੀ ਕੋਲੋਂ ਸੱਚ ਵੀ ਉਗਲਵਾ ਲਿਆ। ਉਹਨੇ ਡਰਾਈਵਰ ਦਾ ਨਾਮ ਲਿਆ ਹੈ। ਪਰ ਮੇਰੀ ਸੱਸ ਨੂੰ ਵਿਸ਼ਵਾਸ ਹੀ ਨਾ ਆਵੇ। ਉਹਨਾਂ ਦਾ ਡਰਾਈਵਰ ਤੀਹ ਸਾਲ ਪੁਰਾਣਾ ਹੈ। ਜਦੋਂ ਤੋਂ ਉਸ ਹੋਸ਼ ਸੰਭਾਲੀ ਹੈ ਉਹ ਇਸੇ ਘਰ ਵਿਚ ਹੈ। ਉਹ ਘਰ ਦੇ ਕਿੰਨੇ ਹੀ ਕੰਮ ਸੰਵਾਰਦਾ ਹੈ। ਬੱਚਿਆਂ ਨੂੰ ਸਕੂਲ ਛੱਡਣਾ,

ਲਿਆਣਾ, ਬੈਂਕ ਦੇ ਕੰਮ ਕਰਨਾ। ਮਾਤਾ ਜੀ ਨੂੰ ਸਭ ਜਗ੍ਹਾ ਉਹੀ ਲੈ ਕੇ ਜਾਂਦਾ ਹੈ। ਫਿਰ ਬਾਲ ਬੱਚੇਦਾਰ ਹੈ। ਹੌਲੀ ਹੌਲੀ ਗੱਲ ਸਾਰੇ ਪਰਿਵਾਰ ਨੂੰ ਪਤਾ ਲੱਗ ਗਈ। ਮੈਨੂੰ ਅਤੇ ਯੋਗੇਸ਼ ਨੂੰ ਛੱਡ ਕੇ ਕੋਈ ਵੀ ਡਰਾਈਵਰ ਨੂੰ ਕੱਢਣ ਦੇ ਹੱਕ ਵਿਚ ਨਹੀਂ। ਉਹ ਸਭ ਮੇਰੀ ਆਯਾ ਨੂੰ ਕੱਢਣ 'ਤੇ ਜ਼ੋਰ ਦੇ ਰਹੇ ਨੇ। ਘਰ ਵਿਚ ਬਹੁਤ ਤਨਾਅ ਹੈ...।"

"ਮੇਰੇ ਖਿਆਲ 'ਚ ਤਾਂ ਦੋਹਾਂ ਨੂੰ ਕੱਢ ਦੇਣਾ ਚਾਹੀਦਾ ਹੈ। ਹੁਣ ਤੁਸੀਂ ਡਰਾਈਵਰ 'ਤੇ ਭਰੋਸਾ ਨਹੀਂ ਕਰ ਸਕਦੇ ਅਤੇ ਆਯਾ ਫਿਰ ਡੋਲ ਸਕਦੀ ਹੈ...।"

"ਕੁਝ ਸਮਝ ਨਹੀਂ ਆ ਰਹੀ। ਕੀ ਕਰਾਂ। ਜੇ ਆਯਾ ਨੂੰ ਕੱਢ ਦਿਆਂ ਤਾਂ ਮੇਰੀ ਛੋਟੀ ਧੀ ਉਹਦੇ ਨਾਲ ਬਹੁਤ ਅਟੈਚਡ ਹੈ। ਉਹਦਾ ਇਕ ਮਿੰਟ ਵਿਸਾਹ ਨਹੀਂ ਕਰਦੀ। ਉਹਦੇ ਹੱਥੋਂ ਹੀ ਖਾਂਦੀ ਹੈ। ਉਹ ਹੀ ਉਹਨੂੰ ਸਵਾਂਦੀ ਹੈ। ਜੇ ਆਯਾ ਨੂੰ ਕੱਢ ਦਿੱਤਾ ਤਾਂ ਮੇਰੀ ਧੀ ਬੀਮਾਰ ਹੋ ਜਾਵੇਗੀ। ਸਭ ਕਹਿਣਗੇ। ਨੌਕਰੀ ਛੱਡ ਅਤੇ ਘਰ ਬੈਠ...।"

"ਇਹ ਤਾਂ ਬੜੀ ਗੰਭੀਰ ਸਮੱਸਿਆ ਹੈ।" ਸੋਨਾਲੀ ਬੋਲੀ।

"ਮੇਰੀ ਸੱਸ ਬਹੁਤ ਰੋਅਬ ਵਾਲੀ ਹੈ। ਘਰ ਵਿਚ ਉਹਦਾ ਹੀ ਰਾਜ ਚਲਦਾ ਹੈ। ਉਹਦੇ ਹੁਕਮ ਨੂੰ ਕੋਈ ਟਾਲ ਨਹੀਂ ਸਕਦਾ। ਡਰਾਈਵਰ ਨੇ ਉਹਨਾਂ ਕੋਲੋਂ ਮਾਫੀਆਂ ਮੰਗ ਲਈਆਂ ਨੇ - ਕਹਿਣ ਲੱਗਾ ਮੇਰੀ ਬੁੱਧੀ ਭ੍ਰਿਸ਼ਟ ਹੋ ਗਈ ਸੀ। ਸੱਸ ਨੇ ਉਹਨੂੰ ਸਖਤ ਚਿਤਾਵਨੀ ਦੇ ਦਿੱਤੀ ਹੈ। ਵਾਰ ਵਾਰ ਇਹੀ ਕਹਿ ਰਹੀ ਹੈ ਕਿ ਕੁੜੀ ਨੂੰ ਕੱਢ ਦੇ...।" ਅੰਜਲੀ ਦੀ ਆਵਾਜ਼ ਫਿਰ ਤੋਂ ਭਾਰੀ ਹੋ ਗਈ ਸੀ। ਉਹਦੇ ਚਿਹਰੇ ਦੀ ਇਕ ਇਕ ਨਸ ਤਣੀ ਹੋਈ ਸੀ।

ਅਗਲੇ ਦਿਨ ਸਵੇਰੇ ਅੰਜਲੀ ਦਫਤਰ ਆਈ ਤਾਂ ਉਹਦਾ ਚਿਹਰਾ ਸ਼ਾਂਤ ਸੀ। ਪਹਿਲਾਂ ਵਾਂਗ ਹੀ ਬਿਲਕੁਲ ਨਾਰਮਲ। ਹਲਕੀ ਜਿਹੀ ਮੁਸਕਾਨ ਉਹਦੇ ਚਿਹਰੇ 'ਤੇ ਖੇਡ ਰਹੀ ਸੀ।

"ਅੰਜਲੀ, ਅੱਜ ਬੜੇ ਦਿਨਾਂ ਬਾਅਦ ਤੈਨੂੰ ਖੁਸ਼ ਵੇਖ ਰਹੀ ਹਾਂ।" ਅਨੀਤਾ ਸਿੰਘ ਮੁਸਕਰਾਂਦੇ ਹੋਏ ਬੋਲੀ।

"ਹਾਂ, ਇਕ ਤੂਫਾਨ ਆਇਆ ਸੀ, ਟਲ ਗਿਆ।" ਉਹਨੇ ਵੀ ਮੁਸਕਰਾ ਕੇ ਜੁਆਬ ਦਿੱਤਾ।

ਦਫਤਰ ਵਿਚ ਬੈਠੇ ਲੋਕ ਤੂਫਾਨ ਬਾਰੇ ਕਿਆਸ ਲਗਾਂਦੇ ਰਹੇ ਪਰ ਕਿਸੇ ਦੇ ਪਿੜ ਪੱਲੇ ਕੁਝ ਨਾ ਪਿਆ।

"ਚਾਹ-ਕਾਫੀ ਬਰੇਕ ਵੇਲੇ ਸੋਨਾਲੀ ਨੇ ਅੱਖਾਂ ਦੇ ਇਸ਼ਾਰੇ ਨਾਲ ਪੁੱਛਿਆ-"ਫਿਰ ਕੀ ਹੋਇਆ? ਕੌਣ ਰਹੇਗਾ ਆਯਾ ਜਾਂ ਡਰਾਈਵਰ?"

"ਦੋਵੇਂ।"

"ਕੀ ਮਤਲਬ?"

"ਮੈਂ ਵੀ ਜ਼ਿੱਦ ਫੜ ਲਈ। ਦੋਵੇਂ ਹੀ ਰਹਿਣਗੇ। ਦੋਹਾਂ ਬਿਨਾਂ ਗੁਜ਼ਾਰਾ ਨਹੀਂ।" ਅੰਜਲੀ ਸੰਜੀਦਾ ਹੋ ਕੇ ਬੋਲੀ।

ਸੋਨਾਲੀ ਉਹਨੂੰ ਹੈਰਾਨੀ ਨਾਲ ਵੇਖਦੀ ਹੋਈ ਬੋਲੀ,"ਅੰਜਲੀ, ਪਾਗਲ ਤਾਂ ਮੈਂ ਹਾਂ ਜਿਹਨੇ ਇੰਨੀ ਵਧੀਆ ਮੇਡ ਨੂੰ ਇਸ ਲਈ ਕੱਢ ਦਿੱਤਾ ਕਿਉਂਕਿ ਉਹ ਮੇਰੀਆਂ ਚੀਜ਼ਾਂ ਵਰਤਦੀ ਸੀ...।"

|ਐੱਚ-355, ਨਰੈਣਾ ਵਿਹਾਰ, ਨਵੀਂ ਦਿੱਲੀ-110 028



# ਰਖੇਲ

## ਦਰਸ਼ਨ ਸਿੰਘ

ਈਰਾ ਜਦੋਂ ਆਪਣੀ ਪਰਮ ਸਹੇਲੀ ਲੂਸੀਆ ਦੇ ਘਰ ਪੁੱਜੀ, ਉਹ ਆਪਣੇ ਨੀਲੇ ਮਖ਼ਮਲੀ ਸੋਫ਼ੇ 'ਤੇ ਲੇਟ ਕੋਈ ਰੂਸੀ ਚੈਨਲ ਵੇਖ ਰਹੀ ਸੀ। ਬੜੀ ਮਹਿਵ ਸੀ। ਉਹਨੂੰ ਈਰਾ ਦੇ ਅੰਦਰ ਵੜਨ ਦਾ ਪਤਾ ਹੀ ਨਾ ਲੱਗਾ।

ਈਰਾ ਉੱਤੇ ਨਜ਼ਰ ਪੈਂਦਿਆਂ ਹੀ ਉਹ ਕਹਿਣ ਲੱਗੀ, 'ਬਹਿ ਜਾ, ਈਰਾ, ਬੜਾ ਵਧੀਆ ਸੀਰੀਅਲ ਚੱਲ ਰਿਹੈ। ਵੋਲਫ਼ ਮੈਸਿੰਗ ਦਾ ਨਾਂ ਸੁਣਿਆ ਹੋਇਆ ਹੀ ਨਾ? ਪੋਲਿਸ਼ ਯਹੂਦੀ ਸੀ, ਜਿਹਨੂੰ ਵਕਤ ਦੇ ਆਰੋਂ ਪਾਰੋਂ ਦਿਸਦਾ ਸੀ ਤੇ ਜਿਹੜਾ ਜਿਹਨੂੰ ਵੀ ਚਾਹੇ, ਹਿਪਨੋਟਾਈਜ਼ ਕਰ ਸਕਦਾ ਸੀ...।'

'ਹੱਛਾ!' ਈਰਾ ਹੈਰਾਨ ਰਹਿ ਗਈ। 'ਕੀ ਕਿਹਾ ਈ, ਮੈਸਿੰਗ? ਸੁਣਿਆ ਤਾਂ ਹੋਇਐ, ਪਰ ਕੁਝ ਯਾਦ ਨਹੀਂ ਆ ਰਿਹਾ।'

'ਉਹਨੇ ਆਪ ਹਿਟਲਰ ਨੂੰ ਦੱਸ ਦਿੱਤਾ ਸੀ, ਕਈ ਸਾਲ ਪਹਿਲਾਂ ਉਹਦੀਆਂ ਫੌਜਾਂ ਕਿਹੜੇ ਯੌਰਪੀ ਦੇਸ਼ 'ਤੇ ਕਦੋਂ ਹਮਲਾ ਕਰਨਗੀਆਂ। ਵੱਡੀ ਲੜਾਈ ਵੇਲੇ ਉਹ ਨਾਜ਼ੀਆਂ ਤੋਂ ਜਾਨ ਬਚਾਂਦਾ ਰੂਸ ਪਹੁੰਚ ਗਿਆ ਸੀ। ਉਹਨੂੰ ਸਤਾਲਿਨ ਤੇ ਬੇਰੀਏ ਨੇ ਵੀ ਵਰਤਿਆ ਸੀ...।'

'ਔਹ-ਹੋ! ਸੜ ਗਈ ਕਿਸਮਤ! ਹੁਣ ਤਕ ਤਾਂ ਜਿਉਂਦਾ ਨਹੀਂ ਹੋਣਾ। ਜੇ ਜਿਊਂਦਾ ਹੁੰਦਾ ਤਾਂ ਅੱਜ ਮੈਂ ਵੀ ਉਹਨੂੰ ਵਰਤ ਲੈਂਦੀ। ਹੁਣ ਤਾਂ ਘਰ ਦੀ ਜੋਤਸ਼ਨ ਨਾਲ ਹੀ ਡੰਗ ਟਪਾਣਾ ਪਏਗਾ।'

'ਨੀ ਤੂੰ ਕੀ ਪੁੱਛਣਾ ਸੀ ਉਹਦੇ ਕੋਲੋਂ', ਲੂਸੀਆ ਨੇ ਹੱਸ ਕੇ ਸਵਾਲ ਕੀਤਾ।

'ਪਹਿਲੋਂ ਇਹ ਟੀ. ਵੀ. ਬੰਦ ਕਰ!'

ਲੂਸੀਆ ਨੇ ਟੀ. ਵੀ. ਦੀ ਆਵਾਜ਼ ਬੰਦ ਕਰ ਦਿੱਤੀ।

'ਚੱਲ ਪੁੱਛ ਹੁਣ!'

'ਹੁਣ ਮੈਸਿੰਗ ਦੀ ਥਾਂ ਤੂੰ ਹੀ ਦੱਸ, ਮੈਂ ਅਰਕਾਦੀ ਨਾਲ ਸੰਬੰਧ ਬਣਾਵਾਂ ਕਿ ਨਾ?'

ਈਰਾ ਨੇ, ਅਜੇ ਤਕ ਅੱਖਾਂ 'ਤੇ ਪਾਈ ਹੋਈ, ਕਾਲੀ ਐਨਕ ਉਪਰ ਆਪਣੇ ਭੂਰੇ ਤੇ ਨਸਵਾਰੀ ਵਾਲਾਂ 'ਤੇ ਚੜ੍ਹਾ ਦਿੱਤੀ ਤੇ ਸੋਫ਼ੇ 'ਤੇ ਮਥੱਲਾ ਮਾਰ ਲੂਸੀਆ ਵੱਲ ਵੇਖਣ ਲੱਗੀ।

ਲੂਸੀਆ ਸਵਾਲ ਸੁਣ ਹੈਰਾਨ ਨਾ ਹੋਈ।

ਈਰਾ ਹੁਣ ਸੰਬੰਧ ਬਣਾਨ ਜੋਗੀ ਤਾਂ ਹੈ ਸੀ। ਅਜੇ ਮਹੀਨਾ ਕੁ ਪਹਿਲਾਂ ਉਹਦਾ ਮੀਸ਼ੇ ਤੋਂ ਤਲਾਕ ਹੋਇਆ ਸੀ। ਦਸ ਸਾਲ ਵਿਆਹੇ ਰਹਿਣ ਤੋਂ ਬਾਅਦ। ਉਹ ਇਕੱਲੀ ਸੀ। ਖ਼ੁਸ਼ ਸੀ। ਰੋਜ਼ ਦੀ ਖਟਪਟ ਤੋਂ ਉਹਦੀ ਖਲਾਸੀ ਹੋ ਗਈ ਸੀ। ਅਰਕਾਦੀ ਵੀ ਓਪਰਾ ਨਹੀਂ ਸੀ। ਮੀਸ਼ੇ ਦਾ ਦੋਸਤ ਸੀ। ਵਿਆਹ ਦੇ ਸਮੇਂ ਤੋਂ ਹੀ ਉਹ ਜਾਣਦੀ ਸੀ ਉਹਨੂੰ। ਓਦੋਂ ਤੋਂ ਹੀ ਮਰਦਾ ਸੀ ਉਹਦੇ 'ਤੇ। ਇਕ ਵਾਰੀ ਅੱਗੇ ਵੀ ਵਧਿਆ ਸੀ, ਪਰ ਈਰਾ ਨੇ ਇਹ ਕਹਿੰਦਿਆਂ ਝਿੜਕ ਕੇ ਬਿਠਾ ਦਿੱਤਾ ਸੀ ਕਿ ਮੈਂ ਵਿਆਹੀ ਹੋਈ ਹਾਂ ਤੇ ਕਿਸੇ ਲਫ਼ੜੇ 'ਚ ਨਹੀਂ ਪੈਣਾ ਚਾਹੁੰਦੀ। ਪਰ ਫੇਰ ਵੀ ਅਰਕਾਦੀ ਉਹਦੇ ਨਾਲ ਰਿਹਾ ਸੀ, ਥੋੜ੍ਹੀ ਬਹੁਤੀ ਵਿੱਥ ਰੱਖ ਕੇ, ਤੇ ਹੁਣ ਕੋਲ ਹੋਣਾ ਚਾਹੁੰਦਾ ਸੀ।

ਲੂਸੀਆ ਨੇ ਆਪਣੀ ਮੋਤੀਆ ਰੰਗੀ ਵਾਈਨ ਮੂੰਹ ਨਾਲੋਂ ਲਾਹੀ ਤੇ ਸਹੇਲੀ ਨੂੰ ਪੁੱਛਿਆ, 'ਉਹ ਦੱਸਾਂ, ਜੋ ਮੇਰਾ ਜੋਤਿਸ਼ ਕਹਿੰਦੈ, ਜਾਂ ਜੋ ਮੇਰਾ ਦਿਲ-ਦਿਮਾਗ਼?'

'ਦੋਵਾਂ ਦਾ ਦੱਸ ਦੇ।'

ਲੂਸੀਆ ਜੋਤਸ਼ਨ ਤਾਂ ਨਹੀਂ ਸੀ, ਪਰ ਜੋਤਿਸ਼ ਦੀਆਂ ਕਿਤਾਬਾਂ ਪੜ੍ਹਦੀ ਰਹਿੰਦੀ ਸੀ। ਇੰਟਰਨੈੱਟ 'ਤੇ ਵੀ ਜੋਤਿਸ਼ ਵਾਲੀਆਂ ਵੈੱਬਸਾਈਟਾਂ ਵੇਖਦੀ ਰਹਿੰਦੀ ਸੀ। ਉਹਨੂੰ ਪੱਛਮੀ, ਭਾਰਤੀ ਤੇ ਚੀਨੀ ਜੋਤਿਸ਼ ਦਾ ਗਿਆਨ ਸੀ ਤੇ ਟੇਵਾ ਲਾਉਣ ਵੇਲੇ ਉਹ ਇਹਨਾਂ ਤਿੰਨਾਂ ਪ੍ਰਣਾਲੀਆਂ

ਨੂੰ ਵਰਤਦੀ ਸੀ। ਉਹਦੇ ਦੋਸਤ, ਸਹੇਲੀਆਂ ਤੇ ਵਾਕਿਫ਼ ਉਹਦੇ ਤੋਂ ਆਪਣੀ ਕਿਸਮਤ ਪੁੱਛਦੇ ਰਹਿੰਦੇ ਸਨ। ਬੜੀ ਵਾਰੀ ਉਹਦਾ ਕਿਹਾ ਸੱਚ ਵੀ ਨਿਕਲ ਆਉਂਦਾ ਸੀ। ਵੈਸੇ ਵੀ ਉਹ ਈਰਾ ਨਾਲੋਂ ਵੱਡੀ ਸੀ। ਉਹਦਾ ਤਜਰਬਾ ਵੀ ਜ਼ਿਆਦਾ ਸੀ। ਉਹਦਾ ਆਪਣਾ ਵਿਆਹ ਪਾਇਦਾਰ ਰਿਹਾ ਸੀ। ਪੰਝੀ ਵਰ੍ਹੇ ਪਹਿਲਾਂ ਪਾਈ ਗੰਢ ਅਜੇ ਤਕ ਪੀਚੀ ਪਈ ਸੀ।

'ਲੈ ਫੇਰ ਸੁਣ, ਪਹਿਲੋਂ ਜੋ ਜੋਤਿਸ਼ ਕਹਿੰਦੈ', ਉਹਨੇ ਆਪਣੀ ਵਾਈਨ ਸੁਰਕੀ ਤੇ ਰੱਖ ਦਿੱਤੀ, 'ਅਰਕਾਦੀ 23 ਨਵੰਬਰ ਤੋਂ 21 ਦਸੰਬਰ ਤਕ ਦੇ ਸਮੇਂ ਦਾ ਜਨਮਿਆਂ ਹੋਇਐ। ਉਹ *ਸਾਗੇਟਰੀਅਨਸ* ਏ। ਭਾਰਤੀ ਜੋਤਿਸ਼ ਅਨੁਸਾਰ ਧਨੁਸ਼ ਤੇ ਚੀਨੀ ਜੋਤਿਸ਼ ਅਨੁਸਾਰ ਬੰਦਰ। ਚੀਨੀ ਜੋਤਸ਼ੀਆਂ ਨੇ ਬੰਦਿਆਂ ਦੀਆਂ ਵਿਸ਼ੇਸ਼ਤਾਵਾਂ ਜਾਨਵਰਾਂ ਦੇ ਆਧਾਰ 'ਤੇ ਮਿਥੀਆਂ ਨੇ। ਸਿਰਫ਼ ਉਹ ਜਾਨਵਰ ਹੀ ਲਏ ਨੇ, ਜਿਹੜੇ ਮਹਾਤਮਾ ਬੁੱਧ ਦੇ ਸੁਰਗਵਾਸ ਹੋਣ ਵੇਲੇ ਉਹਨੂੰ ਵਿਦਾ ਕਰਨ ਆਏ ਸਨ। ਹਾਥੀ ਨਹੀਂ ਸੀ ਆਇਆ। ਏਸ ਲਈ ਉਹ ਚੀਨੀ ਜੋਤਿਸ਼ ਤੋਂ ਬਾਹਰ ਏ। ਬੰਦਰ, ਤੈਨੂੰ ਪਤਾ ਈ ਏ, ਕਿਸ ਤਰ੍ਹਾਂ ਦਾ ਹੁੰਦੈ। ਬੜਾ ਟਪਣਾ ਏ। ਕਾਬੂ ਨਹੀਂ ਆਂਦਾ। ਇਕ ਥਾਂ ਨਹੀਂ ਬਹਿੰਦਾ। ਦੂਜੇ ਜੋਤਿਸ਼ ਵੀ ਇਹੋ ਕੁਝ ਕਹਿੰਦੇ ਨੇ। *ਸਾਗੇਟਰੀਅਨਸ* ਆਜ਼ਾਦੀ-ਪਸੰਦ ਹੁੰਦੇ ਨੇ। ਇਕ ਥਾਂ ਟਿਕਦੇ ਨਹੀਂ। ਕਲਵਲ ਰਹਿੰਦੀ ਏ ਉਹਨਾਂ ਨੂੰ। ਚੰਗੇ ਪਤੀ ਤੇ ਚੰਗੇ ਮਾਪੇ ਹੁੰਦੇ ਨੇ। ਤੇਰੇ ਪ੍ਰਸੰਗ 'ਚ ਇਹ ਲਾਗੂ ਨਹੀਂ ਹੁੰਦਾ। ਅਰਕਾਦੀ ਵਿਆਹਿਆ ਹੋਇਐ। ਜੇ ਉਹ ਚੰਗਾ ਪਤੀ ਏ ਤਾਂ ਉਹ ਆਪਣੀ ਹੁਣ ਵਾਲੀ ਪਤਨੀ ਦਾ ਚੰਗਾ ਪਤੀ ਏ। ਲੱਗ ਗਈ ਆ ਸਮਝ?'

ਈਰਾ ਨੇ ਸਿਰ ਮਾਰਿਆ।

'ਚਲ ਹੁਣ ਤੇਰੇ ਵੱਲ ਆਈਏ', ਉਹ ਮੁਸਕਰਾ ਕੇ ਬੋਲੀ, 'ਤੇਰੀ ਪੈਦਾਇਸ਼ 3 ਅਗਸਤ ਤੋਂ 23 ਸਤੰਬਰ ਤਕ ਦੇ ਸਮੇਂ ਦੀ ਏ। ਤੂੰ *ਵਰਗੋ* ਏਂ। ਭਾਰਤੀ ਜੋਤਿਸ਼ ਅਨੁਸਾਰ *ਤੁਲਾ*। ਚੀਨੀ ਜੋਤਿਸ਼ ਅਨੁਸਾਰ ਤੂੰ ਬੱਕਰੀ ਏਂ।'

'ਏਸ ਰਾਸ਼ੀ ਵਾਲੇ ਸੁਰੱਖਿਆ ਮੰਗਦੇ ਨੇ। ਝਿਜਕ ਹੁੰਦੀ ਏ ਉਹਨਾਂ ਨੂੰ। ਉਹ ਪੈਰ ਫੂਕ ਫੂਕ ਕੇ ਰੱਖਦੇ ਨੇ। ਛੇਤੀ ਫੈਸਲਾ ਨਹੀਂ ਕਰਦੇ। ਰੁਚੀ ਚਿੰਤਾ ਕਰਨ ਦੀ ਹੁੰਦੀ ਏ। ਬੜਾ ਜਾਂਚਦੇ-ਜੋਖਦੇ ਨੇ। ਹਰ ਚੀਜ਼ ਵੱਸ ਰੱਖਣਾ ਚਾਹੁੰਦੇ ਨੇ। ਇਹ ਮਹਾਨ ਪ੍ਰੇਮੀਆਂ ਦੀ ਰਾਸ਼ੀ ਏ। ਵਫ਼ਾਦਾਰੀ ਮੰਗਦੀ ਏ...ਈਰਾ, ਸਭ ਕੁਝ ਤੇਰੇ ਸਾਹਮਣੇ ਰੱਖ ਦਿੱਤੈ। ਤੁਹਾਡੀ ਰਾਸ਼ੀ ਤਾਂ ਨਹੀਂ ਮਿਲਦੀ। ਤੁਹਾਡੇ ਸੰਬੰਧ ਦੇ ਸਫਲ ਹੋਣ ਦੀ ਸੰਭਾਵਨਾ ਬੜੀ ਘੱਟ ਏ...।'

ਈਰਾ ਦਾ ਮੂੰਹ ਲਹਿ ਗਿਆ। ਉਹਨੇ ਉਦਾਸ ਜਿਹੀ ਆਵਾਜ਼ ਕੱਢੀ ਤੇ ਕਹਿਣ ਲੱਗੀ, 'ਲੂਸ, ਮਾੜੀ ਗੱਲ ਏ। ਕੀ ਕਰਾਂ? ਅਰਕਾਦੀ ਮੈਨੂੰ ਬੜਾ ਚੰਗਾ ਲਗਦੈ। ਸੁਨੱਖਾ ਏ। ਸਿਹਤਵਰ ਏ। ਅਮੀਰ ਏ ਤੇ ਮੇਰੇ 'ਤੇ ਮਰਦੈ...'

'ਨਾਲੇ ਵਿਆਹਿਆ ਹੋਇਐ। ਦੋ ਬੱਚੇ ਸੂ। ਹੋਰ ਸਹੇਲੀਆਂ ਵੀ ਨੇ...' ਲੂਸੀਆ ਨੇ ਵੀ ਈਰਾ ਵਾਲੀ ਹੇਕ ਕੱਢੀ ਤੇ ਖਚਰਾ ਜਿਹਾ ਹੱਸੀ।

'ਇਹਦਾ ਮੈਨੂੰ ਪਤੈ। ਵੇਖ ਲੂਸ, ਮੈਂ ਉਹਨੂੰ ਸਾਫ਼ ਸਾਫ਼ ਕਹਿ ਦਿੱਤੈ, ਮੈਂ ਰਖੇਲ ਨਹੀਂ ਬਣ ਸਕਦੀ। ਜੇ ਨਾਲ ਰਹਾਂਗੀ ਤਾਂ ਪਤਨੀ ਬਣ ਕੇ ਰਹਾਂਗੀ। ਉਹ ਕਹਿੰਦੈ, ਠੀਕ ਏ, ਪਰ ਮੈਨੂੰ ਦੋ ਸਾਲਾਂ ਦੀ ਮੁਹਲਤ ਦੇ। ਪਹਿਲੋਂ ਮੈਂ ਆਪਣੀ ਪਤਨੀ ਨੂੰ ਨਵਾਂ ਘਰ ਬਣਾ ਦਿਆਂ। ਬੱਚੇ ਠੀਕ ਥਾਂ ਪੜ੍ਹਨੇ ਪਾ ਲਵਾਂ। ਨਾਲੇ, ਹੋਰ ਉਹ ਸਭ ਕੁਝ ਕਰ ਲਵਾਂ, ਜਿਹਦੇ ਕਰਕੇ ਉਹਨਾਂ ਨੂੰ ਮੇਰੇ ਬਿਨਾਂ ਜ਼ਿੰਦਗੀ 'ਚ ਕੋਈ ਔਖ ਨਾ ਆਵੇ। ਇਕ ਸ਼ਰਤ ਹੋਰ ਵੀ ਰਖਦੈ..'

'ਉਹ ਕੀ?'

'ਕਹਿੰਦੈ, ਏਸ ਵੇਲੇ ਜੋ ਕੁਝ ਵੀ ਮੇਰੇ ਕੋਲ ਏ, ਮੇਰਾ ਘਰ, ਮੇਰੀ ਕੰਪਨੀ, ਮੇਰਾ ਰੈਸਤੋਰਾਂ-ਕਿਸ਼ੀਨਿਓਵ 'ਚ ਸਭ ਤੋਂ ਫ਼ੈਂਸੀ ਰੈਸਤਰਾਂ ਏ ਉਹਦਾ। ਵਜ਼ੀਰ ਤਕ ਓਥੇ ਖਾਣਾ ਖਾਣ ਆਉਂਦੇ ਨੇ – ਮੇਰੇ ਬੈਂਕ ਖਾਤੇ, ਸ਼ੇਅਰ, ਬਾਂਡ ਤੇ ਹੋਰ ਸਭ ਕੁਝ, ਉਹਨਾਂ ਵਿਚ ਤੇਰਾ ਕੋਈ ਹਿੱਸਾ ਨਹੀਂ



ਹੋਏਗਾ। ਤੇਰਾ ਹਿੱਸਾ ਸਿਰਫ ਉਹਦੇ 'ਚ ਹੋਏਗਾ, ਜਿਹੜਾ ਮੈਂ ਹੁਣ ਬਣਾਵਾਂਗਾ। ਮੈਂ ਕਿਹਾ, ਮੈਨੂੰ ਮਨਜ਼ੂਰ ਏ, ਜੇ ਤੂੰ ਇਹ ਦੋ ਸਾਲ ਮੈਨੂੰ ਆਪਣੀ ਪਤਨੀ ਸਮਝੇਂ, ਰਖੇਲ ਨਹੀਂ। ਉਹਨੂੰ ਇਹ ਪ੍ਰਵਾਨ ਏ।'

'ਈਰ, ਇਹ ਦੱਸ, ਕਿਵੇਂ ਲਕੀਰ ਖਿੱਚੇਂਗੀ, ਪਤਨੀ ਤੇ ਰਖੇਲ ਵਿਚਕਾਰ?'

'ਖਿੱਚ ਲਾਂਗੀ ਮੈਂ। ਮੈਨੂੰ ਆਉਂਦੀ ਏ ਜਾਚ।' ਈਰਾ ਬੇ-ਪਰਵਾਹ ਸੀ।

ਲੂਸੀਆ ਨੇ ਆਪਣੀ ਮੋਤੀਆ ਵਾਈਨ ਦੀ ਇਕ ਚੁਸਕੀ ਹੋਰ ਲਈ ਤੇ ਗੰਭੀਰ ਹੋ ਸਲਾਹ ਦੇਣ ਲੱਗੀ,

'ਵੇਖ ਬੀਬੀ, ਮੇਰੀ ਮੰਨੇਂ ਤਾਂ ਕੋਈ ਹੋਰ ਸਾਥ ਲੱਭ। ਅਰਕਾਦੀ ਨਾਲ ਨਾ ਤੇਰੀ ਤਬੀਅਤ ਮਿਲਦੀ ਏ, ਨਾ ਤੇਰੀ ਰਾਸ਼ੀ। ਜਾਂ ਫੇਰ ਵਿਆਹ 'ਤੇ ਏਨਾ ਜ਼ੋਰ ਨਾ ਦੇ। ਮੌਜ ਕਰ। ਜਿੰਨਾ ਚਿਰ ਧੁੱਪ ਚੜ੍ਹੀ ਰਹੇ, ਮਜ਼ੇ ਨਾਲ ਸੇਕ। ਵਿਆਹ 'ਚੋਂ ਕੀ ਲੈਣਾ ਏ। ਇਕ ਵਾਰੀ ਕਰਾ ਕੇ ਵੇਖ ਹੀ ਲਿਐ ਤੂੰ।'

'ਨਹੀਂ ਲੂਸ, ਮੈਂ ਰਖੇਲ ਨਹੀਂ ਬਣ ਸਕਦੀ। ਬਣਾਂਗੀ ਤਾਂ ਪਤਨੀ। ਨਹੀਂ ਤਾਂ *ਦਸਵੀਦਾਨੀਆ! ਅਲਵਿਦਾ!*'

'ਈਰ, ਅਜੇ ਤੇਰੀ ਕੋਈ ਏਡੀ ਉਮਰ ਨਹੀਂ। ਚਾਲ੍ਹੀਆਂ ਦੀ ਵੀ ਨਹੀਂ ਹੋਈ ਤੂੰ। ਸੁਹਣੀ ਏਂ। ਡਾਕਟਰੀ ਕੀਤੀ ਹੋਈ ਏ ਤੂੰ, ਭਾਵੇਂ ਤੂੰ ਅਜੇ ਏਥੇ ਪਰਦੇਸ 'ਚ ਕਲੀਨਿਕ ਨਹੀਂ ਖੋਲ੍ਹਿਆ। ਉਡੀਕ ਹੋਰ। ਤੈਨੂੰ ਤੇਰੇ ਸੁਫ਼ਨਿਆਂ ਦਾ ਰਾਜਕੁਮਾਰ ਜ਼ਰੂਰ ਮਿਲ ਜਾਏਗਾ।'

'ਮੈਂ ਉਡੀਕਾਂ ਕਿਵੇਂ, ਲੂਸ? ਅਰਕਾਦੀ ਮੇਰੇ ਪਿੱਛੇ ਪਿਆ ਹੋਇਐ। ਏਥੇ ਉਚੇਚਾ ਆਇਆ ਰਿਹੈ। ਦਿਨ 'ਚ ਪੰਜਾਹ ਫੋਨ ਕਰਦੈ। ਕਹਿੰਦੈ, ਅਗਲੇ ਮਹੀਨੇ ਦੇ ਸ਼ੁਰੂ 'ਚ ਮੇਰੇ ਨਾਲ ਮਾਸਕੋ ਚੱਲ। ਇਕ ਹਫ਼ਤੇ ਲਈ। ਮੇਰੀ *ਐਸਕੋਰਟ* ਬਣ ਕੇ ਨਹੀਂ, ਪਤਨੀ ਬਣ ਕੇ। ਮੈਂ ਓਥੇ ਤੇਰੀ ਜਾਣ-ਪਹਿਚਾਣ ਪਤਨੀ ਦੇ ਤੌਰ 'ਤੇ ਹੀ ਕਰਾਵਾਂਗਾ।'

'ਓਥੇ ਕਿਉਂ ਜਾ ਰਿਹੈ...।'

'ਉਹਦੀ ਕੰਪਨੀ ਓਥੇ ਮੋਲਦੇਵੀਅਨ ਤੇ ਹੋਰਨਾਂ ਵਾਈਨਾਂ ਦੀ ਨੁਮਾਇਸ਼ ਲਾ ਰਹੀ ਏ। ਉਹਦੀ ਕੰਪਨੀ ਇਹੋ ਕੰਮ ਕਰਦੀ ਏ। ਮੋਲਦਾਵੀਆ ਦੀ ਸਰਕਾਰ ਵੀ ਨਾਲ ਸੂ...।'

'ਠੀਕ ਏ। ਪਰ ਇਹ ਦੱਸ ਕਿ ਮਾਸਕੋ 'ਚ ਪਤਨੀ ਬਣੇ ਰਹਿਣ ਨਾਲ ਤੇਰੀ ਤਸੱਲੀ ਹੋ ਜਾਵੇਗੀ?'

'ਨਹੀਂ! ਮੈਂ ਜੇ ਪਤਨੀ ਹੋਵਾਂਗੀ ਤਾਂ ਹਰ ਥਾਂ ਪਤਨੀ ਹੋਵਾਂਗੀ।'

'ਫੇਰ ਨਹੀਂ ਜਾ ਰਹੀ ਨਾ ਤੂੰ ਮਾਸਕੋ?'

'ਜਾ ਤੇ ਰਹੀ ਹਾਂ', ਈਰਾ ਦੀ ਸੁਰ ਬਦਲ ਗਈ, 'ਸੋਚਦੀ ਹਾਂ, ਕੁਝ ਚਿਰ ਵੇਖਾਂ ਪਰਖਾਂ। ਏਥੇ ਵੀ 'ਕੱਲੀ ਬੈਠੀ ਤੰਗ ਪੈ ਗਈ ਹਾਂ। ਦਿਲ ਉਦਾਸ ਹੋ ਜਾਂਦੈ। ਮੀਸ਼ਾ ਵੀ ਵੇਖ ਰਿਹੈ, ਮੈਂ ਅਜੇ ਘਰੇ ਬੈਠੀ ਲੂਸਦੀ ਪਈ ਹਾਂ। ਵੇਖਕੇ ਖੁਸ਼ ਹੁੰਦੈ। ਮੈਨੂੰ ਪਤਾ ਲੱਗੈ, ਉਹਨੇ ਕੋਈ ਕੁੜੀ ਲੱਭ ਲਈ ਏ...।'

'ਹੱਛਾ!' ਲੂਸੀਆ ਨੂੰ ਹੈਰਾਨੀ ਹੋਈ। ਉਹਨੇ ਪੁੱਛਿਆ, 'ਵੇਖੀ ਆ?'

'ਨਹੀਂ ਅਜੇ। ਮੈਂ ਘਰੋਂ ਨਿਕਲੀ ਹੀ ਨਹੀਂ। ਸਾਹਮਣੇ ਹੋਵਾਂ ਤਾਂ ਵੇਖਾਂ।'

000

ਚੜ੍ਹੇ ਮਹੀਨੇ ਈਰਾ ਮਾਸਕੋ ਗਈ। ਅਰਕਾਦੀ ਨੇ ਉਹਨੂੰ *ਬਿਜ਼ਨਸ ਕਲਾਸ* ਦੀ ਟਿਕਟ ਘੱਲੀ। ਓਥੇ ਪੰਜ-ਤਾਰਾ ਹੋਟਲ 'ਚ ਰੱਖਿਆ। ਓਸੇ ਵਿਚ, ਜਿਸ ਅੱਗੋਂ ਲੰਘਦਿਆਂ ਈਰਾ ਉਹਨੂੰ ਹਸਰਤ ਨਾਲ ਵੇਖਦੀ ਹੁੰਦੀ ਸੀ। ਉਸੇ *ਤਵੇਰਸਕਾਯਾ ਸਟਰੀਟ* 'ਤੇ, ਜਿਹਨੂੰ ਸੋਵੀਅਤ ਰੂਸ ਸਮੇਂ ਗੋਰਕੀ *ਸਟਰੀਟ* ਕਹਿੰਦੇ ਸਨ। ਐਨ ਸ਼ਹਿਰ ਦੇ ਕੇਂਦਰ 'ਚ। ਉਥੋਂ ਕਰੈਮਲਿਨ ਦਿੱਸਦਾ

ਸੀ। ਓਥੇ ਉਹਨੇ ਐਸ਼ੋ-ਇਸ਼ਰਤ ਦੇ ਸੱਤ ਦਿਨ ਗੁਜ਼ਾਰੇ ਤੇ ਫੇਰ ਲਿਮਾਸੋਲ ਪਰਤ ਆਈ। ਪਰਤਦਿਆਂ ਹੀ ਲੂਸੀਆ ਨੂੰ ਮਿਲਣ ਗਈ। ਉਹਦੇ ਹੱਥ 'ਚ ਨੁਮਾਇਸ਼ ਦੀ ਸਭ ਤੋਂ ਵਧੀਆ ਵਾਈਨ ਦੀ ਬੋਤਲ ਸੀ। ਉਹਨੇ ਆਪ ਉਹ ਬੋਤਲ ਖੋਲ੍ਹੀ ਤੇ ਉਹਦੇ ਅੱਗੇ ਰੱਖੀ।

'ਦੱਸ ਕੁੜੀਏ ਕਿਵੇਂ ਰਹੀ ਤੇਰੀ ਇਹ ਫਰਲੋ?' ਗਲਾਸਾਂ 'ਚ ਵਾਈਨ ਉਡੇਲਦਿਆਂ ਲੂਸੀਆ ਨੇ ਪੁੱਛਿਆ।

'ਬੜੀ ਐਸ਼ ਕੀਤੀ!' ਈਰਾ ਖਿੜ ਪਈ। ਉਹਨੇ ਕਾਲੀ ਐਨਕ ਆਪਣੇ ਸੁਨਹਿਰੇ ਵਾਲਾਂ 'ਤੇ ਚੜ੍ਹਾ ਦਿੱਤੀ। ਦੋਵਾਂ ਦਾ ਰੰਗ ਏਨਾ ਮਿਲਦਾ ਸੀ ਕਿ ਐਨਕ ਕਿਤੇ ਅਲੋਪ ਹੋ ਗਈ ਲੱਗੀ।

'ਨੀ ਇਹ ਤਾਂ ਹੋਰ ਐਨਕ ਏ। ਹੈ ਨਾ?' ਲੂਸੀਆ ਨੂੰ ਚਾਅ ਚੜ੍ਹ ਗਿਆ।

'ਨਵੀਂ ਏ। ਅਰਕਾਦੀ ਨੇ ਮਾਸਕੋ ਦੀ ਡਿਊਟੀ-ਫ੍ਰੀ ਤੋਂ ਲੈ ਕੇ ਦਿੱਤੀ ਸੀ। ਫ਼ੈਰੇ ਦੀ ਏ। ਕਹਿੰਦਾ ਸੀ, ਏਡੀਆਂ ਸੁਹਣੀਆਂ ਅੱਖਾਂ ਉੱਤੇ ਮਾੜੀਆਂ ਮੋਟੀਆਂ ਐਨਕਾਂ ਨਹੀਂ ਲੱਗੀਆਂ ਹੋਣੀਆਂ ਚਾਹੀਦੀਆਂ।'

ਲੂਸੀਆ ਨੇ ਈਰਾ ਵੱਲ ਪੂਰੇ ਧਿਆਨ ਨਾਲ ਵੇਖਿਆ ਤੇ ਬੋਲੀ, 'ਨੀ ਤੇਰੀ ਤਾਂ ਸ਼ਕਲ ਹੀ ਬਦਲੀ ਹੋਈ ਏ। ਚਾਨਣ ਹੋ ਗਿਐ ਤੇਰੇ ਮੂੰਹ 'ਤੇ।'

'ਸਭ ਉਹਦੇ ਸਦਕਾ ਏ। ਕਹਿੰਦਾ ਸੀ, ਗੁਲਾਬ ਵਾਂਗ ਖਿੜ ਕੇ ਰਿਹਾ ਕਰ। ਮੇਰੀ ਸਹੇਲੀ ਏਂ ਤੂੰ, ਮੀਸ਼ੇ ਦੀ ਬੀਵੀ ਨਹੀਂ। ਟਹਿਕ-ਮਹਿਕ ਕੇ ਰਿਹਾ ਕਰ। ਟੱਸ਼ ਕੱਢ ਕੇ। ਆਪਣੇ ਹੁਸਨ ਨੂੰ ਸਾਣ 'ਤੇ ਚਾੜ੍ਹ, ਮੀਸ਼ੇ ਨਾਲ ਰਹਿੰਦਿਆਂ ਉਹਦੇ ਉੱਤੇ ਗਰਦ ਚੜ੍ਹ ਗਈ ਏ। ਮੇਰਾ ਪੂਰਾ ਇਕ ਦਿਨ ਉਹਨੇ ਹੋਟਲ ਦੇ ਬਿਊਟੀ ਪਾਰਲਰ 'ਚ ਲੁਆਇਆ...। ਸੱਚੀਂ, ਇਹਨਾਂ ਸੱਤ ਦਿਨਾਂ 'ਚ ਮੈਨੂੰ ਏਨਾ ਪਿਆਰ ਮਿਲਿਆ, ਮੇਰੀ ਏਨੀ ਪਰਵਾਹ ਹੋਈ ਕਿ ਮੈਂ ਦੱਸ ਨਹੀਂ ਸਕਦੀ।'

'ਚਲ ਚੰਗੈ, ਤੈਨੂੰ ਵੀ ਕੋਈ ਲਾਡ ਲਡਾਉਣ ਵਾਲਾ ਲੱਭਿਐ। ਹੁਣ ਫੇਰ ਨਾ ਖੁੱਥੀ ਹੋ ਜਾਈਂ ਏਥੇ ਆ ਕੇ।'

'ਨਹੀਂ ਹੁਣ ਤਾਂ ਬਣਨ ਫੱਬਣ ਨੂੰ ਦਿਲ ਕਰਦੈ।'

'ਓਥੇ ਤੇਰੀ ਪਛਾਣ ਕਿਵੇਂ ਕਰਾਉਂਦਾ ਸੀ?' ਲੂਸੀਆ ਨੇ ਪੁੱਛਿਆ।

'ਹਮੇਸ਼ਾ ਕਹਿੰਦਾ ਸੀ, ਮਿਲੋ, ਈਰਾ, ਮੇਰੀ ਬੀਵੀ ਨੂੰ। ਅਸੀਂ ਜਦੋਂ ਵੀ ਨਿਕਲਦੇ ਸਾਂ, ਬਾਹਵਾਂ 'ਚ ਬਾਹਵਾਂ ਪਾ ਕੇ ਨਿਕਲਦੇ ਸਾਂ। ਇਕ ਦਿਨ ਕਹਿਣ ਲੱਗਾ, ਵੇਖ ਏਸ ਹੋਟਲ 'ਚ ਏਨੀਆਂ ਔਰਤਾਂ ਨੇ। ਹੋਟਲ ਦੇ ਸਟਾਫ 'ਚ ਵੀ ਇਕ ਤੋਂ ਇਕ ਸੁਹਣੀ ਔਰਤ ਏ। ਪਰ ਤੇਰੇ ਜਿਹੀ ਇਕ ਵੀ ਨਹੀਂ।'

'ਤੈਨੂੰ ਐਵੇਂ ਫੂਕ ਦੇਂਦਾ ਸੀ', ਲੂਸੀਆ ਨੇ ਉਹਨੂੰ ਨਹੀਂ, ਆਪਣੇ ਆਪ ਨੂੰ ਕਿਹਾ।

'ਇਕ ਦਿਨ ਸ਼ਾਮ ਵੇਲੇ ਅਸੀਂ ਪੁਸ਼ਕਿਨ ਦੇ ਬੁੱਤ ਅੱਗੋਂ ਲੰਘ ਰਹੇ ਸਾਂ। ਮੇਰਾ ਸੈਂਡਲ ਮੈਨੂੰ ਤੰਗ ਕਰਨ ਲੱਗ ਪਿਆ। ਨਵਾਂ ਸੀ। ਪਹਿਲੀ ਵਾਰ ਪਾਇਆ ਸੀ। ਜਦੋਂ ਮੈਂ ਉਹਨੂੰ ਦੱਸਿਆ, ਉਹ ਮੈਨੂੰ ਸੜਕ ਦੇ ਦੂਜੇ ਪਾਸੇ ਲੈ ਗਿਆ। ਓਥੇ ਜੁੱਤੀਆਂ ਦਾ ਇਕ ਤਿੰਨ-ਮੰਜ਼ਲਾ ਸਟੋਰ ਸੀ। ਉਸ 'ਚ ਸਾਰੇ ਵੱਡੇ ਬਰੈਂਡਾਂ ਦੇ ਸੈਂਡਲ ਪਏ ਸਨ। ਉਹਨੇ ਮੈਨੂੰ ਦੋ ਸੌ ਯੌਰੋ ਦਾ ਸੈਂਡਲ ਲੈ ਦਿੱਤਾ ਤੇ ਕਿਹਾ, ਘਟੀਆ ਸੈਂਡਲ ਨਾ ਪਾਇਆ ਕਰ ਏਡੇ ਸੁਹਣੇ ਪੈਰਾਂ 'ਚ।'

'ਵਿਖਾ ਖਾਂ', ਲੂਸੀਆ ਨੂੰ ਦੋ ਸੌ ਯੌਰੋ ਮੁੱਲ ਦੇ ਸੈਂਡਲ ਵੇਖਣ ਦੀ ਤਲਬ ਹੋਈ।

'ਏਸ ਵੇਲੇ ਪਾ ਕੇ ਨਹੀਂ ਆਈ। ਜਦੋਂ ਅਰਕਾਦੀ ਨਾਲ ਜਾਵਾਂਗੀ, ਪਾਵਾਂਗੀ। ਲੂਸ, ਕਮਾਲ ਦੀ ਗੱਲ ਏ। ਮੈਂ ਓਥੇ ਏਨੀ ਖੁਸ਼ ਸਾਂ, ਪਰ ਮੈਨੂੰ ਉਦਾਸੀ ਵੀ ਬੜੀ ਰਹੀ। ਉਹ ਚੰਦਰਾ ਮੀਸ਼ਾ ਬੜਾ ਯਾਦ ਆਉਂਦਾ ਰਿਹਾ। ਉਹਨੇ ਮੈਨੂੰ ਬੜਾ ਰੋਲ਼ਿਐ। ਕਦੀ ਕੰਮ ਦੀ ਜੁੱਤੀ ਲੈ ਕੇ ਨਾ ਦਿੱਤੀ। ਕਦੀ ਕਿਸੇ ਕੰਮ ਦੇ ਹੋਟਲ 'ਚ ਨਹੀਂ ਰੱਖਿਆ। ਹਮੇਸ਼ਾ ਸਸਤੇ ਤੋਂ ਸਸਤਾ ਹੋਟਲ ਲੱਭਦਾ ਸੀ। ਸਫ਼ਰ ਹਮੇਸ਼ਾ ਇਕੋਨੋਮੀ 'ਚ ਕਰਾਇਆ। ਆਪ ਉਹ ਏਨਾ ਮੋਟਾ ਸੀ ਕਿ



ਇਕੋਨੋਮੀ ਦੀ ਸੀਟ 'ਚ ਪੂਰਾ ਨਹੀਂ ਸੀ ਆਉਂਦਾ। ਫੇਰ ਵੀ *ਇਕੋਨੋਮੀ* 'ਚ ਜਾਂਦਾ ਸੀ। ਮੈਂ ਸੋਚਦੀ, ਮੀਸ਼ੇ ਨੇ ਤਾਂ ਮੇਰੀ ਜਵਾਨੀ ਗਾਲ਼ ਦਿੱਤੀ। ਸੋਚਦਿਆਂ ਸੋਚਦਿਆਂ ਇਕ ਵਾਰੀ ਮੇਰੇ ਅੱਥਰੂ ਨਿਕਲ ਆਏ। ਅਰਕਾਦੀ ਨੇ ਵੇਖਿਆ ਤੇ ਪੁੱਛਣ ਲੱਗਾ, ਸੁਹਣਿਉਂ, ਕੋਈ ਗ਼ਲਤੀ ਹੋ ਗਈ ਏ ਤੁਹਾਡੇ ਏਸ ਖ਼ਾਦਿਮ ਤੋਂ? ਮੈਂ ਕਿਹਾ, ਗ਼ਲਤੀ ਤੇਰੇ ਤੋਂ ਨਹੀਂ, ਮੇਰੇ ਤੋਂ ਹੋਈ ਸੀ। ਅੱਜ ਤੋਂ ਦਸ ਸਾਲ ਪਹਿਲਾਂ, ਜਦੋਂ ਮੈਂ ਮੀਸ਼ੇ ਨਾਲ ਵਿਆਹ ਕੀਤਾ। ਮੈਨੂੰ ਫੇਰ ਰੋਣ ਆ ਗਿਆ। ਅਰਕਾਦੀ ਨੇ ਮੇਰੀਆਂ ਸਿੱਜਲ ਅੱਖਾਂ ਚੁੰਮ ਲਈਆਂ। ਕਹਿਣ ਲੱਗਾ, ਇਹਨਾਂ ਅੱਖਾਂ ਨੂੰ ਖ਼ੁਸ਼ੀ ਦੇ ਅੱਥਰੂਆਂ ਦੀ ਇਜਾਜ਼ਤ ਏ, ਗ਼ਮ ਦੇ ਅੱਥਰੂਆਂ ਦੀ ਨਹੀਂ। ਫੇਰ ਆਪੇ ਹੀ ਧਰਵਾਸ ਦੇਣ ਲੱਗਾ। ਉਸ ਮਜ਼ਾਕ ਨਾਲ ਆਖਿਆ,

'ਵਿਚਾਰੇ ਮੀਸ਼ੇ ਕੋਲ ਪੈਸੇ ਹੀ ਬੜੇ ਘੱਟ ਹੁੰਦੇ ਸਨ।'

'ਮੈਨੂੰ ਹਾਸਾ ਆ ਗਿਆ। ਮੈਂ ਗੁੱਸਾ ਖਾ ਬੋਲੀ, "ਕੰਜੂਸੜਾ ਸੀ ਉਹ! ਪੈਸਾ ਬੜਾ ਸੀ, ਪਰ ਉਹਨੂੰ ਹਵਾ ਨਹੀਂ ਸੀ ਲਵਾਂਦਾ। ਪਤਾ ਨਹੀਂ, ਕਿੱਥੇ ਕਿੱਥੇ ਰੱਖਿਆ ਹੋਇਆ ਸੂ।" ਅਰਕਾਦੀ ਗੰਭੀਰ ਹੋ ਗਿਆ ਤੇ ਕਹਿਣ ਲੱਗਾ, "ਈਰਾ, ਮੀਸ਼ਾ ਨੂੰ ਭੁੱਲ ਜਾ। ਤੂੰ ਹੁਣ ਮੇਰੀ ਸਹੇਲੀ ਏਂ।"

'ਹੁਣ ਅਗਲੀ ਨੁਮਾਇਸ਼ ਕਦੋਂ ਈ?'

'ਛੇਤੀ ਨਹੀਂ। ਪਰ ਅਰਕਾਦੀ ਮੈਨੂੰ ਮਿਲਣ ਆ ਰਿਹੈ। ਮੇਰੇ ਜਨਮ-ਦਿਨ ਤੋਂ ਦੋ ਦਿਨ ਪਹਿਲਾਂ। ਕਹਿੰਦਾ ਸੀ, ਤੇਰਾ ਜਨਮ-ਦਿਨ ਦੋ ਵਾਰੀ ਮਨਾਵਾਂਗੇ। ਇਕ ਵਾਰੀ ਤੇਰੇ ਘਰ ਲਿਮਾਸੋਲ ਤੇ ਦੂਜੀ ਵਾਰੀ ਤੇਲ ਅਵੀਵ, ਇਸਰਾਈਲ। ਤਿੰਨ ਦਿਨ ਓਥੇ ਜਾਵਾਂਗੇ।'

'ਕਰ ਕੁੜੀਏ ਸੈਰਾਂ ਤੂੰ ਹੁਣ...।'

ਚਾਣਚੱਕ ਈਰਾ ਨੂੰ ਕੁਝ ਯਾਦ ਆਇਆ। ਉਹਦੇ ਮੂੰਹ ਦੀ ਰੌਣਕ ਕੁਝ ਘਟ ਗਈ। ਕਹਿਣ ਲੱਗੀ, 'ਓਥੇ ਮੈਨੂੰ ਅਰਕਾਦੀ ਦੀ ਇਕ ਗੱਲ ਚੰਗੀ ਨਾ ਲੱਗੀ। ਇਕ ਦਿਨ ਅਸੀਂ ਬੈਠੇ ਹੋਏ ਸਾਂ ਕਿ ਉਹਦੀ ਬੀਵੀ ਦਾ ਫੋਨ ਆ ਗਿਆ। ਉਹ ਉੱਠ ਕੇ ਕਿਤੇ ਲਾਂਭੇ ਹੋ ਗਿਆ। ਜਦੋਂ ਵਾਪਸ ਆਇਆ ਤਾਂ ਮੈਂ ਪੁੱਛਿਆ, ਤੂੰ ਮੇਰੇ ਸਾਹਮਣੇ ਉਹਦਾ ਫੋਨ ਨਹੀਂ ਸੁਣ ਸਕਦਾ? ਕਹਿਣ ਲੱਗਾ, ਚੰਗਾ ਨਹੀਂ ਲਗਦਾ। ਬੀਵੀ ਦਾ ਫੋਨ ਫੇਰ ਵੀ ਆਇਆ। ਉਹ ਫੇਰ ਲਾਂਭੇ ਹੋ ਗਿਆ। ਮੈਨੂੰ ਬੜੀ ਖਿਝ ਆਈ। ਮੈਂ ਉਹਨੂੰ ਆਖਿਆ, ਜੇ ਮੈਨੂੰ ਮੀਸ਼ੇ ਦਾ ਫੋਨ ਆਇਆ, ਮੈਂ ਏਥੇ ਹੀ ਬੈਠੀ ਰਹਾਂਗੀ...ਤੇਰੇ ਸਾਹਮਣੇ ਗੱਲ ਕਰਾਂਗੀ ਉਹਦੇ ਨਾਲ। ਉਹਨੇ ਅੱਗੋਂ ਮੁਸਕਰਾ ਛੱਡਿਆ।'

'ਈਰ, ਇਹਦੇ 'ਚ ਮਾੜਾ ਮਹਿਸੂਸ ਕਰਨ ਵਾਲੀ ਕਿਹੜੀ ਗੱਲ ਏ? ਉਹਦੀ ਬੀਵੀ ਏ। ਉਹਨੂੰ ਫ਼ਿਕਰ ਲਗਦਾ ਹੋਏਗਾ। ਉਹ ਫੋਨ ਤਾਂ ਕਰੇਗੀ ਈ...।'

ਈਰਾ ਖਿਝ ਪਈ ਤੇ ਵੱਟ ਖਾ ਬੋਲੀ,

'ਹੋਵੇ ਪਈ ਬੀਵੀ, ਪਰ ਫੋਨ ਨਾ ਕਰੇ, ਮੇਰੇ ਹੁੰਦਿਆਂ। ਕਿਉਂ ਪਾਂਦੀ ਏ ਰੰਗ 'ਚ ਭੰਗ?'

0 0 0

ਅਰਕਾਦੀ ਈਰਾ ਦੇ ਜਨਮ-ਦਿਨ 'ਤੇ ਦੋ ਦਿਨ ਪਹਿਲੋਂ ਪਹੁੰਚ ਗਿਆ।

ਜਿਵੇਂ ਹੀ ਉਹ ਉਹਦੇ ਘਰ ਵੜਿਆ, ਉਹਨੂੰ ਓਥੋਂ ਦਾ ਕੁਝ ਵੀ ਚੰਗਾ ਨਾ ਲੱਗਾ। ਸਭ ਕੁਝ ਬੁਸਿਆ-ਬੁਸਿਆ ਸੀ। ਫ਼ਰਨੀਚਰ ਫਟੀਚਰ ਸੀ। ਪਰਦੇ ਘਸੱਡੇ ਹੋਏ। ਫ਼ਰਸ਼ 'ਚ ਤ੍ਰੇੜਾਂ ਸਨ। ਵਿਚ ਮੈਲ ਫਸੀ ਹੋਈ ਸੀ। ਉਹ ਬੈਠਦਿਆਂ ਹੀ ਕਹਿਣ ਲੱਗਾ,

'ਈਰ, ਇਹ ਸਭ ਕੁਝ ਬਦਲਣਾ ਚਾਹੀਦੈ। ਮੇਰੀ ਗੁਲਬਦਨ ਏਸ ਖੋਲ਼ੀ 'ਚ ਨਹੀਂ ਰਹਿ ਸਕਦੀ। ਹੁਣੇ ਬਦਲੀਏ ਇਹਨੂੰ।'

ਈਰਾ ਸੋਚੀਂ ਪੈ ਗਈ। ਕਹਿਣ ਲੱਗੀ,

'ਬਦਲਣਾ ਮੈਂ ਬੜੀ ਦੇਰ ਤੋਂ ਚਾਹੁੰਦੀ ਸਾਂ। ਮੀਸ਼ਾ ਹੀ ਨਹੀਂ ਸੀ ਮੰਨਦਾ। ਪਰਸੋਂ ਪਾਰਟੀ ਏ। ਅੱਜ ਤੇ ਕਲ੍ਹ 'ਚ ਅਸੀਂ ਕਿੰਨਾ ਕੁ ਬਦਲ ਲਾਂਗੇ। ਕਾਫ਼ੀ ਵਕਤ ਚਾਹੀਦੈ ਬਦਲਣ

ਨੂੰ। ਬੜੀ ਕਿਸਮ ਦਾ ਕੰਮ ਏ। ਫੇਰ ਕਰ ਲਾਂਗੇ ਕਦੀ।'

ਅਰਕਾਦੀ ਕੁਝ ਨਾ ਕੁਝ ਹੁਣੇ ਕਰਨਾ ਚਾਹੁੰਦਾ ਸੀ। ਸ਼ਗਨ ਵਜੋਂ। ਉਹਨੇ ਸੁਝਾਅ ਦਿੱਤਾ,

'ਇੰਝ ਕਰਨੇ ਹਾਂ ਕਿ ਇਹਨਾਂ ਦੋ ਦਿਨਾਂ 'ਚ ਇਹ ਬਹਿਣ-ਖਲੋਣ ਵਾਲਾ ਕਮਰਾ ਠੀਕ ਕਰ ਦਈਏ। ਫਰਸ਼ ਤੇ ਕੰਧਾਂ ਦਾ ਕੰਮ ਫੇਰ ਕਰਾ ਲਾਂਗੇ। ਮੈਂ ਚਾਹੁੰਨਾਂ, ਪਰਸੋਂ ਜਦੋਂ ਤੇਰੀਆਂ ਸਹੇਲੀਆਂ ਤੇ ਦੋਸਤ ਆਉਣ, ਉਹ ਤੇਰੀ ਅੱਗੋਂ ਵਾਲੀ ਜ਼ਿੰਦਗੀ ਦੀ ਇਕ ਛੋਟੀ ਜਿਹੀ ਝਲਕ ਵੇਖ ਲੈਣ।'

ਈਰਾ ਨੇ ਨਾਂਹ-ਨੁੱਕਰ ਨਾ ਕੀਤੀ।

ਦੋਵਾਂ ਸ਼ਹਿਰ ਦੇ ਵੱਡੇ-ਵੱਡੇ ਫ਼ਰਨੀਚਰ-ਸਟੋਰਾਂ ਦਾ ਗੇੜਾ ਕੱਢਿਆ। ਇਕ 'ਚੋਂ ਇਟਲੀ ਦਾ ਬਣਿਆ ਡਰਾਇੰਗ ਰੂਮ ਦਾ ਪੂਰੇ ਦਾ ਪੂਰਾ ਸੈੱਟ ਖ਼ਰੀਦ ਲਿਆ, ਪਰਦਿਆਂ ਤੇ ਸਜਾਵਟ ਦੀਆਂ ਸਾਰੀਆਂ ਚੀਜ਼ਾਂ ਸਮੇਤ। ਲਾਈਟਾਂ ਅਜੇ ਰਹਿਣ ਦਿੱਤੀਆਂ। ਉਹਨਾਂ ਲਈ ਕੰਧਾਂ ਤੇ ਛੱਤ ਦੀ ਤੋੜਾ-ਫੋੜੀ ਕਰਨੀ ਪੈਣੀ ਸੀ। ਸਟੋਰ ਵਾਲਿਆਂ ਕਿਹਾ, ਉਹ ਅੱਜ ਹੀ ਰਾਤ ਤਕ ਸਭ ਕੁਝ ਪਹੁੰਚਾ ਵੀ ਦੇਣਗੇ, ਓਥੇ ਲਾ ਵੀ ਦੇਣਗੇ ਤੇ ਪਹਿਲਾ ਸਭ ਕੁਝ ਓਥੋਂ ਚੁੱਕ ਵੀ ਲਿਜਾਣਗੇ। ਜੋ ਉਹਨਾਂ ਕਿਹਾ ਸੀ, ਉਹ ਕਰ ਦਿੱਤਾ, ਭਾਵੇਂ ਰਾਤ ਦੇ ਦਸ ਵੱਜ ਗਏ।

ਅਗਲੇ ਦਿਨ ਸਵੇਰੇ, ਦੁਕਾਨਾਂ ਦੇ ਖੁਲ੍ਹਦਿਆਂ ਹੀ, ਅਰਕਾਦੀ ਈਰਾ ਨੂੰ ਸ਼ਹਿਰ ਦੇ ਸਭ ਤੋਂ ਵੱਡੇ ਜਿਊਲਰੀ ਸਟੋਰ 'ਤੇ ਲੈ ਗਿਆ। ਓਥੇ ਜਾ ਕਹਿਣ ਲੱਗਾ, 'ਤੈਨੂੰ ਤੇਰੇ ਜਨਮ-ਦਿਨ ਲਈ ਦੋ ਕੈਰਟ ਦਾ ਹੀਰਾ ਲੈ ਕੇ ਦੇਣੈ।'

ਈਰਾ ਹੈਰਾਨ ਰਹਿ ਗਈ। ਏਡਾ ਹੀਰਾ ਤਾਂ ਉਹਦੀ ਅਮੀਰ ਤੋਂ ਅਮੀਰ ਸਹੇਲੀ ਕੋਲ ਵੀ ਨਹੀਂ ਸੀ। ਉਹਨੇ ਉੱਤੋਂ ਨਾਂਹ ਕੀਤੀ, ਪਰ ਛੇਤੀ ਹੀ ਮੰਨ ਗਈ। ਹੀਰੇ ਨੂੰ ਖ਼ਰੀਦਣ ਤੋਂ ਪਹਿਲਾਂ ਉਹਨੇ ਉਹਨੂੰ ਚੰਗੀ ਤਰ੍ਹਾਂ ਵੇਖਿਆ ਚਾਖਿਆ। ਅਖ਼ੀਰ ਖ਼ਰੀਦ ਲਿਆ।

ਪਰ ਅ-ਜੜਿਆ ਹੀਰਾ ਪਾਇਆ ਤਾਂ ਨਹੀਂ ਸੀ ਜਾ ਸਕਦਾ। ਅਰਕਾਦੀ ਚਾਹੁੰਦਾ ਸੀ, ਪਾਰਟੀ ਵਾਲੇ ਦਿਨ ਈਰਾ ਨੇ ਇਹ ਹੀਰਾ ਪਾਇਆ ਹੋਵੇ ਤੇ ਉਹਦੀਆਂ ਚਿਲਕੋਰਾਂ ਮਹਿਮਾਨਾਂ ਨੂੰ ਪੈਣ। ਹੀਰੇ ਦਾ ਲਾਕਟ ਬਣਾਉਣ ਦਾ ਫੈਸਲਾ ਹੋਇਆ। ਜਿਊਲਰ ਨੇ ਉਹਨਾਂ ਨੂੰ ਕਈ ਬਣੇ-ਬਣਾਏ ਲਾਕਟ ਵਿਖਾਏ। ਈਰਾ ਨੇ ਇਕ ਪਲਾਟੀਨਮ ਦਾ ਲਾਕਟ ਪਸੰਦ ਕੀਤਾ ਤੇ ਜਿਊਲਰ ਨੂੰ ਕਿਹਾ, ਉਹਦੇ 'ਚ ਹੀਰੇ ਨੂੰ ਜੜ ਦੇਵੇ।

ਇਕ ਦਿਨ 'ਚ ਇਹ ਹੋਣਾ ਸੰਭਵ ਨਹੀਂ ਸੀ। ਜਿਊਲਰ ਨੇ ਸਲਾਹ ਦਿੱਤੀ, 'ਹੀਰਾ ਮੇਰੇ ਕੋਲ ਛੱਡ ਜਾਓ ਤੇ ਇਹ ਲਾਕਟ ਲੈ ਜਾਉ, ਕੁਝ ਦਿਨ ਇਹ ਪਾਉ। ਤੁਹਾਨੂੰ ਮੈਂ ਏਸ ਤਰ੍ਹਾਂ ਦਾ ਨਵਾਂ ਲਾਕਟ ਬਣਵਾ ਦਿਆਂਗਾ ਤੇ ਵਿਚ ਤੁਹਾਡਾ ਹੀਰਾ ਜੜਵਾ ਦਿਆਂਗਾ।'

ਅਰਕਾਦੀ ਤੇ ਈਰਾ ਨੂੰ ਸਲਾਹ ਜਚੀ। ਅਰਕਾਦੀ ਨੇ ਲਾਕਟ ਚੁੱਕਿਆ ਤੇ ਈਰਾ ਦੇ ਗਲ਼ 'ਚ ਪਾ ਦਿੱਤਾ। ਉਹ ਆਪਣਾ ਹੀਰਾ ਜਿਊਲਰ ਕੋਲ ਛੱਡ ਆਏ।

ਵਾਪਸ ਘਰ ਜਾਂਦਿਆਂ ਈਰਾ ਅਰਕਾਦੀ ਨੂੰ ਕਹਿਣ ਲੱਗੀ,

'ਮੈਂ ਬਹੁਤ ਖੁਸ਼ ਹਾਂ। ਮੇਰੀ ਦੁਨੀਆਂ ਬਦਲ ਗਈ ਏ। ਮੇਰੇ ਅੰਦਰ ਦੀ ਉਦਾਸੀ ਨਿਕਲ ਗਈ ਲਗਦੀ ਏ। ਇਹਨਾਂ ਦੋ ਦਿਨਾਂ 'ਚ ਤੂੰ ਮੇਰੇ 'ਤੇ ਏਨਾ ਪੈਸਾ ਖਰਚ ਕੀਤੈ, ਜਿੰਨਾ ਮੀਸ਼ੇ ਨੇ ਵਿਆਹ ਦੀ ਸਾਰੀ ਮੁੱਦਤ 'ਚ ਵੀ ਨਹੀਂ ਕੀਤਾ ਹੋਣਾ।'

ਅਰਕਾਦੀ ਦੀਆਂ ਨਾਸਾਂ ਫੁੱਲ ਗਈਆਂ। ਉਹ ਬੋਲਿਆ,

'ਈਰ ਪੈਸੇ ਦਾ ਕੀ ਏ! ਤੂੰ ਖੁਸ਼ ਰਹੁ। ਤੈਨੂੰ ਖੁਸ਼ ਰੱਖਣ ਲਈ ਮੈਂ ਸਭ ਕੁਝ ਕਰਾਂਗਾ। ਜੇ ਤਾਰੇ ਵੀ ਤੋੜਨੇ ਪਏ, ਤੋੜ ਲਿਆਵਾਂਗਾ। ਅਸਮਾਨ ਏਡਾ ਉੱਚਾ ਨਹੀਂ।'

ਜਦੋਂ ਉਹ ਘਰ ਕੋਲ ਪਹੁੰਚਣ ਵਾਲੇ ਸਨ, ਈਰਾ ਨੇ ਚਾਣਚੱਕ ਪੁੱਛਿਆ,

'ਅਰਕਾਦੀ, ਤੂੰ ਰਈਸਾ ਨੂੰ ਵੀ ਜਨਮ-ਦਿਨ 'ਤੇ ਦੋ ਕੈਰਟ ਦਾ ਹੀਰਾ ਦਿੱਤਾ ਸੀ?'

ਅਰਕਾਦੀ ਤ੍ਰਬਕ ਪਿਆ। ਰਈਸਾ ਉਹਦੀ ਬੀਵੀ ਸੀ। ਉਹਨੇ ਇਕਦਮ ਮੰਨ ਲਿਆ,



'ਹਾਂ, ਲੈ ਕੇ ਦਿੱਤਾ ਸੀ, ਪਰ ਤੀਹਵੇਂ ਜਨਮ-ਦਿਨ 'ਤੇ, ਤੇਰੇ ਵਾਂਗ ਅਠੱਤੀਵੇਂ ਜਨਮ-ਦਿਨ 'ਤੇ ਨਹੀਂ। ਉਹਨੇ ਉਹ ਮੁੰਦਰੀ 'ਚ ਜੜਵਾਇਆ ਸੀ।'

'ਮੈਨੂੰ ਕਿਉਂ ਨਹੀਂ ਸੀ ਲੈ ਕੇ ਦਿੱਤੈ ਓਦੋਂ?' ਈਰਾ ਨੇ ਮੂੰਹ ਬਣਾ ਲਿਆ।

'ਗੁੱਸੇ ਨਾ ਹੋ ਮੇਰੀ ਗੁਲਬਦਨ। ਮੇਰਾ ਵੱਸ ਚਲਦਾ ਤਾਂ ਤੇਰੇ ਤੀਹਵੇਂ ਜਨਮ-ਦਿਨ 'ਤੇ ਤੈਨੂੰ ਵੀ ਲੈ ਦੇਂਦਾ। ਤੂੰ ਓਦੋਂ ਨੇੜੇ ਹੀ ਨਹੀਂ ਸੀ ਲੱਗਣ ਦਿੱਤਾ। ਇਕ ਵਾਰੀ ਮੈਂ ਕੋਸ਼ਿਸ਼ ਕੀਤੀ ਸੀ, ਤੂੰ ਛਿਣਕ ਦਿੱਤਾ ਸੀ।'

'ਚਲੋ, ਕੋਈ ਗੱਲ ਨਹੀਂ', ਈਰਾ ਨੇ ਇੰਝ ਕਿਹਾ, ਜਿਵੇਂ ਅਰਕਾਦੀ ਦੀ ਭੁੱਲ ਬਖਸ਼ ਰਹੀ ਹੋਵੇ। 'ਪਰ ਅੱਗੋਂ ਨਾ ਲੈ ਕੇ ਦਈਂ ਉਹਨੂੰ।'

ਅਰਕਾਦੀ ਈਰਾ ਦੇ ਮੂੰਹ ਵੱਲ ਵੇਖਣ ਲੱਗਾ।

0 0 0

ਈਰਾ ਦੇ ਜਨਮ-ਦਿਨ ਦੀ ਪਾਰਟੀ ਬੜੀ ਸਫਲ ਰਹੀ। ਉਹਦੇ ਸੱਭੇ ਦੋਸਤ ਤੇ ਸਹੇਲੀਆਂ ਆਈਆਂ। ਲੂਸੀਆ ਤੇ ਉਹਦਾ ਚੂੱਪੂ ਪਤੀ ਅਲੈਕਸਈ ਵੀ ਸੀ। ਨਖਰੇਲੋ ਲੀਦਾ ਤੇ ਲੰਮ-ਸਲੰਮਾ ਉਹਦਾ ਡੱਚ ਪ੍ਰੇਮੀ ਵੀ। ਸਥਾਨਕ ਰੂਸੀ ਰੇਡੀਉ ਦਾ ਚੁਲਬੁਲਾ ਮਾਲਕ ਆਂਦਰੇ ਤੇ ਉਹਦੀ ਸਦਾ-ਸਧਰਾਈ ਲਗਦੀ ਬੀਵੀ ਨਤਾਸ਼ਾ ਵੀ। ਏਥੇ ਇਕ ਪੰਜ-ਤਾਰਾ ਹੋਟਲ 'ਚ *ਏਅਰੋਬਿਕ* ਸਿਖਾਉਂਦੀ ਬਾਂਕੀ ਛੈਲ ਛਬੀਲੀ ਮੇਰੀਨਾ ਵੀ-ਇਕੱਲੀ ਸੀ। ਉਹਦਾ ਘਰ ਵਾਲਾ ਮਾਸਕੋ ਗਿਆ ਹੋਇਆ ਸੀ। ਹੋਰ ਵੀ ਸਾਰੇ। ਸਭੇ ਇਕ ਵੱਡੇ ਮੇਜ਼ ਦੁਆਲੇ ਸਮਾ ਗਏ। ਜਿੱਥੇ ਵੀ ਕੋਈ ਵਿਰਲ ਦਿਸੀ, ਓਥੇ ਉਹਨਾਂ ਕੁਰਸੀ ਜਾਂ ਸਟੂਲ ਜੋੜ ਲਿਆ।

ਡਰਾਇੰਗ ਰੂਮ ਦੀ ਨਵੀਂ ਸੱਜਾ ਤੇ ਈਰਾ ਦੇ ਲਾਕਟ ਦੀਆਂ ਬੜੀਆਂ ਤਾਰੀਫਾਂ ਹੋਈਆਂ। ਲਾਕਟ ਤਾਂ ਬੜੀਆਂ ਨੇ ਹੱਥ 'ਚ ਫੜ ਫੜ ਵੇਖਿਆ। ਲੀਦਾ ਨੇ ਤਾਂ ਆਪਣੇ ਡੱਚ ਪ੍ਰੇਮੀ ਨੂੰ ਕੋਲ ਸੱਦ ਕੇ ਵਿਖਾਇਆ। ਈਰਾ ਨੇ ਦੱਸਿਆ, ਇਹ ਸਭ ਕੁਝ ਅਰਕਾਦੀ ਵੱਲੋਂ ਜਨਮ-ਦਿਨ ਦਾ ਤੋਹਫ਼ਾ ਸੀ।

ਪਾਰਟੀ ਦਾ ਖਾਣਾ ਅਰਕਾਦੀ ਨੇ ਬਣਾਇਆ। ਉਹ ਬੜਾ ਚੰਗਾ *ਸ਼ੈੱਫ* ਸੀ। ਛੋਟੇ ਹੁੰਦਿਆਂ ਤੋਂ ਹੀ ਉਹਦਾ ਦਿਲ ਰਸੋਈ 'ਚ ਬੜਾ ਲਗਦਾ ਸੀ। ਹੁਣ ਵੀ ਥੋੜ੍ਹੀ ਬਹੁਤ ਪ੍ਰੈਕਟਿਸ ਉਹਦੀ ਆਪਣੇ ਕਿਸ਼ੀਨਿਓਵ ਵਾਲੇ ਰੇਸਤਰਾਂ 'ਚ ਹੋ ਜਾਂਦੀ ਸੀ। ਅੱਜ ਦੀ ਮੁੱਖ ਚੀਜ਼ ਮੱਛੀ ਦਾ ਸੂਪ ਸੀ, ਜਿਹੜਾ ਉਹਦੇ ਰੈਸਤੋਰਾਂ 'ਚ *ਸੂਪ ਕਿਸ਼ੀਨਿਓਵ* ਕਹਿ ਕੇ ਵਰਤਾਇਆ ਜਾਂਦਾ ਸੀ।

ਇਹ ਮੱਛੀ ਦਾ ਸੂਪ ਇਕ ਮੱਛੀ ਦਾ ਸੂਪ ਨਹੀਂ ਸੀ। ਉਸ ਵਿਚ ਕਿਸਮ-ਕਿਸਮ ਦੀਆਂ ਪੰਜ ਮੱਛੀਆਂ ਪਈਆਂ ਸਨ। ਉਹਨਾਂ ਦੇ ਟੁਕੜੇ ਉਸ ਵਿਚ ਤਰ ਰਹੇ ਸਨ। ਸੂਪ ਦੀ ਬੜੀ ਮਹਿਮਾ ਹੋਈ। ਕਿਸੇ ਕਿਹਾ ਇਹ ਇਟੈਲੀਅਨ ਸੂਪ ਏ ਤੇ ਕਿਸੇ ਕਿਹਾ ਸਪੇਨੀ। ਅਰਕਾਦੀ ਨੇ ਸਭ ਨੂੰ ਇਹ ਕਹਿ ਕੇ ਚੁੱਪ ਕਰਾ ਦਿੱਤਾ ਕਿ ਇਹ ਨਿਰੋਲ ਉਹਦੀ ਆਪਣੀ *ਰੈਸੀਪੀ* ਸੀ। ਇਹਦਾ ਫੁਰਨਾ ਉਹਨੂੰ ਆਪਣੀ ਮਾਂ ਦੇ ਉਸ ਸੂਪ ਤੋਂ ਫੁਰਿਆ ਸੀ, ਜਿਹੜਾ ਉਹ ਹਰ ਐਤਵਾਰ ਹਫਤੇ ਭਰ ਦੀ ਬਚੀ-ਖੁਚੀ ਮੱਛੀ ਦਾ ਬਣਾਉਂਦੀ ਹੁੰਦੀ ਸੀ।

ਫ਼ਰਕ ਸਿਰਫ਼ ਇਹ ਜੇ ਕਿ ਮੇਰੀ ਮੱਛੀ ਬਚੀ-ਖੁਚੀ ਨਹੀਂ, ਤਾਜ਼ਾ ਖ਼ਰੀਦ ਕੇ ਲਿਆਂਦੀ ਹੋਈ ਏ ਤੇ ਦਰਿਆਵਾਂ ਤੇ ਝੀਲਾਂ ਤੋਂ ਨਹੀਂ ਫੜੀ ਗਈ, ਸਮੁੰਦਰ ਤੋਂ ਫੜੀ ਗਈ ਏ', ਅਰਕਾਦੀ ਨੇ ਆਪਣੇ ਸੂਪ ਦਾ ਰਹੱਸ ਨਾ ਰਹਿਣ ਦਿੱਤਾ।

ਉਹ ਹਰ ਕਿਸੇ ਨੂੰ ਪਸੰਦ ਆਇਆ। ਦੋ-ਦੋ ਵਾਰੀ ਤਾਂ ਸਭ ਨੇ ਲਿਆ। ਅਰਕਾਦੀ ਨੇ ਸਭ ਨੂੰ ਆਪ ਪਾ ਕੇ ਦਿੱਤਾ। ਹਰ ਕਿਸੇ ਨੇ *ਰੈਸੀਪੀ* ਮੰਗੀ।

ਲੀਦਾ ਵੀ ਆਪਦੇ ਆਪ ਨੂੰ ਮੱਛੀ ਦਾ ਮਾਹਿਰ ਸਮਝਦੀ ਸੀ। ਉਹ ਕਹਿਣ ਲੱਗੀ, 'ਪੰਜਾਂ 'ਚੋਂ ਦੋ ਮੱਛੀਆਂ ਤਾਂ ਮੈਂ ਬੁੱਝ ਲਈਆਂ ਨੇ। ਉਹ ਦੱਸਣ ਨੂੰ ਕਾਹਲੀ ਸੀ, ਇਕ ਏ...।'

ਏਨੇ ਨੂੰ ਚਾਈਂ-ਚਾਈਂ ਸੁਣ ਰਹੇ ਅਰਕਾਦੀ ਦਾ ਮੋਬਾਈਲ ਵੱਜ ਪਿਆ। ਜ਼ਰ *ਠਹਿਰ!* ਕਹਿ ਉਹ ਮੋਬਾਈਲ ਨੂੰ ਕੰਨ ਨਾਲ ਲਾਉਂਦਾ ਲਾਂਭੇ ਹੋ ਗਿਆ। ਈਰਾ ਵੀ ਉਹਦੇ ਮਗਰੇ- ਮਗਰ ਟੁਰ ਪਈ।

ਅਰਕਾਦੀ ਦੂਜੇ ਕਮਰੇ 'ਚ ਜਾ ਗੱਲਾਂ ਕਰਦਾ ਰਿਹਾ। ਗੱਲਾਂ ਲੰਮੀਆਂ ਸਨ। ਜਦੋ ਮੁੱਕੀਆਂ, ਉਹਨੇ ਵੇਖਿਆ, ਉਹਦੇ ਪਿੱਛੇ ਈਰਾ ਖੜ੍ਹੀ ਸੀ। ਨਜ਼ਰਾਂ 'ਚ ਸਵਾਲ ਹੀ ਸਵਾਲ ਸਨ।

ਉਹਨੇ ਪੁੱਛਿਆ,

'ਰਈਸਾ ਦਾ ਸੀ ਨਾ?'

'ਉਹਦਾ ਹੀ ਸੀ', ਅਰਕਾਦੀ ਨੇ ਮੰਨ ਲਿਆ।

'ਉਹਨੂੰ ਪਤੈ ਤੂੰ ਏਥੇ ਏਂ ?'

'ਨਹੀਂ, ਮੈਂ ਕਹਿ ਕੇ ਆਇਆ ਸਾਂ ਕਿ ਮੈਂ ਕੁਝ ਦਿਨਾਂ ਲਈ ਅੰਕਰਾ ਜਾ ਰਿਹਾਂ। ਹਫ਼ਤਾ ਕੁ ਲੱਗ ਜਾਏਗਾ।'

'ਉਹਨੂੰ ਕਹਿ ਨਾ, ਮੈਨੂੰ ਅੰਕਰਾ ਫ਼ੋਨ ਨਾ ਕਰਿਆ ਕਰ। ਹੁਣ ਕੀ ਕਹਿੰਦੀ ਸੀ ?' ਈਰਾ ਨੇ ਪੁੱਛਣਾ ਬੰਦ ਨਾ ਕੀਤਾ।

'ਕਹਿੰਦੀ ਸੀ, ਛੇਤੀ ਆ ਜਾ। ਏਥੇ ਤੇਰੀ ਲੋੜ ਏ ।'

'ਲੋੜ ਤਾਂ ਏਥੇ ਵੀ ਏ !'

'ਈਰ, ਓਥੇ ਲੋੜ ਹੋਰ ਤਰ੍ਹਾਂ ਦੀ ਏ। ਪਰਸੋਂ ਵਾਪਸ ਜਾਣਾ ਪਏਗਾ...,'

'ਤੂੰ ਤਾਂ ਕਿਹਾ ਸੀ, ਮੈਂ ਹਫ਼ਤਾ ਰਹਾਂਗਾ,' ਈਰਾ ਨੇ ਗਿਲਾ ਕੀਤਾ।

'ਰਹਿਣਾ ਤਾਂ ਸੀ। ਪਰ ਹੁਣ ਜਾਣਾ ਪਏਗਾ... ਪਰ ਤੂੰ ਫ਼ਿਕਰ ਨਾ ਕਰ। ਕਲ੍ਹ ਮੈਂ ਤੇਰ ਘਰ ਠੀਕ ਕਰਾਣ ਦਾ ਪੂਰਾ ਪ੍ਰਬੰਧ ਕਰ ਦਿਆਂਗਾ। ਮੇਰੇ ਪਿੱਛੋਂ ਵੀ ਕੰਮ ਹੁੰਦਾ ਰਹੇਗ। ਮਹੀਨਾ ਤਾਂ ਲੱਗੇਗਾ ਹੀ। ਜਦੋਂ ਹੋ ਗਿਐ, ਮੈਂ ਫੇਰ ਆ ਜਾਂਗਾ।'

ਈਰਾ ਦਾ ਮੂੰਹ ਲਹਿ ਗਿਆ। ਜਦੋਂ ਉਹ ਵਾਪਸ ਮਹਿਮਾਨਾਂ ਕੋਲ ਮੁੜੀ, ਉਹਦ ਲਾਕਟ ਲਿਸ਼ਕਾਂ ਮਾਰ ਰਿਹਾ ਸੀ, ਪਰ ਉਹਦੇ ਆਪਣੇ ਮੂੰਹ 'ਤੇ ਲਿਸ਼ਕ ਕੋਈ ਨਹੀਂ ਸੀ। ਉਹ ਜ ਕੇ ਲੂਸੀਆ ਕੋਲ ਬਹਿ ਗਈ ਤੇ ਅਰਕਾਦੀ ਲੀਦਾ ਕੋਲ, ਆਪਣੇ ਸੂਪ ਦੀ ਬੁਝਾਰਤ ਬੁਝਵਾਉਣ

000

ਈਰਾ ਦੇ ਅੰਦਰ ਵੜਦਿਆਂ ਹੀ ਲਿਸ਼ਕਾਰਾ ਪਿਆ।

'ਏਧਰ ਆ ਜ਼ਰਾ', ਲੂਸੀਆ ਨੇ ਉਹਨੂੰ ਆਪਣੇ ਕੋਲ ਸੱਦਿਆ। 'ਇਹ ਕੀ ਆ ਕੋਈ ਨਵੀਂ ਸੁਗਾਤ!?'

ਆਪਣੇ ਨੀਲੇ ਸੋਫ਼ੇ 'ਤੇ ਅੱਧ-ਲੇਟੀ ਲੂਸੀਆ ਨੇ ਹੱਥ ਫੜਿਆ ਰਸਾਲਾ ਰੱਖ ਦਿੱਤ ਤੇ ਸਿੱਧੀ ਹੋ ਕੇ ਬਹਿ ਗਈ।

ਉਹ ਉਹਦੇ ਗਲੇ ਵੱਲ ਵੇਖ ਰਹੀ ਸੀ। ਦੋ ਕੈਰਟ ਹੀਰੇ ਵਾਲੇ ਪਲੈਟੀਨਮ ਦੇ ਲਾਕਟ ਤੋ ਰਤਾ ਉਪਰ ਹੀਰਿਆਂ-ਜੜੀ ਇਕ ਸਲੀਬ ਲਟਕ ਰਹੀ ਸੀ।

'ਅਰਕਾਦੀ ਨੇ ਤੇਲ ਅਵੀਵ ਤੋਂ ਲੈ ਕੇ ਦਿੱਤੀ ਸੀ।'

ਈਰਾ ਓਥੇ ਅਰਕਾਦੀ ਦੀ ਨੁਮਾਇਸ਼ 'ਤੇ ਗਈ ਹੋਈ ਸੀ। ਉਹਦੇ ਨਾਲ ਓਥੇ ਉ ਉਹਦੇ ਜਨਮ-ਦਿਨ ਤੋਂ ਬਾਅਦ ਨਹੀਂ ਸੀ ਜਾ ਸਕਿਆ। ਉਹਦੀ ਕਸਰ ਉਹਨੇ ਹੁਣ ਪੂਰੀ ਕੀਤ ਸੀ। ਦੋ ਦਿਨ ਹੋਏ ਈਰਾ ਨੂੰ ਏਥੇ ਲਾਹ ਆਪ ਕਿਸ਼ੀਨਿਓਵ ਚਲਾ ਗਿਆ ਸੀ।

'ਏਨੀਆਂ ਐਸ਼ਾਂ ਕਰ ਕੇ ਆਈਂ ਏਂ, ਪਰ ਮੂੰਹ ਕਿਉਂ ਸੁਜਾਇਆ ਹੋਇਆ ਈ ?' ਲੂਸੀਆ ਨੇ ਮਿੱਠੀ ਜਿਹੀ ਝਿੜਕ ਦਿੱਤੀ।

ਈਰਾ ਭੜਕ ਪਈ।



'ਪਤਾ ਨਹੀਂ, ਇਹ ਅਰਕਾਦੀ ਆਪਣੇ ਆਪ ਨੂੰ ਕੀ ਸਮਝਦੈ? ਪਰਸੋਂ ਗਿਆ ਸੀ ਏਥੋਂ। ਕਹਿੰਦਾ ਸੀ, ਕਲ੍ਹ ਸਵੇਰੇ ਉਠਦਿਆਂ ਸਾਰ ਤੈਨੂੰ ਫ਼ੋਨ ਕਰਾਂਗਾ। ਮੈਂ ਸਾਰਾ ਦਿਨ ਉਡੀਕਦੀ ਰਹੀ। ਫ਼ੋਨ ਨਹੀਂ ਆਇਆ। ਸਾਰਾ ਦਿਨ ਬੇਚੈਨ ਰਹੀ। ਅੱਜ ਉਹ ਸਵੇਰ ਤੋਂ ਫ਼ੋਨ ਕਰ ਰਿਹੈ। ਮੈਂ ਵੀ ਨਹੀਂ ਸੁਣਿਆ ...।'

'ਕੁੜੀਏ, ਐਵੇਂ ਗੁੱਸਾ ਨਾ ਖਾ । ਕੰਮਾਂ ਵਾਲਿਆਂ ਨੂੰ ਬੜੇ ਕੰਮ ਹੁੰਦੇ ਨੇ। ਕਿਤੇ ਜਾਣਾ ਪੈ ਗਿਆ ਹੋਏਗਾ ਸੂ', ਲੂਸੀਆ ਨੇ ਸਮਝਾਇਆ।

'ਮੈਨੂੰ ਪਤੈ, ਕਿੱਥੇ ਗਿਆ ਹੋਏਗਾ! ਆਪਣੀ ਰੰਨ ਨੂੰ ਲੈ ਕੇ ਨਿਕਲਿਆ ਹੋਣਾ ਕਿਤੇ।'

ਈਰਾ ਦਾ ਫ਼ੋਨ ਵੱਜਿਆ। ਉਹਨੇ ਹੜਬੜਾ ਕੇ ਚੁੱਕਿਆ, ਫ਼ੋਨ ਕਰਨ ਵਾਲੇ ਦੀ ਪਛਾਣ ਕੀਤੀ ਤੇ ਬੰਦ ਕਰ ਦਿੱਤਾ। ਖਿੱਝ ਕੇ ਬੋਲੀ,

'ਮੈਂ ਨਹੀਂ ਗੱਲ ਕਰਨੀ ਉਹਦੇ ਨਾਲ।'

'ਅਰਕਾਦੀ ਦਾ ਸੀ ਨਾ?' ਲੂਸੀਆ ਨੇ ਪੁੱਛਿਆ।

'ਤਾਂ ਕੀ! ਸਵੇਰ ਦਾ ਦਸ ਵਾਰੀ ਕਰ ਚੁੱਕਿਐ। ਮੈਂ ਨਹੀਂ ਕੀਤੀ ਉਹਦੇ ਨਾਲ ਗੱਲ। ਪਹਿਲੋਂ ਦੱਸੇ, ਕੱਲ੍ਹ ਸਾਰਾ ਦਿਨ ਕਿਉਂ ਤੜਫਾਇਆ ਸੂ। ਕਿਉਂ ਪਾਈ ਰੱਖਿਐ ਸੁੱਕਣੇ ਮੈਨੂੰ ਉਹਨੇ। ਹੁਣ ਪਵੇ ਆਪ। ਅੱਜ ਉਹਦੀ ਵਾਰੀ ਏ...।'

'ਤੂੰ ਵੀ ਭੋਲੀ ਏਂ', ਲੂਸੀਆ ਨੇ ਝਿੜਕਿਆ। 'ਝੱਲੀਏ, ਤੂੰ ਕੀ ਸਮਝਦੀ ਏਂ? ਤੇਰੇ ਸਿਵਾ ਉਹਨੂੰ ਹੋਰ ਕੋਈ ਕੰਮ ਨਹੀਂ। ਕਿਤੇ ਜਾਏ ਹੀ ਨਾ ਉਹ। ਐਵੇਂ ਉਹਦੀ ਬੀਵੀ ਨੂੰ ਨਾ ਕੋਸਦੀ ਰਿਹਾ ਕਰ। ਤੇਰੇ ਲਈ ਮਾੜੀ ਨਹੀਂ ਉਹ। ਉਹਨੂੰ ਤੇਰੇ ਕੋਲ ਆਉਣ ਦੇਂਦੀ ਏ। ਉਹਦੇ ਖਰਚਾਂ 'ਤੇ ਨਜ਼ਰ ਨਹੀਂ ਰਖਦੀ।'

ਈਰਾ 'ਤੇ ਕੋਈ ਅਸਰ ਨਾ ਹੋਇਆ। ਪੁੱਛਣ ਲੱਗੀ,

'ਮੇਰੇ ਲਈ ਕਿਵੇਂ ਚੰਗੀ ਹੋਈ ਉਹ? ਜਦੋਂ ਚਾਹੁੰਦੀ ਏ, ਮੇਰੇ ਤੋਂ ਖੋਹ ਲੈ ਜਾਂਦੀ ਏ ਅਰਕਾਦੀ ਨੂੰ। ਉਹਨੂੰ ਅਰਕਾਦੀ ਸਾਰੇ ਦਾ ਸਾਰਾ ਚਾਹੀਦੈ। ਮੇਰੇ ਲਈ ਕੁਝ ਨਹੀਂ ਛਡਦੀ...।'

'ਜਿੰਨਾ ਛਡਦੀ ਏ, ਉਹ ਵੀ ਕਾਫ਼ੀ ਏ। ਏਨੇ ਨਾਲ ਹੀ ਰੱਜ ਜਾ। ਸਾਰਾ ਯੌਰਪ ਤੂੰ ਵੇਖ ਲਿਐ। ਸ਼ਾਇਦ ਪੈਰਿਸ ਰਹਿ ਗਿਐ। ਕੀਮਤੀ ਚੀਜ਼ਾਂ ਨਾਲ ਲੱਦੀ ਗਈ ਏਂ। ਹੋਰ ਕੀ ਚਾਹੁਣੀ ਏਂ?'

'ਚਾਹੁਣੀ ਹਾਂ ਕਿ ਅਰਕਾਦੀ ਆਪਣਾ ਵਾਇਦਾ ਪੂਰਾ ਕਰੇ। ਜਿਹੜੀ ਦੋ ਸਾਲਾਂ ਦੀ ਮੁਹਲਤ ਉਹਨੇ ਮੰਗੀ ਸੀ, ਉਹਦੇ 'ਚੋਂ ਇਕ ਤਾਂ ਲੰਘ ਗਿਐ। ਅਜੇ ਤਕ ਉਹਨੇ ਕੀਤਾ ਕੁਝ ਨਹੀਂ।'

'ਸ਼ਾਇਦ ਕੀਤਾ ਹੋਵੇ। ਤੈਨੂੰ ਕੀ ਪਤਾ?'

'ਉੱਕਾ ਕੁਝ ਨਹੀਂ ਕੀਤਾ! ਮੈਂ ਤੇਲ ਅਵੀਵ ਉਹਨੂੰ ਪੁੱਛਿਆ ਸੀ। ਕਹਿਣ ਲੱਗਾ, ਈਰ, ਮੇਰਾ ਮੂਡ ਨਾ ਖ਼ਰਾਬ ਕਰ। ਕਿਉਂ ਕਾਹਲੀ ਪੈ ਰਹੀ ਏਂ। ਅਜੇ ਪੂਰਾ ਸਾਲ ਪਿਐ...।'

ਲੂਸੀਆ ਹੱਸ ਪਈ। ਸਹੇਲੀ ਨੂੰ ਯਾਦ ਕਰਾਉਣ ਲੱਗੀ,

'ਝੱਲੀਏ, ਮੈਂ ਤੈਨੂੰ ਪਹਿਲੋਂ ਵੀ ਕਿਹਾ ਸੀ। ਐਵੇਂ ਭੁਲੇਖੇ 'ਚ ਨਾ ਰਹੁ। ਉਹਨੇ ਆਪਣੀ ਬੀਵੀ ਨਹੀਂ ਛੱਡਣੀ।'

'ਨਹੀਂ ਛੱਡੇਗਾ ਤਾਂ ਮੈਂ ਉਹਨੂੰ ਛੱਡ ਦਿਆਂਗੀ।' ਈਰਾ ਨੇ ਸਖ਼ਤੀ ਨਾਲ ਕਿਹਾ, 'ਮੈਂ ਰਖੇਲ ਬਣ ਕੇ ਨਹੀਂ ਰਹਿ ਸਕਦੀ।'

'ਕੁੜੀਏ, ਤੂੰ ਏਸ ਚੱਕਰ 'ਚ ਨਾ ਪੈ। ਮੌਜ ਕਰ। ਮੈਨੂੰ ਲਗਦੈ, ਤੈਨੂੰ ਚੈਨ ਓਦੋਂ ਹੀ ਪਏਗਾ, ਜਦੋਂ ਉਹ ਕੱਛਾ ਪਾ ਤੇਰੇ ਘਰ 'ਚ ਘੁੰਮਦਾ ਫਿਰੇਗਾ ਤੇ ਨਾਲ-ਪਿਆ ਸਾਰੀ ਰਾਤ ਘੁਰਾੜੇ ਮਾਰੇਗਾ। ਕਮਲੀ ਏਂ ਤੂੰ! ਵੇਖ, ਉਹ ਆਪਣਾ ਸਭ ਤੋਂ ਚੰਗਾ ਕੁਝ ਤੈਨੂੰ ਦੇ ਰਿਹੈ। ਲਈ ਜਾ। ਝੋਲੀਆਂ ਭਰ।'

'ਨਹੀਂ, ਲੂਸ, *ਕੋਮਿਟਮੈਂਟ* ਤੋਂ ਬਿਨਾਂ ਮੈਥੋਂ ਮੌਜ ਨਹੀਂ ਹੁੰਦੀ।'

ਈਰਾ ਦਾ ਫ਼ੋਨ ਫੇਰ ਵੱਜਿਆ। ਉਹਨੇ ਫੇਰ ਕਰਨ ਵਾਲੇ ਦੀ ਪਛਾਣ ਕੀਤੀ ਤੇ ਬੋਲੀ, 'ਅੱਜ ਮੈਂ ਵੀ ਨਹੀਂ ਉਹਦੇ ਨਾਲ ਗੱਲ ਕਰਨੀ। ਪਏ ਢੱਠੇ ਖੂਹ 'ਚ।'

ਈਰਾ ਨੇ ਫ਼ੋਨ ਫੇਰ ਬੰਦ ਕਰ ਦਿੱਤਾ।

000

ਈਰਾ ਹਫ਼ਤਾ ਪਰਾਗ ਰਹਿ ਮੁੜੀ ਸੀ। ਓਥੇ ਵੀ ਅਰਕਾਦੀ ਦੀ ਨੁਮਾਇਸ਼ ਲੱਗੀ ਸੀ। ਲੂਸੀਆ ਨੂੰ ਉਹਦਾ ਫ਼ੋਨ ਆਇਆ, 'ਲੂਸ, ਮੈਂ ਘਰ ਆ ਕੇ ਬੈਠੀ ਹੀ ਹਾਂ। ਬੜੀ ਹਿੱਲੀ ਹੋਈ ਹਾਂ ਮੈਂ। ਗੱਲ ਕਰਨੀ ਏ ਤੇਰੇ ਨਾਲ। ਜਾਂ ਆ ਜਾ, ਜਾਂ ਮੈਨੂੰ ਆਉਣ ਦੇ।'

'ਜੇ ਤੂੰ ਥੱਕੀ ਨਹੀਂ ਹੋਈ ਤਾਂ ਤੂੰ ਹੀ ਆ ਜਾ। ਮੈਨੂੰ ਐਵੇਂ ਆਲਸ ਆ ਰਿਹੈ। ਬਾਲਕੋਨੀ 'ਚ ਬੈਠੀ ਹਾਂ ਤੇ ਆਪਣੇ ਭਰ-ਖਿੜੇ, ਰੰਗ-ਸੁਰੰਗੇ ਫੁੱਲ ਵੇਖ ਰਹੀ ਹਾਂ।'

ਈਰਾ ਲੂਸੀਆ ਦੇ ਪਹੁੰਚ ਗਈ। ਲੂਸੀਆ ਨੇ ਵੇਖਿਆ, ਉਹਦੀਆਂ ਹਵਾਈਆਂ ਉੱਡੀਆਂ ਹੋਈਆਂ ਸਨ। ਵੇਸ ਵੱਟੋ-ਵੱਟ ਸੀ। ਵਾਲ਼ ਖਿੰਡੇ ਹੋਏ ਸਨ। ਕਾਲੀ ਐਨਕ ਦਾ ਅੱਡਾ ਬਦਲਿਆ ਹੋਇਆ ਸੀ। ਉਹਦੇ ਸਿਰ 'ਤੇ ਨਹੀਂ ਅੱਖਾਂ 'ਤੇ ਸੀ।

ਲੂਸੀਆ ਨੂੰ ਉਹ ਬਾਹਵਾਂ ਉਲਾਰ ਕੇ ਮਿਲੀ। ਲੂਸੀਆ ਨੇ ਉਹਦੀ ਖੱਬੀ ਬਾਂਹ ਫੜ ਲਈ ਤੇ ਘੁਮਾ ਕੇ ਵੇਖੀ। ਈਰਾ ਦੇ ਗੁੱਟ 'ਤੇ ਨਵੀਂ ਘੜੀ ਲੱਗੀ ਹੋਈ ਸੀ। ਵਿਚ ਹੀਰੇ ਜੜੇ ਹੋਏ ਸਨ। *ਕਾਰਟੀਅਰ* ਸੀ।

'ਇਹ ਐਤਕੀਂ ਮਿਲੀ ਆ?' ਉਹਨੇ ਚਾਅ ਨਾਲ ਪੁੱਛਿਆ।

'ਹਾਂ! ਐਤਕੀ ਤਾਂ ਅਰਕਾਦੀ ਨੇ ਬੜਾ ਹੀ ਲਾਡ ਲਡਾਇਐ। ਪਰਾਗ ਦੇ ਸਭ ਤੋਂ ਮਹਿੰਗੇ ਹੋਟਲ 'ਚ ਰੱਖਿਆ। ਇਹ ਘੜੀ ਲੈ ਕੇ ਦਿੱਤੀ। *ਸ਼ਨੇਲ* ਦਾ ਲਾਲ ਡ੍ਰੈੱਸ ਲੈ ਕੇ ਦਿੱਤਾ। ਕਹਿੰਦਾ ਸੀ, ਲਾਲ ਰੰਗ ਤੈਨੂੰ ਬੜਾ ਫਬਦੈ..'

'ਠੀਕ ਕਹਿੰਦੈ। ਬੜਾ ਫਬਦੈ ਤੈਨੂੰ', ਲੂਸੀਆ ਨੇ ਹਾਮੀ ਭਰੀ।

'...ਸਾਰਾ ਵਕਤ ਅੱਖਾਂ 'ਤੇ ਬਿਠਾਈ ਰੱਖਿਆ। ਪਰ, ਆਉਂਦੀ ਵਾਰੀ ਸਭ ਕੁਝ 'ਤੇ ਕੋੜਕੂ ਪਾ ਦਿੱਤੇ।'

'ਕੀ ਕੀਤਾ ਉਹਨੇ?'

'ਅਖ਼ੀਰਲੇ ਦਿਨ, ਮੈਂ ਐਵੇਂ ਉਸ ਤੋਂ ਪੁੱਛ ਬੈਠੀ, ਕੁਝ ਕਰ ਵੀ ਰਿਹਾਂ ਕਿ ਨਹੀਂ ਤੇਰੀ ਮੰਗੀ ਮੁਹਲਤ ਦੇ ਦਿਨ ਹੁਣ ਬਹੁਤੇ ਨਹੀਂ ਰਹੇ। ਉਹਨੇ ਇੰਝ ਜਵਾਬ ਦਿੱਤਾ, ਜਿਵੇਂ ਮੁਹਲਤਾਂ ਦੀ ਚਿੜੀ ਉਹਨੇ ਕਦੀ ਵੇਖੀ ਹੀ ਨਾ ਹੋਵੇ। ਹੈਰਾਨ ਹੋ ਪੁੱਛਣ ਲੱਗਾ,

'ਮੈਂ ਕੀ ਕਰਨਾ ਸੀ?'

'ਮੈਂ ਕਿਹਾ, ਏਨਾ ਭੋਲਾ ਨਾ ਬਣ। ਤੂੰ ਬੀਵੀ ਨੂੰ ਛੱਡਣ ਲਈ ਦੋ ਸਾਲ ਮੰਗੇ ਸਨ। ਉਹ ਲੰਘ ਚੱਲੇ ਨੇ। ਉਹਦੇ ਮੂੰਹ ਦਾ ਰੰਗ ਬਦਲ ਗਿਆ ਤੇ ਬੜੀ ਖੁਸ਼ਕੀ ਨਾਲ ਬੋਲਿਆ,

'ਮੈਂ ਬੀਵੀ ਨਹੀਂ ਛਡ ਸਕਦਾ! ਮੈਂ ਬੜਾ ਸੋਚ ਲਿਐ। ਮੈਂ ਕਿਹਾ, ਹੱਦ ਹੋ ਗਈ ਏ ਮੇਰਾ ਕੀ ਬਣੇਗਾ?'

'ਹੱਸ ਕੇ ਪੁੱਛਣ ਲੱਗਾ, ਤੇਰਾ ਵਿਗੜਿਆ ਕੀ ਹੋਇਐ? ਦੋਸਤੀ ਰੱਖ। ਵਿਆਹ ਮੈਂ ਤੇਰੇ ਨਾਲ ਨਹੀਂ ਕਰਾਂਗਾ।'

ਮੈਂ ਪੁੱਛਿਆ, 'ਮਤਲਬ ਏ, ਮੈਂ ਤੇਰੀ ਰਖੇਲ ਬਣ ਕੇ ਰਹਾਂਗੀ?'

'ਉਹਨੇ ਰੁੱਖਾ ਜਿਹਾ ਜਵਾਬ ਦਿੱਤਾ, 'ਈਰ, ਇਹ ਤੂੰ ਆਪ ਵੇਖ!'

'ਫੇਰ ਉਹਨੇ ਪੈਂਤੜਾ ਬਦਲ ਲਿਆ। ਨਰਮ ਪੈ ਗਿਆ। ਮੈਨੂੰ ਵਰਚਾਣ ਲੱਗ ਪਿਆ। ਪੁੱਛਣ ਲੱਗਾ,

'ਵਿਆਹ ਕੀ ਕਰਨਾ ਏ? ਤੈਨੂੰ ਸੁਰੱਖਿਆ ਚਾਹੀਦੀ ਏ ਨਾ। ਇਹ ਮੈਂ ਤੈਨੂੰ ਦਿਆਂਗਾ। ਕਹੇਂ ਤਾਂ ਨਵਾਂ ਘਰ ਲੈ ਦੇਨਾਂ। ਤੇਰਾ ਟੀ. ਵੀ. ਛੋਟਾ ਏ। ਪੁਰਾਣੀ ਟੈਕਨਾਲੋਜੀ ਵਾਲੈ। ਤੈਨੂੰ ਵੱਡਾ ਟੀ.ਵੀ. ਲੈ ਦੇਨਾਂ। *ਪਲਾਜ਼ਮਾ*। ਡਰਾਇੰਗ ਰੂਮ ਤੇਰੀ ਕੰਧ 'ਤੇ ਲੱਗ ਜਾਏਗਾ। ਹੋਰ ਵੀ ਜੋ ਚਾਹੀਦੈ, ਲੈ ਦੇਨਾਂ। ਮੈਂ ਤੇਰਾ ਸਾਰਾ ਖ਼ਰਚ ਕਰਾਂਗਾ, ਜਿੰਨਾ ਵੀ ਹੋਵੇ। ਉਹਨੇ ਇਹ ਬੜਾ ਚਿੱਥ ਕੇ ਕਿਹਾ। ਮੈਂ ਆਖਿਆ,

'ਅਰਕਾਦੀ, ਮੈਂ ਏਸ ਲਾਲਚ 'ਚ ਨਹੀਂ ਆਉਣ ਲੱਗੀ। ਉਹਨੇ ਫੇਰ ਪੈਂਤੜਾ ਬਦਲ ਲਿਆ। ਹੋਰ ਨਰਮ ਪਿਆ। ਮੈਨੂੰ ਸਮਝਾਉਣ ਲੱਗਾ,

'ਵੇਖ, ਜੇ ਮੈਂ ਬੀਵੀ ਨੂੰ ਛੱਡ ਦਿਆਂ, ਮੈਂ ਹਮੇਸ਼ਾ ਅੰਦਰੋਂ ਕਸੂਰਵਾਰ ਮਹਿਸੂਸ ਕਰਦਾ ਰਹਾਂਗਾ। ਨਾ-ਖੁਸ਼ ਰਹਾਂਗਾ। ਤੈਨੂੰ ਕੀ ਲੱਭੇਗਾ ਇਕ ਨਾ-ਖੁਸ਼ ਬੰਦੇ ਨਾਲ ਵਿਆਹ ਕਰਕੇ। ਇਹ ਦੋਸਤੀ ਵਾਲਾ ਰਿਸ਼ਤਾ ਚੰਗੈ।'

'ਮੇਰੇ 'ਤੇ ਕੋਈ ਅਸਰ ਨਾ ਪਿਆ, ਮੈਂ ਸਾਫ਼-ਸਾਫ਼ ਕਹਿ ਦਿੱਤਾ,

'ਅਰਕਾਦੀ, ਤੂੰ ਮੇਰੇ ਨਾਲ ਧੋਖਾ ਕੀਤੈ।'

ਲੂਸੀਆ ਸੁਣ ਰਹੀ ਸੀ। ਪਰ ਸੁਣ ਕੇ ਉਹਨੂੰ ਕੋਈ ਫ਼ਿਕਰ ਨਹੀਂ ਸੀ ਲੱਗਾ।

'ਦੱਸ ਲੂਸ, ਹੁਣ ਮੈਂ ਕੀ ਕਰਾਂ? ਕੁਝ ਵੀ ਹੋਵੇ, ਮੈਂ ਉਹਦੀ ਰਖੇਲ ਬਣ ਕੇ ਨਹੀਂ ਰਹਿ ਸਕਦੀ।'

ਲੂਸੀਆ ਅਵੇਸਲੀ ਹੀ ਰਹੀ। ਰਹਿਣ ਲੱਗੀ, 'ਕੁੜੀਏ, ਕਾਹਲੀ ਨਾ ਪੈ। ਪਹਿਲੋਂ ਕਾਫ਼ੀ ਪੀ। ਫੇਰ ਤੈਨੂੰ ਦੱਸਦੀ ਹਾਂ।'

ਉਹਨੇ ਆਪਣੀ ਵੀਅਤਨਾਮੀ *ਮੇਡ* ਨੂੰ ਆਵਾਜ਼ ਦਿੱਤੀ ਤੇ ਕਿਹਾ, ਸਾਡੇ ਲਈ ਕਾਫ਼ੀ ਬਣਾ ਲਿਆ।

'ਏਨਾ ਚਿਰ ਤੂੰ ਮੇਰੇ ਇਹ ਫੁੱਲ ਵੇਖ', ਲੂਸੀਆ ਨੇ ਹੇਠੋਂ ਬਾਲਕੋਨੀ ਤਕ ਪਹੁੰਚੀ ਹੋਈ ਸੰਧੂਰੀ ਫੁੱਲਾਂ ਦੀ ਝਾੜੀ ਵੱਲ ਸੈਨਤ ਕੀਤੀ। 'ਵੇਖ, ਕਿੰਨੇ ਸੁਹਣੇ ਫੁੱਲ ਨੇ। ਪੰਖੀਆਂ ਵਰਗੀ ਸ਼ਕਲ ਨੇ।'

'ਲੂਸ, ਐਵੇਂ ਮਸਖ਼ਰੀਆਂ ਨਾ ਕਰ', ਈਰਾ ਭੜਕ ਪਈ। 'ਮੇਰੀ ਜਾਨ 'ਤੇ ਬਣੀ ਹੋਈ ਏ ਤੇ ਤੂੰ ਆਪਣੇ ਪੰਖੀ ਉਡਾਣ ਨੂੰ ਫਿਰਨੀ ਏਂ।'

ਕਾਫ਼ੀ ਆ ਗਈ, ਪਰ ਈਰਾ ਨੇ ਮੂੰਹ ਨੂੰ ਨਾ ਲਾਈ। ਲੂਸੀਆ ਨੇ ਦੋ-ਚਾਰ ਘੁੱਟ ਭਰੇ ਤੇ ਕਹਿਣ ਲੱਗੀ, 'ਝੱਲੀਏ, ਮੈਂ ਤੈਨੂੰ ਪਹਿਲੋਂ ਵੀ ਕਿਹਾ ਸੀ, ਉਹਨੇ ਤੇਰੇ ਨਾਲ ਵਿਆਹ ਨਹੀਉਂ ਕਰਨਾ ਤੇ ਆਪਣੀ ਬੀਵੀ ਨਹੀਉਂ ਛੱਡਣੀ। ਬੰਦਾ ਵੀਹ ਵਰ੍ਹਿਆਂ ਦਾ ਵਿਆਹਿਆ ਹੋਇਆ ਹੋਵੇ, ਬੱਚੇ ਹੋਣ, ਛੱਡਣਾ ਸੌਖਾ ਨਹੀਂ ਹੁੰਦਾ। ਬੜੀਆਂ ਅੰਗਲੀਆਂ-ਸੰਗਲੀਆ ਪੈ ਗਈਆਂ ਹੁੰਦੀਆਂ ਨੇ।'

'ਫੇਰ ਉਹਨੇ ਮੇਰੇ ਨਾਲ ਵਾਇਦਾ ਕਿਉਂ ਕੀਤਾ?'

'ਤੈਨੂੰ ਫਸਾਉਣ ਲਈ।'

'ਮੈਨੂੰ ਰਖੇਲ ਬਣਾ ਕੇ ਰੱਖਣਾ ਚਾਹੁੰਦਾ ਸੀ?'

'ਹੋਰ ਕੀ। ਓਨਾ ਚਿਰ, ਜਿੰਨਾ ਚਿਰ ਤੇਰੇ 'ਤੇ ਰੋੜ੍ਹਨ ਲਈ ਉਹਦੇ ਕੋਲ ਪੈਸਾ ਹੋਵੇ। ਰਖੇਲਾਂ ਸਸਤੀਆਂ ਨਹੀਂ ਪੈਂਦੀਆਂ।'

'ਮਤਲਬ ਏ, ਏਨਾ ਚਿਰ ਮੈਂ ਉਹਦੀ ਰਖੇਲ ਰਹੀ?' ਈਰਾ ਸਟਪਟਾਈ।

'ਕੁੜੀਏ, ਇਹ ਤਾਂ ਸਮਝਣ ਦੀ ਗੱਲ ਏ। ਤੂੰ ਨਾ ਸਮਝ ਰਖੇਲ। ਸਮਝ ਲੈ, ਤੂੰ ਉਹਦੀ ਦੋਸਤ ਸੈਂ।'

ਈਰਾ ਦੇ ਅੱਥਰੂ ਵਹਿ ਟੁਰੇ।

'ਮੈਂ ਤਾਂ ਉਹਦੇ ਨਾਲ ਗੱਲ ਵੀ ਨਹੀਂ ਕਰਨੀ। ਧੋਖੇਬਾਜ਼ ਏ...।'

'ਉਹ ਧੋਖੇਬਾਜ਼ ਨਹੀਂ, ਤੂੰਉਂ ਝੱਲੀ ਏਂ। ਪਰਾਂ ਤੋਂ ਬਿਨਾਂ ਉੱਡਣਾ ਚਾਹੁੰਦੀ ਏ...ਹੱਛਾ

ਦੱਸ, ਪਰਾਗ ਤੋਂ ਆ ਕੇ ਅਰਕਾਦੀ ਦਾ ਫ਼ੋਨ ਆਇਆ ਸਾਈ?'

'ਕਈ ਵਾਰੀ ਆ ਚੁੱਕੈ। ਕਹਿੰਦੈ, ਮੇਰੇ ਪਿਆਰ 'ਚ ਫ਼ਰਕ ਨਈਂ ਆਇਗਾ। ਮੇਰ
ਦੋਸਤ ਬਣੀ ਰਹਿ।'

'ਫੇਰ?'

'ਰੱਖੇ ਆਪਣਾ ਪਿਆਰ ਆਪਣੇ ਕੋਲ। ਆਪਣੀ ਬੀਵੀ ਨੂੰ ਦੇਵੇ। ਮੈਨੂੰ ਨਹੀਂ ਚਾਹੀਦਾ।

ਈਰਾ ਉੱਠੀ ਤੇ ਅੰਦਰ ਜਾ ਵੱਡੇ ਸੋਫ਼ੇ 'ਤੇ ਮੂਧੀ ਪੈ ਗਈ ਤੇ ਡੁਸਕਣ ਲੱਗੀ।

ਲੂਸੀਆ ਨੇ ਪਈ ਰਹਿਣ ਦਿੱਤਾ। ਆਪਣੀ ਕਾਫ਼ੀ ਪੀਂਦੀ ਰਹੀ ਤੇ ਪੰਖੇਰੂ ਸ਼ਕਲ
ਆਪਣੇ ਸੰਧੂਰੀ ਫੁੱਲਾਂ ਨੂੰ ਵੇਖਦੀ ਰਹੀ।

000

ਅਰਕਾਦੀ ਦੀ ਨੁਮਾਇਸ਼ ਤਿਬਲਿਸੀ 'ਚ ਲੱਗਣੀ ਸੀ। ਇਹ ਸ਼ਹਿਰ ਜਾਰਜੀਆ ਦ
ਰਾਜਧਾਨੀ ਸੀ। ਜਾਰਜੀਆ ਹੁਣ ਸੁਤੰਤਰ ਦੇਸ਼ ਏ, ਪਰ 1991 ਤਕ ਉਹ ਵਿਸ਼ਾਲ ਸੋਵੀਅ
ਯੂਨੀਅਨ ਦਾ ਅੰਗ ਹੁੰਦਾ ਸੀ।

ਅਜੇ ਜਦੋਂ ਈਰਾ ਜਾਣ ਦੀ ਤਿਆਰੀ ਕਰ ਰਹੀ ਸੀ, ਇੰਟਰਨੈੱਟ ਗਾਂਹਦਿਆਂ ਉਹ
ਇਕ ਦਿਨ ਮੇਰੇ ਜਮਾਤੀ ਨਾਂ ਦਾ ਬਲੋਗ ਲੱਭ ਪਿਆ। ਉਹ ਉਹਨੂੰ ਵਾਚਣ ਲੱਗੀ। ਉਹਦੇ
ਉਹਨੂੰ ਲੈਨਿਨਗਰਾਦ ਨਾਲ ਪੜ੍ਹਦਾ ਆਪਣਾ ਇਕ ਜਮਾਤੀ ਲੱਭ ਗਿਆ, ਜਿਹੜਾ ਜਾਰਜੀਅਨ
ਤੇ ਅੱਜਕੱਲ ਤਿਬਲਿਸੀ ਰਹਿੰਦਾ ਸੀ। ਉਹਨੂੰ ਹੁੱਲ ਉੱਠੀ ਤੇ ਉਹਨੇ ਉਹਨੂੰ ਲਿਖ ਧਰਿਆ,
ਤਿਬਲਿਸੀ ਆ ਰਹੀ ਹਾਂ। ਤੈਨੂੰ ਮਿਲਾਂਗੀ।'

ਉਹਦਾ ਜਵਾਬ ਵੀ ਆ ਗਿਆ। ਉਹਦੇ ਨਾਲ ਮੁਲਾਕਾਤ ਰੱਖ ਲਈ ਗਈ।

ਜਦੋਂ ਉਹ ਤਿਬਲਿਸੀ ਲਈ ਉਡੇ, ਈਰਾ ਨੇ, ਗੱਲਾਂ ਗੱਲਾਂ 'ਚ ਅਰਕਾਦੀ ਨੂੰ ਦੱ
ਦਿੱਤਾ ਕਿ ਨੁਮਾਇਸ਼ ਦੇ ਦਿਨੀ ਉਹਨੂੰ ਉਹਦਾ ਇਕ ਜਮਾਤੀ ਮਿਲਣ ਆਏਗਾ।

ਅਰਕਾਦੀ ਸੁਣ ਕੇ ਪਿੱਟ ਪਿਆ। ਉਹਨੂੰ ਜਿਵੇਂ ਹੁਕਮ ਦੇਣ ਲੱਗਾ,

'ਈਰਾ, ਤੂੰ ਉਹਨੂੰ ਨਹੀਂ ਮਿਲੇਂਗੀ!'

ਉਹ ਉਹਨੂੰ ਅੱਗੋਂ ਪੈ ਗਈ।

'ਕਿਉਂ? ਕਿਉਂ ਨਾ ਮਿਲਾਂ ਮੈਂ ਉਹਨੂੰ। ਮੈਂ ਉਹਨੂੰ ਜ਼ਰੂਰ ਮਿਲਾਂਗੀ। ਮੈਂ ਉਹਨੂੰ ਕਿ
ਹੋਇਐ। ਮੈਂ ਮੁੱਕਰ ਨਹੀਂ ਸਕਦੀ। ਤੂੰ ਕਿਉਂ ਫਿਕਰ ਕਰਨੈਂ? ਉਹ ਵਿਆਹਿਆ ਹੋਇਐ।'

ਇਹ ਸੁਣ ਅਰਕਾਦੀ ਨੂੰ ਕੁਝ ਚੈਨ ਪਿਆ। ਨਰਮ ਹੋ ਕਹਿਣ ਲੱਗਾ,

'ਚਲ ਮਿਲ ਲਈਂ,, ਪਰ ਕਹਿ ਦਈਂ ਸੂ, ਤੂੰ ਵੀ ਵਿਆਹੀ ਹੋਈ ਏਂ।'

'ਕਹਿ ਦਿਆਂਗੀ। ਤੈਨੂੰ ਮਿਲਾ ਵੀ ਦਿਆਂਗੀ।'

ਅਰਕਾਦੀ ਠੰਡਾ ਪੈ ਗਿਆ।

ਈਰਾ ਨਾਲ ਮੁਲਕਾਤ ਤੋਂ ਪਹਿਲਾਂ ਉਹਦੇ ਜਾਰਜੀਅਨ ਜਮਾਤੀ ਨੇ ਉਹਨੂੰ ਬਹੁਤ ਵੱਡ
ਗੁਲਦਸਤਾ ਭੇਜਿਆ। ਗੁਲਦਸਤਾ ਕੀ ਸੀ, ਫੁੱਲਾਂ ਦੀ ਦੁਕਾਨ ਸੀ। ਆਪ ਅਰਕਾਦੀ ਨੇ ਵੀ ਜ਼ਿੰਦ
'ਚ ਬੜੇ ਵੱਡੇ-ਵੱਡੇ ਗੁਲਦਸਤੇ ਭੇਜੇ ਸਨ, ਪਰ ਏਡਾ ਪਹਾੜ ਜਿੱਡਾ ਗੁਲਦਸਤਾ ਉਹਨੇ ਪਹਿ
ਕਦੀ ਨਹੀਂ ਸੀ ਵੇਖਿਆ। ਕਹਿਣ ਲੱਗਾ, 'ਅਜੀਬ ਜਮਾਤੀ ਏ। ਕੰਮ ਤੇ ਆਸ਼ਿਕਾਂ ਵਾਲੇ ਕਰਦੈ।

'ਐਵੇਂ ਨਾ ਝੂਰ ਪਿਆ। ਤੈਨੂੰ ਪਤੈ, ਜਾਰਜੀਅਨ ਕਿਹੋ ਜਿਹੇ ਹੁੰਦੇ ਨੇ। ਇਕ ਫੁੱ
ਮੰਗੀਏ ਤਾਂ ਆਪਣਾ ਕੀ, ਆਪਣੇ ਗਵਾਂਢੀ ਦਾ ਬਾਗ਼ ਵੀ ਲਿਆ ਧਰਦੇ ਨੇ।'

ਅਰਕਾਦੀ ਨੂੰ ਵੀ ਜਾਰਜੀਅਨਾਂ ਨਾਲ ਵਾਹ ਪੈਂਦਾ ਰਿਹਾ ਸੀ। ਉਹਨੂੰ ਪਤਾ ਸੀ, ਇ
ਦਿਲ-ਫੈਂਕ ਤੇ ਝੁੱਗਾ-ਲੁਟਾਊ ਕੌਮ ਏ। ਉਹ ਨਰਮ ਪੈ ਗਿਆ ਤੇ ਕਹਿਣ ਲੱਗਾ, 'ਚੱਲ ਅੱਧਾ
ਘੰਟਾ ਮਿਲ ਆਈਂ ਸੂ।'



ਇਹ ਅੱਧਾ ਘੰਟਾ ਕੁਝ ਜ਼ਿਆਦਾ ਹੀ ਲੰਮਾ ਹੋ ਗਿਆ। ਜਦੋਂ ਈਰਾ ਮੁੜੀ, ਉਹਦਾ ਅਰਕਾਦੀ ਨਾਲ ਜ਼ੋਰ ਦਾ ਝਗੜਾ ਹੋਇਆ। ਜਿੰਨੇ ਦਿਨ ਉਹ ਤਿਬਲਿਸੀ ਰਹੇ, ਫਿਕ ਪਈ ਰਹੀ। ਤਾਅਨੇ ਮਿਹਣੇ ਹੁੰਦੇ ਰਹੇ।

ਉਧਰ ਜਾਰਜੀਅਨ ਫੇਰ ਟੱਪ ਖਲੋਤਾ। ਅਖ਼ੀਰਲੇ ਦਿਨ ਉਹਨੇ ਆਪਣੀ ਜਮਾਤਣ ਤੇ ਉਹਦੇ ਪਤੀ ਦੀ ਜ਼ਿਆਫ਼ਤ ਕੀਤੀ। ਏਡੀ ਜ਼ਬਰਦਸਤ ਕਿ ਆਪ ਜਿਆਫ਼ਤਾਂ ਕਰਨ ਵਾਲਾ ਅਰਕਾਦੀ ਵੀ ਮੰਨ ਗਿਆ। ਵਿਦਾ ਹੋਣ ਵੇਲੇ ਉਹਨੇ ਉਹਨੂੰ ਜੱਫ਼ੀ ਪਾਈ ਤੇ ਆਪਣੀ ਸਭ ਤੋਂ ਚੰਗੀ ਵਾਈਨ ਭੇਟ ਕੀਤੀ।

ਏਸ ਸ਼ਹਿਰੋਂ ਨਿਕਲ ਅਰਕਾਦੀ ਨੇ ਸ਼ੁਕਰ ਮਨਾਇਆ। ਉਹਨੇ ਧਾਰ ਲਿਆ ਕਿ ਈਰਾ ਨੂੰ ਲੈ ਕੇ ਏਸ ਸ਼ਹਿਰ ਫੇਰ ਕਦੀਂ ਨਹੀਂ ਆਏਗਾ।

000

ਈਰਾ ਨੇ ਅੱਗੋਂ ਵਾਪਸ ਲਿਮਾਸੋਲ ਜਾਣਾ ਸੀ। ਅਰਕਾਦੀ ਉਹਨੂੰ ਕਿਸ਼ੀਨਿਊਵ ਦੇ ਏਅਰਪੋਰਟ ਛੱਡਣ ਆਇਆ। ਉਹਦਾ ਓਥੇ ਬੜਾ ਰਸੂਖ ਸੀ। ਉਹਨੂੰ ਅੰਦਰ ਜਾਣੋ ਕਿਸੇ ਨਾ ਰੋਕਿਆ। ਉਹ ਸਭੋ ਨਾਕੇ ਲੰਘ ਈਰਾ ਦੇ ਨਾਲ ਲੌਂਜ 'ਚ ਆ ਬੈਠਾ । ਅਜੇ ਫਲਾਈਟ ਨੂੰ ਘੰਟਾ ਕੁ ਰਹਿੰਦਾ ਸੀ। ਉਹ ਬੈਠੇ ਵਾਈਨ ਪੀਂਦੇ ਰਹੇ ਤੇ ਚੰਗੇ ਦਿਨਾਂ ਨੂੰ ਯਾਦ ਕਰਦੇ ਰਹੇ।

ਉਹ ਲੌਂਜ 'ਚੋਂ ਜਹਾਜ਼ ਚੜ੍ਹਨ ਲਈ ਨਿਕਲੇ। ਈਰਾ ਦੇ ਹੱਥ ਵਾਲਾ ਬੈਗ ਅਰਕਾਦੀ ਰੇੜ੍ਹੀ ਲਿਜਾ ਰਿਹਾ ਸੀ। ਅੱਧੇ ਕੁ ਰਾਹ 'ਚ ਚਾਣਚੱਕ ਹੀ ਈਰਾ ਦੇ ਮੂੰਹੋ ਨਿਕਲਿਆ,

'ਹੋ ਸਕਦੈ, ਉਹ ਜਾਰਜੀਅਨ ਮੈਨੂੰ ਮਿਲਣ ਲਿਮਾਸੋਲ ਆਏ...।'

ਅਰਕਾਦੀ ਓਥੇ ਹੀ ਗੱਡਿਆ ਗਿਆ। ਉਹਦਾ ਪਾਰਾ ਚੜ੍ਹ ਗਿਆ। ਉਹਨੇ ਚਿਲਕ ਕੇ ਪੁੱਛਿਆ,

'ਕਿਉਂ ਸੱਦਿਆ ਉਹਨੂੰ'?

'ਮੈਂ ਨਹੀਂ ਸੱਦਿਆ। ਕਹਿੰਦਾ ਸੀ, ਮੈਂ ਆਣਾ ਚਾਹੁਨਾਂ। ਮੈਂ ਕਿਹਾ, ਤੇਰੀ ਮਰਜ਼ੀ। ਅਰਕਾਦੀ, ਕੀ ਫ਼ਰਕ ਪੈਂਦੈ? ਓਥੇ ਰੋਜ਼ ਜਹਾਜ਼ਾਂ ਦੇ ਜਹਾਜ਼ ਲੋਕ ਆਂਦੇ ਨੇ। ਉਹ ਵੀ ਆ ਜਾਏ।'

'ਜੇ ਉਹ ਆਇਆ ਤਾਂ ਤੂੰ ਉਹਨੂੰ ਨਹੀਂ ਮਿਲੇਂਗੀ,' ਅਰਕਾਦੀ ਨੇ ਹੁਕਮ ਦਿੱਤਾ।

ਈਰਾ ਨੂੰ ਅੱਗ ਲੱਗ ਗਈ। ਅੱਗੋਂ ਤਿੜ ਕੇ ਬੋਲੀ,

'ਤੂੰ ਕਿਉਂ ਰੋਕੇਂ ਮੈਨੂੰ!? ਮੇਰਾ ਮੀਆਂ ਏਂ!'

'ਮੀਆਂ ਹੀ ਹਾਂ!' ਅਰਕਾਦੀ ਨੇ ਰੁਅਬ ਨਾਲ ਕਿਹਾ।

ਈਰਾ ਹੋਰ ਭੜਕ ਪਈ,

'ਮੀਆਂ ਬਣਨਾ ਹੀ ਤਾਂ ਪਹਿਲੋਂ ਵਿਆਹ ਕਰਾ। ਫੇਰ ਰੋਕੀਂ ਮੈਨੂੰ। ਮੈਂ ਤੈਨੂੰ ਕਦੀ ਰੋਕਿਐ, ਫਲਾਣੀ ਨੂੰ ਮਿਲ ਤੇ ਫਲਾਣੀ ਨੂੰ ਨਾ ਮਿਲ। ਜਿਹਨੂੰ ਚਾਹੁਨੈ ਮਿਲਣੈਂ। ਤੇਰੇ ਕੋਲ ਬੀਵੀ ਵੀ ਹੈ। ਉਹਦੇ ਫ਼ੋਨ ਆਉਂਦੇ ਰਹਿੰਦੇ ਨੇ। ਮੇਰੇ ਤੋਂ ਦੂਰ ਜਾ ਕੇ ਗੱਲ ਕਰਨੈਂ ਉਹਦੇ ਨਾਲ। ਮੁਹਲਤ ਲੈ ਕੇ ਵੀ ਉਹਨੂੰ ਛੱਡ ਨਹੀਂ ਸਕਦਾ...।'

'ਬਸ ਕਰ।' ਅਰਕਾਦੀ ਨੇ ਕੜਕਾ ਮਾਰਿਆ। 'ਇਹ ਸਭ ਸੁਣਿਆ ਹੋਇਐਂ ਮੈਂ ਪਹਿਲੋਂ ਵੀ। ਜੇ ਤੂੰ ਉਸ ਜਾਰਜੀਅਨ ਨੂੰ ਮਿਲੀ ਤਾਂ ਮੇਰੀ ਤੇਰੀ ਕੁੱਟੀ।'

'ਕੁੱਟੀ ਤਾਂ ਕੁੱਟੀ ਹੀ ਸਹੀ। ਉਹਨੂੰ ਮਿਲਾਂ ਨਾ ਮਿਲਾਂ, ਇਹ ਮੇਰੀ ਮਰਜ਼ੀ ਏ।' ਈਰਾ ਨੇ ਸੁਣਾ ਦਿੱਤਾ।

ਅਰਕਾਦੀ ਦੀਆਂ ਅੱਖਾਂ ਲਾਲ ਹੋ ਗਈਆਂ। ਉਹਦੇ ਹੱਥੋਂ ਈਰਾ ਦਾ ਬੈਗ ਛੁਟਕ ਗਿਆ ਤੇ ਉਹ ਪਿਛਾਂਹ ਤੁਰ ਪਿਆ। ਤੇਜ਼ ਤੇਜ਼, ਜਿਵੇਂ ਉਹਦੇ ਕੋਈ ਮਗਰ ਲੱਗਾ ਹੋਵੇ।

ਈਰਾ ਨੇ ਵੀ ਪਿੱਛੋਂ ਆਵਾਜ਼ ਨਾ ਮਾਰੀ। ਬੈਗ ਚੁੱਕਿਆ ਤੇ ਅਗਾਂਹ ਟੁਰ ਪਈ।

ਜਹਾਜ਼ 'ਚ ਜਾ ਬੈਠੀ। ਮੋਬਾਈਲ ਬੰਦ ਨਾ ਕੀਤਾ। ਜਦੋਂ ਪੇਟੀਆਂ ਬੰਨ੍ਹਣ ਦਾ ਸੰਕੇਤ ਹੋਇਆ, ਉਹ ਵੱਜ ਉਠਿਆ। ਈਰਾ ਨੇ ਵੇਖਿਆ, ਅਰਕਾਦੀ ਸੀ। ਉਹਨੇ ਨਾ ਸੁਣਿਆ। ਪਹਿਲੋਂ ਕਾਲ ਖ਼ਤਮ ਕਰਨ ਵਾਲਾ ਬਟਨ ਦਬਾ ਦਿੱਤਾ ਤੇ ਫੇਰ ਉਹ, ਜਿਹਦੇ ਨਾਲ ਫ਼ੋਨ ਬੰਦ ਹੋ ਗਿਆ।

000

ਲਿਮਾਸੋਲ ਏਅਰਪੋਰਟ ਤੋਂ ਉਹ ਸਿੱਧੀ ਲੂਸੀਆ ਦੇ ਘਰ ਪਹੁੰਚ ਗਈ। ਭਾਵੇਂ ਸੰਧੂਰੀ ਫੁੱਲਾਂ ਦੀ ਰੁੱਤ ਤਾਂ ਨਹੀਂ ਸੀ। ਬੈਠੀ ਉਹ ਫੇਰ ਵੀ ਆਪਣੀ ਬਾਲਕੋਨੀ 'ਚ ਹੀ ਹੋਈ ਸੀ। ਉਪਰ ਅਸਮਾਨ ਵੱਲ ਵੇਖ ਰਹੀ ਸੀ, ਜਿੱਥੇ ਬਹੁ-ਸ਼ਕਲੇ, ਬੇ-ਮੌਸਮੇ ਬੱਦਲ ਬੇ-ਮਤਲਬ ਗਸ਼ਤ 'ਤੇ ਨਿਕਲੇ ਹੋਏ ਸਨ।

ਲੂਸੀਆ ਨੇ ਵੇਖਿਆ, ਈਰਾ ਨੇ ਨਵਾਂ ਨੀਲਾ ਡ੍ਰੈੱਸ ਪਾਇਆ ਹੋਇਆ ਸੀ। ਉਹਨੇ ਦਾਦ ਦਿੱਤੀ,

'ਬਹੁਤ ਫਬ ਰਿਹੈ ਤੈਨੂੰ।'

'ਫਬੇ ਪਿਆ। ਮੈਂ ਤਾਂ ਪੁਆਣ ਵਾਲੇ ਦੀ ਛੁੱਟੀ ਕਰ ਆਈ ਹਾਂ!'

ਈਰਾ ਬਹਿ ਗਈ ਤੇ ਸਹੇਲੀ ਨੂੰ ਸਭ ਕੁਝ ਸੁਣਾ ਦਿੱਤਾ, ਜੋ ਤਿਬਲਿਸੀ ਤੇ ਕਿਸ਼ੀਨਿਉਵ ਵਾਪਰਿਆ ਸੀ।

'ਚੰਗੀਆਂ ਸੁਣਾਈਆਂ ਮੈਂ ਉਹਨੂੰ। ਹੁਣ ਤਕ ਲੂਸਦਾ ਪਿਆ ਹੋਵੇਗਾ।'

'ਕੁੜੀਏ, ਇਹ ਤੂੰ ਚੰਗਾ ਨਹੀਂ ਕੀਤਾ', ਲੂਸੀਆ ਨੇ ਆਖਿਆ, 'ਕੀ ਲੋੜ ਸੀ ਦੱਸਣ ਦੀ ਕਿ ਜਾਰਜੀਅਨ ਏਥੇ ਆ ਰਿਹੈ...।'

'ਐਵੇਂ ਮੂੰਹੋਂ ਨਿਕਲ ਗਿਆ। ਪਰ ਅਰਕਾਦੀ ਨੂੰ ਕੀ ਹੱਕ ਏ, ਮੈਨੂੰ ਵਰਜੇ।'

'ਝੱਲੀਏ, ਮਰਦ ਹੱਕ ਥੋੜ੍ਹਾ ਵੇਖਦੇ ਨੇ...। ਹੁਣ ਦੱਸ ਕੀ ਕਰੇਂਗੀ? ਕੌਣ ਲੈ ਕੇ ਦੇਗਾ ਤੈਨੂੰ ਇਹ ਸੁਗਾਤਾਂ?'

'ਸੋਚਦੀ ਹਾਂ, ਕਲੀਨਿਕ ਖੋਲ੍ਹ ਲਵਾਂ ਤੇ ਪ੍ਰੈਕਟਿਸ ਕਰਾਂ। ਮੇਰੀ ਡਾਕਟਰੀ ਨੂੰ ਜੰਗਾਲ ਲੱਗ ਰਿਹੈ।'

'ਕਰ ਫੇਰ।'

'ਮੁਸ਼ਕਲਾਂ ਬੜੀਆਂ ਨੇ। ਆਪਣੇ ਸਰਟੀਫੀਕੇਟ ਏਥੋਂ ਦੇ ਕਰਾਣੇ ਪੈਣਗੇ। ਇਕ ਸਾਲ ਹਸਪਤਾਲ 'ਚ ਕੰਮ ਕਰਨਾ ਪਏਗਾ। ਗਰੀਕ ਸਿਖਣੀ ਪਏਗੀ। ਤਾਂ ਹੀ ਕਲੀਨਿਕ ਖੋਲ੍ਹਣ ਦੀ ਇਜਾਜ਼ਤ ਮਿਲੇਗੀ। ਬੜੇ ਪੁਆੜੇ ਨੇ। ਸ਼ਹਿਰੀ ਤਾਂ ਹੋ ਗਈ ਹਾਂ ਮੈਂ ਏਥੋਂ ਦੀ। ਪਰ ਸਿਰਫ਼ ਏਨੇ ਨਾਲ ਕੰਮ ਨਹੀਂ ਸਰਦਾ।'

'ਸ਼ੁਰੂ ਤਾਂ ਕਰ', ਲੂਸੀਆ ਨੇ ਪ੍ਰੇਰਿਆ।

'ਕਰਦੀ ਹਾਂ। ਪਰ ਮੈਂ ਅਰਕਾਦੀ ਨੂੰ ਫ਼ੋਨ ਨਹੀਂ ਕਰਨਾ। ਪਹਿਲੋਂ ਆਪਣੀ ਵਧੀਕੀ ਦੀ ਮੁਆਫੀ ਮੰਗੇ।'

ਉਸ ਦਿਨ ਤਾਂ ਉਹ ਉੱਚੇ ਘੋੜੇ 'ਤੇ ਸਵਾਰ ਰਹੀ। ਅਗਲੇ ਦਿਨ ਸਵੇਰੇ ਜਦੋਂ ਉੱਠੀ, ਉਹਦਾ ਅੰਦਰ ਖੁੱਸਣ ਲੱਗਾ। ਉਦਾਸੀ ਹੋਣ ਲੱਗੀ। ਦੁਪਹਿਰ ਤਕ ਤਿਆਰ ਵੀ ਨਾ ਹੋਈ। ਹੋਰ ਵੀ ਕੁਝ ਨਾ ਕੀਤਾ। ਕਿਸੇ ਦਾ ਫ਼ੋਨ ਵੀ ਨਾ ਆਇਆ। ਏਨੇ ਵਕਤ 'ਚ ਅਰਕਾਦੀ ਦੇ ਹੀ ਦਸ ਫ਼ੋਨ ਆ ਜਾਂਦੇ ਸਨ।

ਉਹਨੂੰ ਲੱਗਾ, ਅਰਕਾਦੀ ਵੀ ਉਹਦੇ ਨਾਲ ਓਨਾ ਹੀ ਗੁੱਸੇ ਸੀ, ਜਿੰਨੀ ਉਹ ਉਹਦੇ ਨਾਲ ਸੀ। ਸ਼ਾਇਦ ਉਹ ਚਾਹੁੰਦਾ ਸੀ, ਪਹਿਲੋਂ ਫ਼ੋਨ ਮੈਂ ਕਰਾਂ। 'ਮੈਂ ਨਹੀਂ ਕਰਾਂਗੀ।' ਉਹਨੇ ਆਪਣੇ ਆਪ ਨੂੰ ਕਿਹਾ, 'ਜੇ ਉਹਨੇ ਕੀਤਾ ਵੀ ਤਾਂ ਮੈਂ ਸੁਣਨਾ ਨਹੀਂ।'

ਏਸ ਤਰ੍ਹਾਂ ਹਫ਼ਤਾ ਲੰਘ ਗਿਆ। ਨਾ ਈਰਾ ਨੇ ਫ਼ੋਨ ਕੀਤਾ, ਨਾ ਅਰਕਾਦੀ ਨੇ। ਤਾਰ ਟੁੱਟੀ ਰਹੀ।



ਇਕ ਦਿਨ ਸ਼ਾਮੀਂ ਲੂਸੀਆ ਦਾ ਫ਼ੋਨ ਆ ਗਿਆ। ਈਰਾ ਨੇ ਪੁੱਛਿਆ, 'ਕੀ ਕਰ ਰਹੀ ਏਂ?'

'ਸੈਰ। ਫ਼ੋਨ ਤੈਨੂੰ ਕਰਨਾ ਸੀ, ਪਰ ਵਕਤ ਹੀ ਨਹੀਂ ਮਿਲਿਆ..।'

'ਕੱਲੀ ਕਰ ਰਹੀ ਏਂ ਸੈਰ?'

'ਕੱਲੀ ਮੈਂ ਕਦੀ ਨਹੀਂ ਹੁੰਦੀ। ਆਪਣੇ ਨਾਲ ਮੈਂ ਆਪ ਹੁੰਦੀ ਹਾਂ। ਆਪਣੇ ਨਾਲ ਗੱਲਾਂ ਕਰਦੀ ਰਹਿਨੀ ਹਾਂ।'

'ਮੈਨੂੰ ਵੀ ਜਾਚ ਸਿਖਾ ਦੇ ਆਪਣੇ ਨਾਲ ਰੁੱਝੇ ਰਹਿਣ ਦੀ।'

'ਸਿਖਾ ਦਿਆਂਗੀ, ਜੇ ਸਿੱਖੇਂਗੀ ਤਾਂ। ਦੱਸ, ਤੇਰਾ ਬਣਿਆ ਕੀ ਏ?'

'ਨਾ ਮੈਂ ਫ਼ੋਨ ਕੀਤੈ, ਨਾ ਉਹਨੇ। ਮੈਂ ਤਾਂ ਪਹਿਲੋਂ ਕਰਨਾ ਨਹੀਂ', ਈਰਾ ਨੇ ਓਨਾ ਸਹੇਲੀ ਨੂੰ ਨਹੀਂ, ਜਿੰਨਾ ਆਪਣੇ ਆਪ ਨੂੰ ਕਿਹਾ।

'ਹੱਛਾ, ਮੈਂ ਤੈਨੂੰ ਫ਼ੋਨ ਦੋ ਖ਼ਬਰਾਂ ਦੇਣ ਲਈ ਕੀਤਾ ਸੀ। ਪਹਿਲੀ ਇਹ ਕਿ ਲੀਦਾ ਐਮਸਟਰਡਮ ਜਾ ਰਹੀ ਏ। ਏਥੋਂ ਸ਼ਿਫ਼ਟ ਹੋ ਰਹੀ ਏ ਓਥੇ, ਆਪਣੇ ਡੱਚ ਪ੍ਰੇਮੀ ਨਾਲ। ਓਸ ਉੱਲੂ ਨੇ ਕਿਹੈ, ਮੈਂ ਦੋ ਸਾਲਾਂ ਦੇ ਵਿਚ ਵਿਚ ਆਪਣੀ ਪਹਿਲੀ ਬੀਵੀ ਨੂੰ ਛੱਡ ਦਿਆਂਗਾ ਤੇ ਤੇਰੇ ਨਾਲ ਵਿਆਹ ਕਰਾ ਲਾਂਗਾ। ਤੇਰੇ ਪਹਿਲੇ ਦੋਵਾਂ ਬੱਚਿਆਂ ਨੂੰ ਕਾਨੂੰਨੀ ਤੌਰ 'ਤੇ, ਗੋਦ ਲੈ ਲਵਾਂਗਾ। ਉਹ ਮੰਨ ਗਈ...।'

'ਜੇ ਉਹ ਮੁੱਕਰ ਗਿਆ ਤਾਂ? ਅਰਕਾਦੀ ਵਾਂਗ।'

'ਮੈਂ ਉਹਨੂੰ ਇਹੋ ਪੁੱਛਿਆ ਸੀ। ਕਹਿੰਦੀ ਸੀ, ਮੁੱਕਰਦੈ ਤਾਂ ਮੁੱਕਰੇ। ਮੈਂ ਦੋ ਸਾਲ ਤਾਂ ਐਸ਼ ਕਰਾਂ। ਹੋਰ ਲੱਭ ਲਾਂਗੀ। ਮੈਂ ਕਿਹੜੀ ਅਜੇ ਬੁੱਢੀ ਹੋ ਚੱਲੀ ਹਾਂ। ਨਾਲੇ ਜੇ ਛੱਡੇਗਾ ਤਾਂ ਉਹਦੇ ਤੋਂ ਚੰਗਾ ਚੋਖਾ ਲੈ ਕੇ ਛੱਡਾਂਗੀ। ਉਹ, ਕੁੜੀਏ, ਸੁਹਣੀ ਤੇਰੇ ਨਾਲੋਂ ਘੱਟ ਏ, ਪਰ ਸਿਆਣੀ ਤੇਰੇ ਨਾਲੋਂ ਜ਼ਿਆਦੈ। ਬਸ ਜਾ ਰਹੀ ਏ ਏਥੋਂ ਅਠਾਰਾਂ ਤਰੀਕ ਨੂੰ। ਜਾਣ ਤੋਂ ਪਹਿਲਾਂ ਵਿਦਾਈ ਪਾਰਟੀ ਕਰ ਰਹੀ ਏ...।'

'ਹੱਛਾ।' ਈਰਾ ਨੇ ਠੰਢਾ ਸਾਹ ਲਿਆ। 'ਕਰੇ, ਜੋ ਠੀਕ ਲਗਦਾ ਸੂ। ਦੂਜੀ ਖ਼ਬਰ ਕੀ ਏ?'

'ਦੂਜੀ ਇਹ ਕਿ ਤੇਰਾ ਮੀਸ਼ਾ ਏਥੇ ਆਇਆ ਹੋਇਐ। ਨਾਲ ਆਪਣੀ ਨਵੀਂ ਕੁੜੀ ਵੀ ਸੂ...।'

ਈਰਾ ਚੌਂਕ ਪਈ। ਉਹਨੇ ਪੁੱਛਿਆ, 'ਤੈਨੂੰ ਕਿਨ੍ਹੇ ਦੱਸਿਆ?'

'ਨਾਤਾਸ਼ਾ ਨੇ। ਉਹ ਡੀ. ਵੀ. ਡੀ. ਵਾਲੇ ਸਟੋਰ 'ਤੇ ਗਈ ਸੀ। ਉਹਨੇ ਦੋਵਾਂ ਨੂੰ ਕਾਰ 'ਚੋਂ ਓਥੋਂ ਬਾਹਰ ਨਿਕਲਦਿਆਂ ਵੇਖਿਆ ਸੀ।'

'ਕੁੜੀ ਕਿਹੋ ਜਿਹੀ ਏ?'

'ਨਾਤਾਸ਼ਾ ਨੇ ਉਹਦੀ ਪਿੱਠ ਹੀ ਵੇਖੀ ਸੀ। ਕੱਦ-ਕਾਠ, ਵਾਲ, *ਫ਼ਿੱਗਰ* ਠੀਕ ਸੀ...।'

'ਬਾਹਰ ਨਿਕਲ ਕੇ ਠੀਕ ਤਰ੍ਹਾਂ ਵੇਖ ਲੈਂਦੀ...।' ਈਰਾ ਨੂੰ ਮੌਕਾ ਹੱਥੋਂ ਨਿਕਲ ਜਾਣ ਦਾ ਅਫਸੋਸ ਹੋਇਆ।

'ਕੋਈ ਗੱਲ ਨਹੀਂ। ਦਿਸ ਹੀ ਪਏਗੀ ਕਦੀ ਨਾ ਕਦੀ। ...ਤੂੰ ਮੇਰੀ ਮੰਨ ਕੇ ਅਰਕਾਦੀ ਨੂੰ ਫ਼ੋਨ ਕਰ ਲੈ। ਐਵੇਂ ਜ਼ਿੱਦੇ ਨਾ ਪਈ ਰਹੁ। ਏਸ ਤਰ੍ਹਾਂ ਦੇ ਸੰਬੰਧ ਇੰਝ ਹੀ ਚਲਦੇ ਨੇ।'

'ਨਹੀਂ, ਲੀਦ, ਦਿਲ ਨਹੀਂ ਮੰਨਦਾ।' ਈਰਾ ਨੇ ਫ਼ੋਨ ਬੰਦ ਕਰ ਦਿੱਤਾ।

000

ਇਕ ਹਫ਼ਤਾ ਹੋਰ ਲੰਘ ਗਿਆ। ਇਕ ਸ਼ਾਮ ਅਰਕਾਦੀ ਦਾ ਫ਼ੋਨ ਆ ਗਿਆ। ਈਰਾ ਨੇ ਬੜੇ ਸ਼ੌਕ ਨਾਲ ਚੁੱਕਿਆ। ਬੋਲ ਅਰਕਾਦੀ ਦਾ ਰੁੱਖਾ ਹੀ ਸੀ। ਕਹਿਣ ਲੱਗਾ, 'ਇਕ ਕੰਮ ਲਈ ਫ਼ੋਨ ਕੀਤੈ। ਪੈਸਿਆਂ ਦੀ ਲੋੜ ਪੈ ਗਈ ਏ। ਤੂੰ ਮੇਰੇ ਅਕਾਊਂਟ 'ਚੋਂ ਵੀਹ ਹਜ਼ਾਰ ਯੂਰੋ ਮੇਰੇ ਏਥੋਂ ਦੇ ਅਕਾਊਂਟ 'ਚ *ਟਰਾਂਸਫ਼ਰ* ਕਰਾ ਦੇ।'

ਅਰਕਾਦੀ ਦਾ ਇਕ ਅਕਾਊਂਟ ਏਥੇ ਈਰਾ ਵਾਲੇ ਬੈਂਕ 'ਚ ਵੀ ਸੀ। ਉਹਨੇ ਇਹ ਅਕਾਊਂਟ ਚਲਾਣ ਦਾ ਅਖ਼ਤਿਆਰ ਈਰਾ ਨੂੰ ਦਿੱਤਾ ਹੋਇਆ ਸੀ।

'ਏਸ ਵੇਲੇ ਬੈਂਕ ਬੰਦ ਹੋ ਗਿਆ ਹੋਏਗਾ। ਕਲ੍ਹ ਕਰਾ ਦਿਆਂਗੀ *ਟਰਾਂਸਫ਼ਰ।*'

ਈਰਾ ਨੇ ਫ਼ੋਨ ਬੰਦ ਨਾ ਕੀਤਾ। ਓਧਰੋਂ ਅਰਕਾਦੀ ਨੇ ਖੁੱਲ੍ਹਾ ਰਹਿਣ ਦਿੱਤਾ। ਅਖ਼ੀ ਉਹ ਬੋਲਿਆ, 'ਮੈਨੂੰ ਯਾਦ ਏ, 27 ਤਾਰੀਕ ਨੂੰ ਤੇਰਾ ਜਨਮ-ਦਿਨ ਏ। ਜੇ ਚਾਹੇਂ ਤਾਂ ਅਸੀਂ ਇ ਹਫ਼ਤੇ ਲਈ ਪੈਰਿਸ ਜਾ ਸਕਦੇ ਹਾਂ। ਸਤਾਈ ਦੀ ਡਿਨਰ ਈਫ਼ਲ ਟਾਵਰ 'ਤੇ ਕਰ ਸਕਦੇ ਹਾਂ। ਰੀਜ਼ਰਵੇਸ਼ਨ ਪਿਛਲੇ ਮਹੀਨੇ ਦੀ ਕਰਾਈ ਹੋਈ ਏ।'

ਆਵਾਜ਼ ਉਹਦੀ ਰੁੱਖੀ ਦੀ ਰੁੱਖੀ ਸੀ।

'ਮੈਂ ਨਹੀਂ ਜਾਣਾ।' ਈਰਾ ਨੇ ਨਾਂਹ ਕਰ ਦਿੱਤੀ।

'ਠੀਕ ਏ। ਜੇ ਤੇਰਾ ਖਿਆਲ ਬਦਲ ਜਾਏ ਤਾਂ ਫ਼ੋਨ ਕਰ ਦਈਂ। ਫੈਸਲਾ ਛੇਤੀ ਕਰੀਂ ਬੰਦੇ ਨੂੰ ਹੋਰ ਕੰਮ ਵੀ ਪੈ ਸਕਦੇ ਨੇ।'

ਕੁਝ ਦਿਨ ਹੋਰ ਲੰਘ ਗਏ। ਜਿਸ ਦਿਨ ਲੀਦਾ ਦੀ ਵਿਦਾਈ ਪਾਰਟੀ ਸੀ, ਉਸ ਦਿ ਸਵੇਰੇ ਸਵੇਰੇ ਅਰਕਾਦੀ ਨੇ ਫੇਰ ਘੰਟੀ ਖੜਕਾ ਦਿੱਤੀ। ਉਹਨੇ ਓਸੇ ਰੁੱਖੀ ਆਵਾਜ਼ 'ਚ ਪੁੱਛਿਆ

'ਮਨ ਬਣਾਇਆ ਈ ਕਿ ਨਹੀਂ?'

'ਕਾਹਦਾ?'

'ਪੈਰਿਸ ਜਾਣ ਦਾ।'

'ਨਹੀਂ ਮੈਂ ਨਹੀਂ ਜਾਣਾ।ਪਹਿਲੋਂ ਗੱਲਾਂ ਸਾਫ਼ ਹੋ ਜਾਣ।'

'ਗੱਲਾਂ ਤਾਂ ਇੰਝ ਹੀ ਰਹਿਣਗੀਆਂ...।' ਅਰਕਾਦੀ ਦੇ ਲਹਿਜੇ 'ਚ ਏਨੀ ਵੰਗ ਨਹੀਂ ਸੀ, ਜਿੰਨੀ ਪਕਿਆਈ।

ਈਰਾ ਚੁੱਪ ਰਹੀ। ਉਹਨੇ ਫ਼ੋਨ ਬੰਦ ਨਾ ਕੀਤਾ।

'ਜੇ ਮਨ ਬਣ ਜਾਏ ਤਾਂ ਮੈਨੂੰ ਫ਼ੋਨ ਕਰ ਦਈਂ। ਕੋਈ ਹੋਰ ਪ੍ਰੋਗਰਾਮ ਵੀ ਬਣ ਸਕਦੈ।

ਅਰਕਾਦੀ ਨੇ ਫ਼ੋਨ ਬੰਦ ਕਰ ਦਿੱਤਾ।

ਈਰਾ ਸਵੇਰੇ ਇਹ ਮਨ ਬਣਾ ਕੇ ਉੱਠੀ ਸੀ ਕਿ ਸ਼ਾਮੀ ਲੀਦਾ ਦੀ ਪਾਰਟੀ 'ਤੇ ਜਾਏ ਤੇ ਸਜ ਧਜ ਕੇ ਜਾਏਗੀ। ਸ਼ਾਇਦ ਏਨੇ ਲੋਕਾਂ ਨੂੰ ਮਿਲ ਕੇ ਉਹਦੀ ਉਦਾਸੀ ਘਟ ਜਾਵੇ। ਪ ਅਰਕਾਦੀ ਨੇ ਠੰਢੇ ਪਾਣੀ ਦਾ ਛਿੜਕਾਅ ਕਰ ਦਿੱਤਾ ਸੀ। ਉਹ ਫੇਰ ਝੌਂ ਕੇ ਬਹਿ ਗਈ। ਦੁਪਹਿ ਤਕ ਇੰਝ ਹੀ ਮੁਰਝਾਈ ਪਈ ਰਹੀ। ਸੋਚਦੀ ਰਹੀ ਕਿ ਜੇ ਅਰਕਾਦੀ ਮਨਾਉਣ ਦੀ ਕੋਸ਼ਿ ਕਰਦਾ ਤਾਂ ਹੋਰ ਗੱਲ ਸੀ। ਏਨਾ ਹੀ ਕਹਿ ਦੇਂਦਾ, ਮੈਨੂੰ ਤੇਰੇ 'ਤੇ ਰੋਕ ਨਹੀਂ ਲਾਣੀ ਚਾਹੀਦੀ। ਉ ਤਾਂ ਕੋਰੇ ਦਾ ਕੋਰਾ ਹੀ ਰਿਹਾ। ਮੈਨੂੰ ਆਪਣੀਆਂ ਸ਼ਰਤਾਂ 'ਤੇ ਲਿਜਾਣਾ ਚਾਹੁੰਦੈ। ਮੈਂ ਨਹ ਜਾਵਾਂਗੀ।' ਉਹਨੇ ਫੇਰ ਆਪਣੇ ਆਪ ਨੂੰ ਕਿਹਾ।

ਕੁਝ ਸੌਂ ਲੈਣ ਤੋਂ ਬਾਅਦ ਜਦ ਉਹ ਉੱਠੀ, ਉਹਦੀ ਰੌਂ ਕੁਝ ਬਦਲੀ ਹੋਈ ਸੀ। ਉਹ ਸੋਚਿਆ, ਪਾਰਟੀ 'ਤੇ ਜ਼ਰੂਰ ਜਾਣਾ ਚਾਹੀਦੈ। ਸ਼ਾਇਦ ਮੂਡ ਠੀਕ ਹੋ ਜਾਏ।

ਉਹ ਉੱਠੀ ਤਾਂ ਆਪਣੀ *ਬਿਊਟੀਸ਼ਨ* ਵੱਲ ਹੋ ਪਈ। ਵਾਲ਼ ਬਣਵਾਏ। ਭਵਾਂ ਬਰੀ ਕਰਾਈਆਂ। *ਫ਼ੇਸ਼ੀਅਲ* ਕਰਵਾਇਆ, ਨਹੁੰ ਰੰਗਵਾਏ ਤੇ ਘਰ ਵਾਪਸ ਆ ਤਿਆਰ ਹੋਣ ਲੱਗੀ ਤਿਬਲਿਸੀ ਵਾਲਾ ਨੀਲਾ ਡ੍ਰੈੱਸ ਪਾਇਆ। ਲਾਹ ਕੇ ਰੱਖਿਆ ਹੋਇਆ ਹੀਰੇ ਵਾਲਾ ਲਾਕਟ ਹੀਰਿਆਂ ਵਾਲੀ ਸਲੀਬ ਗਲ਼ ਲਟਕਾਈ। *ਕਾਰਟੀਅਰ* ਵਾਲੀ ਘੜੀ ਬੰਨ੍ਹੀ। ਮਾਸਕੋ ਖ਼ਰੀਦੇ ਦੋ ਯੌਰੋ ਵਾਲੇ ਸੈਂਡਲ ਪਾਏ ਤੇ ਪਾਰਟੀ ਨੂੰ ਨਿਕਲ ਪਈ।

ਸ਼ਹਿਰ ਦੇ ਕੇਂਦਰ ਨੂੰ ਜਾਂਦੀ ਸੜਕ 'ਤੇ ਬਣੇ ਨਵੇਂ ਫਲਾਈ-ਓਵਰ ਕੋਲ ਟਰੈਫ਼ਿਕ ਰੁਕੀ ਹੋ ਸੀ। ਅੱਗੇ ਪਿੱਛੇ ਕਾਰਾਂ ਦੀਆਂ ਲੰਮੀਆਂ ਲਾਈਨਾਂ ਸਨ। ਓਥੋਂ ਛੇਤੀ ਖਲਾਸੀ ਨਾ ਹੋਈ। ਪਾਰਟੀ ਓਦੋਂ ਪੁੱਜੀ, ਜਦੋਂ ਬਹੁਤ ਲੋਕ ਆ ਚੁੱਕੇ ਸਨ। ਲੂਸੀਆ ਵੀ ਪਹੁੰਚੀ ਹੋਈ ਸੀ। ਈਰਾ ਲੀਦਾ ਤੇ ਉਹ ਡੱਚ ਪ੍ਰੇਮੀ ਨੂੰ ਮਿਲੀ ਤੇ ਫੇਰ ਸਿੱਧੀ ਲੂਸੀਆ ਕੋਲ ਚਲੀ ਗਈ ਤੇ ਉਹਦੇ ਨਾਲ ਜੁੜ ਕੇ ਬਹਿ ਗਈ



'ਉਹ ਵੀ ਆਇਆ ਹੋਇਐ', ਲੂਸੀਆ ਨੇ ਖੁਸਰ-ਫੁਸਰ ਕੀਤੀ।

'ਕੌਣ?'

'ਮੀਸ਼ਾ। ਤੇ ਉਹਦੀ ਉਹ ਵੀ।'

ਈਰਾ ਨੇ ਆਪਣੀ ਸਵਾਲੀਆ ਨਜ਼ਰ ਲੂਸੀਆ 'ਤੇ ਸੁੱਟੀ।

'ਉਹਦੀ ਨਵੀਂ ਕੁੜੀ!' ਲੂਸੀਆ ਨੇ ਉਹਦੇ ਕੰਨ 'ਚ ਕਿਹਾ।

ਈਰਾ ਹੋਰ ਪੁੱਛਣਾ ਚਾਹੁੰਦੀ ਸੀ, ਪਰ ਦੁਆਲੇ ਲੋਕ ਹੋਣ ਕਰਕੇ ਆਵਾਜ਼ ਉੱਚੀ ਨਹੀਂ ਸੀ ਕੀਤੀ ਜਾ ਸਕਦੀ।

ਕਮਰਾ ਹੋਰ ਭਰ ਗਿਆ। ਲਗਦਾ ਸੀ, ਲੀਦਾ ਨੇ ਸਾਰਾ ਸ਼ਹਿਰ ਸੱਦ ਲਿਆ ਹੋਇਆ ਸੀ। ਬਹਿਣ ਨੂੰ ਥਾਂ ਨਹੀਂ ਸੀ ਲੱਭ ਰਹੀ। ਬੜੇ ਲੋਕ ਬਾਹਰ ਬਾਲਕੋਨੀ 'ਚ ਸਨ ਤੇ ਅੰਦਰਲੇ ਕਮਰਿਆਂ 'ਚ।

ਕੁਝ ਚਿਰ ਬਾਅਦ ਮੀਸ਼ਾ ਤੇ ਉਹਦੀ ਕੁੜੀ ਵੀ ਅੰਦਰ ਆ ਵੜੇ। ਹੁਣ ਤਕ ਸ਼ਾਇਦ ਉਹ ਬਾਲਕੋਨੀ 'ਚ ਸਨ। ਜਿੱਥੇ ਵੀ ਉਹਨਾਂ ਨੂੰ ਥਾਂ ਮਿਲੀ, ਬਹਿ ਗਏ। ਬੈਠੇ ਉਹ ਉਸ ਥਾਂ ਸਨ, ਜਿੱਥੋਂ ਉਹ ਈਰਾ ਨੂੰ ਚੰਗੀ ਤਰ੍ਹਾਂ ਦਿਸਦੇ ਸਨ, ਪਰ ਈਰਾ ਦਾ ਉਹਨਾਂ ਨੂੰ ਝੌਲ਼ਾ ਹੀ ਪੈਂਦਾ ਸੀ। ਬੈਠਦਿਆਂ ਹੀ ਉਹ ਦੁਆਲੇ ਦੇ ਮਹਿਮਾਨਾਂ ਨਾਲ ਗੱਲੀਂ ਲੱਗ ਪਏ। ਮੀਸ਼ਾ, ਆਦਤ ਅਨੁਸਾਰ, ਗੱਲ ਗੱਲ 'ਤੇ ਠਹਾਕੇ ਛੱਡਣ ਲੱਗ ਪਿਆ।

ਈਰਾ ਨੇ ਕੁੜੀ ਨੂੰ ਨਜ਼ਰਾਂ ਭਰ ਕੇ ਵੇਖਿਆ। ਬੜੀ ਖਿੜੀ ਹੋਈ ਸੀ। ਉਮਰ ਦੀ ਛੋਟੀ ਸੀ। ਤੀਹ ਕੁ ਵਰ੍ਹਿਆਂ ਦੀ ਹੋਏਗੀ। ਉਹਦੇ ਨਾਲੋਂ ਦਸ ਸਾਲ ਛੋਟੀ। ਬੜੀ ਸੁਹਣੀ ਸੀ। ਨਹੀਂ, ਬੜੀ ਹੀ ਸੁਹਣੀ ਸੀ। ਈਰਾ ਸੋਚਣ ਲੱਗ ਪਈ, ਉਹਦੀ ਸ਼ਕਲ ਕਿਹੜੀ ਮਾਡਲ ਜਾਂ ਐਕਟ੍ਰੈੱਸ ਨਾਲ ਮਿਲਦੀ ਸੀ। ਸ਼ਾਇਦ ਉਹਦੇ ਨਾਲ, ਜਿਨ੍ਹੇ ਫਿਲਮ *ਮਾਸਟਰ ਐਂਡ ਮਾਰਗਰਿਟਾ* 'ਚ ਕੰਮ ਕੀਤਾ ਸੀ। ਈਰਾ ਨੇ ਵੇਖਿਆ, ਉਹਦੀਆਂ ਹੀ ਨਹੀਂ, ਹੋਰ ਬੜਿਆਂ ਦੀਆਂ ਨਜ਼ਰਾਂ ਵੀ ਉਸ ਕੁੜੀ ਉੱਤੇ ਸਨ। ਖ਼ਾਸ ਕਰਕੇ ਮਰਦਾਂ ਦੀਆਂ। ਉਹਨਾਂ ਨੂੰ ਮੀਸ਼ੇ ਦੀ ਖ਼ੁਸ਼ਨਸੀਬੀ 'ਤੇ ਰਸ਼ਕ ਆ ਰਿਹਾ ਸੀ। ਔਰਤਾਂ ਸੋਚ ਰਹੀਆਂ ਸਨ, ਏਸ ਉੱਲੂ ਨੂੰ ਇਹ ਗ਼ੁਲਾਬ ਦੀ ਪੰਖੜੀ ਕਿੱਥੋਂ ਲੱਭ ਪਈ। ਈਰਾ ਨੇ ਇਹ ਨਜ਼ਰਾਂ ਵੀ ਪੜ੍ਹੀਆਂ। ਅੰਦਰ ਹੀ ਅੰਦਰ ਮੀਸ਼ੇ ਨੂੰ ਗਾਲ੍ਹ ਕੱਢੀ। ਗਲਾਸ ਓਥੇ ਹੀ ਪਿਆ ਰਹਿਣ ਦਿੱਤਾ ਤੇ ਉੱਠ ਕੇ ਨਾਲ ਦੇ ਕਮਰੇ 'ਚ ਚਲੀ ਗਈ। ਸਬੱਬ ਨਾਲ, ਓਥੇ ਬੈਠੇ ਲੋਕ ਓਪਰੇ ਸਨ। ਉਹ ਬਹਿ ਗਈ ਤੇ ਅੱਖਾਂ ਮੀਟ ਲਈਆਂ। ਹੱਥ ਮੱਥੇ 'ਤੇ ਰੱਖ ਲਿਆ।

ਪਾਰਟੀ ਪਤਾ ਨਹੀਂ, ਕਦੋਂ ਖਤਮ ਹੋਈ, ਪਰ ਈਰਾ ਜਦੋਂ ਓਥੋਂ ਨਿਕਲੀ, ਅਜੇ ਨੌਂ ਹੀ ਵੱਜੇ ਸਨ। ਉਹ ਹੋਰ ਨਹੀਂ ਸੀ ਬਹਿ ਸਕੀ। ਨਿਕਲਣ ਵੇਲੇ ਨਾ ਉਹ ਲੀਦਾ ਨੂੰ ਤੇ ਨਾ ਹੀ ਉਹਦੇ ਡੱਚ ਪ੍ਰੇਮੀ ਨੂੰ ਮਿਲੀ ਤੇ ਨਾ ਹੀ ਉਹਨੇ ਲੀਦਾ ਤੋਂ ਰੁਖ਼ਸਤ ਲਈ।

ਘਰ ਪੁੱਜੀ। ਘੜੀ ਫੇਰ ਵੇਖੀ। ਹੋਰ ਪੰਦਰਾਂ ਮਿੰਟ ਹੀ ਹੋਏ ਸਨ। ਉਸ ਸੋਚਿਆ, ਕਿਸ਼ੀਨਿਓਵ 'ਚ ਏਸ ਵੇਲੇ ਸਵਾ ਦਸ ਵੱਜੇ ਹੋਣਗੇ ਤੇ ਅਰਕਾਦੀ ਆਪਣੇ ਰੈਸਤੋਰਾਂ 'ਚ ਹੋਵੇਗਾ। ਉਹਨੇ ਉਹਨੂੰ ਫ਼ੋਨ ਕੀਤਾ, 'ਮੈਂ ਚੱਲਾਂਗੀ', ਅੱਗੋਂ *ਹੈਲੋ* ਹੁੰਦਿਆਂ ਹੀ ਉਹ ਬੋਲ ਪਈ।

'ਠੀਕ ਏ! ਪਰ ਹੁਣ ਅਸੀਂ ਸਿਰਫ਼ ਤਿੰਨ ਦਿਨਾਂ ਲਈ ਜਾ ਸਕਦੇ ਹਾਂ। ਛੱਬੀ, ਸਤਾਈ ਤੇ ਅਠਾਈ। ਜਨਮ-ਦਿਨ ਤੋਂ ਇਕ ਦਿਨ ਪਹਿਲਾਂ ਤੇ ਇਕ ਦਿਨ ਬਾਅਦ।ਏਥੇ ਮੇਰੀ ਨਿਰਯਾਤ ਮੰਤਰੀ ਨਾਲ ਮੀਟਿੰਗ ਏ। ਮੈਂ ਖੁੰਝਾ ਨਹੀਂ ਸਕਦਾ।'

'ਪਰ ਤੂੰ ਤਾਂ ਹਫ਼ਤਾ ਕਿਹਾ ਸੀ?'

'ਜੇ ਤੂੰ ਓਦੋਂ ਤਿਆਰ ਹੋ ਜਾਂਦੀ ਤਾਂ ਹਫ਼ਤਾ ਹੀ ਜਾਂਦੇ। ਮੇਰੀ ਰੋਜ਼ੀ ਰੋਟੀ ਦਾ ਸਵਾਲ ਏ। ਮੰਤਰੀ ਨਾਲ ਮੁਲਾਕਾਤ ਮੈਂ *ਮਿੱਸ* ਨਹੀਂ ਕਰ ਸਕਦਾ।'

'ਹੱਛਾ, ਚਲੋ...' ਈਰਾ ਮਰੀ ਜਿਹੀ ਆਵਾਜ਼ 'ਚ ਬੋਲੀ।

ਉਹਦੀ ਆਵਾਜ਼ ਤੋਂ ਇਹ ਪਤਾ ਨਹੀਂ ਸੀ ਲਗਦਾ, ਤਿੰਨ ਦਿਨਾਂ ਲਈ ਉਹ ਜਾਏਗੀ ਕਿ ਨਹੀਂ।

|ਸੀ 13, ਗਰੇਟਰ ਕੈਲਾਸ਼, ਐਨਕਲੇਵ I, ਨਵੀਂ ਦਿੱਲੀ-110 048|

# ਸਰਮਾਏਦਾਰੀ ਦੀ ਉਪਜ ਅਤੇ ਇਤਿਹਾਸ

## ਸੁਰਜੀਤ ਹਾਂਸ

ਫਰਾਂਸੀਸੀ ਫ਼ਰਨਾਂ ਬਰੋਦੈਲ (Fernand Braudel) ਨੂੰ ਯੌਰਪ ਵਾਲੇ ਦੁਨੀਆਂ ਦਾ ਸਭ ਤੋਂ ਵੱਡਾ ਇਤਿਹਾਸਕਾਰ ਮੰਨਦੇ ਹਨ। ਉਹ ਦੂਸਰੀ ਵਿਸ਼ਵ ਲੜਾਈ ਵਿਚ 5 ਸਾਲ ਜਰਮਨੀ ਵਿਚ ਜੰਗੀ ਕੈਦੀ ਰਿਹਾ। ਉਹਨੇ 10 ਸਾਲ ਅਲਜੀਰੀਆਂ ਅਤੇ 4 ਸਾਲ ਬਰਾਜ਼ੀਲ 'ਚ ਪੜ੍ਹਾਇਆ। ਯੌਰਪ ਦੀਆਂ 13 ਯੂਨੀਵਰਸਿਟੀਆਂ ਨੇ ਉਹਨੂੰ ਏਜ਼ਾਜ਼ੀ ਡਿਗਰੀਆਂ ਦਿੱਤੀਆਂ ਹਨ। ਅਮਰੀਕਾ ਦੇ **ਜਰਨਲ ਆਫ਼ ਮਾਡਰਨ ਹਿਸਟਰੀ** ਦਾ ਇਕ ਨੰਬਰ ਸਾਰੇ ਦਾ ਸਾਰਾ ਬਰੋਦੈਲ ਦੀ ਇਤਿਹਾਸਕਾਰੀ ਬਾਰੇ ਹੈ। ਬਰੋਦੈਲ ਜਰਮਨ, ਸਪੇਨੀ, ਪੁਰਤਗਾਲੀ, ਅਤਾਲਵੀ ਅਤੇ ਅੰਗਰੇਜ਼ੀ ਜਾਣਦਾ ਸੀ।

ਬੰਦਾ ਇਤਿਹਾਸ ਦੀ ਮੁੱਢਲੀ ਇਕਾਈ ਹੈ। ਸਨ 1500 ਤੋਂ 1800 ਤਾਈਂ ਦੁਨੀਆਂ ਦੀ ਆਬਾਦੀ ਦੁੱਗਣੀ ਹੋ ਗਈ; ਹੁਣ ਹਰ 30-40 ਸਾਲਾਂ ਵਿਚ ਦੁੱਗਣੀ ਹੋ ਜਾਂਦੀ ਹੈ। ਫ਼ਰਾਂਸੀਸੀ ਇਨਕਲਾਬ (1789) ਤੋਂ ਪਹਿਲਾਂ ਦੀ ਹਾਲਤ ਨੂੰ 'ਪੁਰਾਤਨ ਵਿਵਸਥਾ' ਕਹਿੰਦੇ ਹਨ। ਪੁਰਾਤਨ ਵਿਵਸਥਾ ਵਿਚ ਵਸੋਂ ਦੀ ਸਾਲਾਨਾ ਵ੍ਰਿਧੀ 1.73 ਪ੍ਰਤੀ ਹਜ਼ਾਰ ਸੀ। ਇਹ ਵ੍ਰਿਧੀ ਇੰਨੀ ਬੇਮਲੂਮ ਹੈ ਕਿ ਪ੍ਰਤੱਖਣ 'ਚ ਨਹੀਂ ਆਉਂਦੀ। ਆਪਣੇ ਮੁਹਾਵਰਾ ਹੈ - ਬੁੜ੍ਹੀ ਮਰ ਗਈ, ਕੁੜੀ ਜੰਮ ਪਈ। ਮੈਂ ਜੰਡਿਆਲੇ ਗੁਰੂ ਕੋਲ ਗਿਆ ਤਾਂ ਹਫ਼ਤਾ ਕੁ ਹੋਇਆ ਉਹਦੀ ਮਾਈ ਗੁਜ਼ਰ ਗਈ ਸੀ, ਦੋ ਦਿਨ ਹੋਏ ਪੋਤੀ ਜੰਮੀ ਸੀ, ਤਾਂ ਉਹਨੇ ਮੈਨੂੰ ਇਹੀ ਗੱਲ ਕਹੀ। ਧਾਰਮਿਕ ਵਿਚਾਰ ਦੇ ਆਵਾਗੌਣ ਨੂੰ ਆਬਾਦੀ ਦੀ ਸਥਿਰਤਾ ਦੀ ਸਮਾਜ-ਵਿਗਿਆਨਕ ਪ੍ਰੋੜਤਾ ਸੀ।

ਸਤ੍ਹਾਰਵੀਂ ਸਦੀ ਦੇ ਕਿਸੇ ਵਿਦਿਵਾਨ ਨੇ ਯੋਰਪ ਦੀਆਂ ਪਰਮ ਸ਼ਕਤੀਆਂ ਸਪੇਨ, ਤੁਰਕੀ ਸਾਮਰਾਜ ਅਤੇ ਫ਼ਰਾਂਸ ਦੀ ਆਬਾਦੀ ਤੋਂ ਅਨੁਮਾਨ ਲਾਇਆ ਕਿ ਕਿਸੇ ਮੁਲਕ ਨੂੰ ਪਰਮ ਸ਼ਕਤੀ (great power) ਹੋਣ ਲਈ 1 ਕਰੋੜ 70 ਲੱਖ ਆਬਾਦੀ ਵਾਲਾ ਹੋਣਾ ਚਾਹੀਦਾ ਹੈ।

ਬੇਆਬਾਦ ਇਲਾਕੇ ਵਿਚ ਬੰਦੇ ਥੋੜ੍ਹੇ ਪਰ ਜੰਗਲੀ ਜਾਨਵਰ ਜ਼ਿਆਦਾ ਹੁੰਦੇ ਹਨ। ਦੂਜੇ ਪਾਸੇ ਅਣਵਿਕਸਤ ਖਿੱਤਿਆਂ ਵਿਚ ਜੀਅ-ਪ੍ਰਤੀ ਗੁਜ਼ਾਰੇ ਲਈ ਵਧੇਰੇ ਰਕਬੇ ਦੀ ਲੋੜ ਹੁੰਦੀ ਹੈ। ਦੁਨੀਆਂ ਵਿਚ ਅੱਜ ਵੀ ਕਈ ਮੁਲਕਾਂ ਵਿਚ ਖੇਟਕ ਸੰਚਯਕ (hunter food-gatherer) ਵਸਦੇ ਹਨ। ਅਠਾਰਵੀਂ ਸਦੀ ਤੋਂ ਪਹਿਲਾਂ ਹਿੰਦੁਸਤਾਨ ਜਾਂ ਚੀਨ ਦੀ ਆਬਾਦੀ 15 ਤੋਂ 20 ਪ੍ਰਤੀ ਮੁਰੱਬਾ ਕਿਲੋਮੀਟਰ ਸੀ। ਇਹਦੇ ਉਲਟ ਸਾਏਬੇਰੀਆ ਦੇ ਇਕ ਚੁਚਕੀ ਨੂੰ ਜੀਵਨ ਵਿਹਾਰ ਲਈ 6.5 ਮੁਰੱਬਾ ਕਿਲੋਮੀਟਰ ਦੀ ਲੋੜ ਸੀ।

ਦੂਜੇ ਪਾਸੇ ਇਤਿਹਾਸ ਦੇ ਆਰੰਭ ਤੋਂ ਲੈ ਕੇ ਕੋਈ ਬਨਸਪਤੀ, ਕੋਈ ਖਾਦਯ ਐਸੀ ਨਹੀਂ ਜਿਸਦਾ ਮਾਨਵਤਾ ਨੇ ਪਤਾ ਕੀਤਾ ਹੋਵੇ। ਕੋਈ ਜੰਗਲ, ਕੋਈ ਰੇਗਸਤਾਨ, ਕੋਈ ਪਹਾੜ ਐਸਾ ਨਹੀਂ ਜੋ ਪੂਰਵ-ਇਤਿਹਾਸਕ ਬੰਦੇ ਨੇ ਲੰਘਿਆ ਨਾ ਹੋਵੇ। ਪੋਲੀਨੀਸੀਆ (Polynesia) ਦੇ ਨਿੱਕੇ ਨਿੱਕੇ ਜਜ਼ੀਰਿਆਂ 'ਚ ਵਸਦੇ ਬੰਦਿਆਂ ਦਾ ਸਭ ਤੋਂ ਵੱਡੇ ਸਮੁੰਦਰ, ਸ਼ਾਂਤ ਸਾਗਰ, ਦੇ ਹਰ ਕੋਨੇ ਵਿਚ ਆਉਣ ਜਾਣ ਸੀ।

ਅਠਾਰਵੀਂ ਸਦੀ ਤਕ ਰਾਤ ਨੂੰ ਰੌਸ਼ਨੀ ਦਾ ਕੋਈ ਇੰਤਜ਼ਾਮ ਨਹੀਂ ਸੀ। ਆਵਾਜਾਈ ਦੇ ਸਾਧਨ ਬਹੁਤ ਸੀਮਤ ਸਨ। ਡਾਕਟਰੀ ਦਾ ਇਹ ਹਾਲ ਸੀ ਕਿ ਇਹਦੇ ਕਾਰਨ ਬੰਦੇ ਮਰਦੇ ਬਹੁਤੇ ਸਨ ਪਰ ਬਚਦੇ ਕਰਮਾਂ ਨਾਲ ਸੀ। ਜਿਸਦਾ ਨਤੀਜਾ ਸੀ ਕਿ ਦੁਨੀਆ ਸਥਿਰਤਾ ਦੀ ਜਕੜ 'ਚ ਬੱਝੀ ਹੋਈ ਸੀ। ਪੁਰਾਤਨ ਸਮਿਆਂ ਵਿਚ ਭਾਵਕ ਦ੍ਰਿੜਤਾ ਦਾ ਏਹੀ ਪਦਾਰਥਕ ਕਾਰਨ ਸੀ।

ਬੰਦੇ ਨੂੰ ਰੋਟੀ ਤੋਂ ਜ਼ਿਆਦਾ ਪਾਣੀ ਦੀ ਲੋੜ ਹੈ। ਉਹ ਰੋਟੀ ਤੋਂ ਬਿਨਾਂ ਦੋ ਮਹੀਨੇ ਜਿਉਂਦਾ ਰਹਿੰਦਾ ਹੈ ਪਰ ਪਾਣੀ ਬਗ਼ੈਰ ਇਕ ਹਫ਼ਤਾ ਨਹੀਂ ਕੱਢਦਾ। ਅਠਾਰਵੀਂ ਸਦੀ ਤਕ ਪੀਣ ਵਾਲੇ ਪਾਣੀ ਦੀ ਹਾਲਤ ਕੋਈ ਬਹੁਤੀ ਚੰਗੀ ਨਹੀਂ ਸੀ। ਸੰਨ 1760 ਵਿਚ ਪੈਰਿਸ ਗੰਧਲਾ ਪਾਣੀ ਪੀਂਦਾ ਸੀ। ਬੰਗਾਲ, ਮਦਰਾਸ, ਬੰਬਈ ਦਾ ਗਵਰਨਰ-ਜਨਰਲ ਵਾਰਿਨ ਹੇਸਟਿੰਗਜ਼ ਕਲਕੱਤੇ ਛੱਪੜ ਦਾ ਪਾਣੀ



ਪੀਂਦਾ ਰਿਹਾ। ਮੈਂ ਆਪ ਗੰਗਾਨਗਰ ਵਿਚ ਡਿੱਗੀ ਦਾ ਪਾਣੀ ਪੀਂਦਾ ਰਿਹਾ ਹਾਂ।

ਚੀਨੇ ਉਬਲਿਆ ਪਾਣੀ ਪੀਂਦੇ ਸੀ, ਠੰਢ ਦੀ ਮਜਬੂਰੀ ਕਰਕੇ। ਇਸ ਕਰਕੇ ਚੀਨਿਆਂ ਦੀ ਬਾਕੀ ਦੁਨੀਆਂ ਦੇ ਮੁਕਾਬਲੇ ਅੱਛੀ ਸਿਹਤ ਸੀ। ਕਈਆਂ ਦਾ ਖ਼ਿਆਲ ਹੈ ਕਿ ਚਾਹ ਦੀ ਕਾਢ ਇਹ ਗੱਲ ਪਰਖਣ ਲਈ ਸੀ ਜੇ ਵਿਕ ਰਿਹਾ ਉੱਬਲਦਾ ਪਾਣੀ ਸੱਚਮੁੱਚ ਉੱਬਲਦਾ ਹੈ। ਨਾ-ਉੱਬਲਦੇ ਪਾਣੀ ਵਿਚ ਚਾਹ ਰੰਗ ਨਹੀਂ ਕੱਢਦੀ।

ਇਸਤੰਬੂਲ (ਤੁਰਕੀ) ਦੇ ਚਸ਼ਮਿਆਂ ਦਾ ਪਾਣੀ ਸ਼ਾਇਦ ਸਾਰੀ ਦੁਨੀਆਂ ਵਿਚ ਸਭ ਤੋਂ ਵੱਧ ਸ਼ੁੱਧ ਸੀ। ਯੌਰਪ ਵਿਚ ਕੇਵਲ ਤੁਰਕੀ ਵਿਚ ਹਮਾਮ ਸਨ। ਇਸ ਤੋਂ ਵੱਧ 'ਵਜ਼ੂ' ਦੀ ਧਾਰਮਿਕ ਲੋੜ ਪਾਣੀ ਦੀ ਅਵੱਸ਼ਕਤਾ ਬਣਾਉਂਦੀ ਸੀ। ਤੁਰਕ ਦੀ ਸ਼ੇਖ਼ੀ ਹੁੰਦੀ ਹੈ ਕਿ ਉਹ ਘੁੱਟ ਭਰਕੇ ਦੱਸ ਦਿੰਦਾ ਹੈ ਕਿ ਕਿਹੜੇ ਚਸ਼ਮੇ ਦਾ ਪਾਣੀ ਹੈ ਜਿਵੇਂ ਫਰਾਂਸੀਸੀ ਗਿੱਬਕੇ ਕਹਿੰਦਾ ਹੈ ਕਿ ਉਹ ਮੂੰਹ ਲਾਉਂਦੇ ਸਾਰ ਦੱਸ ਦਿੰਦਾ ਹੈ ਕਿ Wine ਕਿਸ ਇਲਾਕੇ ਦੀ ਹੈ।

ਸ਼ਾਹ ਜਹਾਨ ਸਮੇਂ ਬਿਲਾਸਪੁਰ ਦੇ ਰਾਜੇ ਨੂੰ ਬਰਫ਼ੀ ਰਾਜਾ ਕਹਿੰਦੇ ਸੀ ਕਿਉਂਕਿ ਉਹ ਹਰ ਰੋਜ਼ ਪਹਾੜੀ ਬਰਫ ਨੂੰ ਊਠਾਂ 'ਤੇ ਲੱਦਕੇ ਦਿੱਲੀ ਪਹੁੰਚਾਉਂਦਾ ਸੀ। ਇਕ ਰੁਪੈ ਸੇਰ ਵਿਕਦੀ ਸੀ, ਪਾਠਕ ਅੱਜ ਦੇ ਮੁੱਲ ਦਾ ਆਪ ਅੰਦਾਜ਼ਾ ਲਾ ਲੈਣ।

ਅੰਨ ਆਦਮੀ ਦੀ ਅੱਧੀ ਹੋਂਦ ਹੈ ਕਿਉਂਕਿ ਸਾਧਾਰਨ ਬੰਦੇ ਦੀ ਅੱਧੀ ਆਮਦਨੀ ਆਟੇ 'ਤੇ ਲੱਗ ਜਾਂਦੀ ਹੈ। ਕਬੀਰ ਸਾਹਿਬ ਦਾਣਿਆਂ ਦੀ ਮਹੱਤਤਾ ਨੂੰ ਜਾਣਦੇ ਸੀ ਜਿਹੜੇ ਅੰਨ ਨੂੰ ਰੂਹਾਨੀ ਸ਼ਕਤੀ ਬਰਾਬਰ ਦਰਸਾਉਂਦੇ ਹਨ - ਜਪੀਐ ਨਾਮੁ ਜਪੀਐ ਅੰਨੁ, ਜਪੀਐ ਨਾਮੁ ਅੰਨ ਕੈ ਸਾਦਿ (ਸੁਆਦ)।

ਖੇਤੀ ਦੁਨੀਆਂ ਦਾ ਸਭ ਤੋਂ ਪੁਰਾਣਾ ਧੰਦਾ ਹੈ। ਜੰਗਲੀ ਕਣਕ ਦਾ ਪਾਲਤੂ ਬਣਨਾ ਪੂਰਵ ਈਸਾ ਛੇ ਹਜ਼ਾਰ ਸਾਲ ਦੀ ਗੱਲ ਹੈ, ਅਰਥਾਤ ਅੱਠ ਹਜ਼ਾਰ ਸਾਲ ਹੋ ਗਏ। ਭਾਰਤ ਵਿਚ ਜਾਤ ਪਾਤ ਦਾ ਆਰੰਭ ਕੋਈ ਦੋ ਹਜ਼ਾਰ ਸਾਲ ਪੁਰਾਣਾ ਹੈ। ਜੇ ਵਿਅਕਤੀਆਂ 'ਚੋਂ ਜਾਤੀ ਤੁਅੱਸਬ ਕੱਢਣਾ ਤਕਰੀਬਨ ਤਕਰੀਬਨ ਅਸੰਭਵ ਹੈ ਤਾਂ ਸਮਾਜਵਾਦ ਦੀ ਉਸਾਰੀ, ਲਾਲਚ 'ਤੇ ਕਾਬੂ ਪਾਉਣਾ, ਜਾਤੀ ਵਿਤਕਰੇ ਦੇ ਖਾਤਮੇ ਤੋਂ ਚਾਰ ਗੁਣਾਂ ਜ਼ਿਆਦਾ ਮੁਸ਼ਕਿਲ ਹੈ। ਖੇਤੀ ਦੀ ਕਾਢ ਨੇ ਸ਼ੁਣੀਆਂ, ਰਿਆਸਤ ਅਤੇ ਲਾਲਸਾ ਦੇ ਮਨੋਵਿਗਿਆਨ ਦੀ ਨੀਂਹ ਰੱਖੀ ਸੀ। ਬੰਦੇ ਨੇ ਚਾਰ ਸਹਿਸਾਲ (ਸਹਿਸ + ਸਾਲ millennium) ਪੂਰਵ ਈਸਾ ਪਸ਼ੂ ਜੋਤਣੇ ਸ਼ੁਰੂ ਕੀਤੇ। ਚੀਨ ਵਿਚ ਕਣਕ ਦਾ ਬਹੁਤਾ ਦਖ਼ਲ ਨਹੀਂ। ਇਸ ਕਰਕੇ ਚੀਨੀ ਆਟਾ ਗੁੰਨ੍ਹਣ ਨਹੀਂ ਜਾਣਦੇ।

ਗਿਆਰਵੀਂ ਸਦੀ ਦੇ ਯੌਰਪ ਵਿਚ ਕਣਕ ਦਾ ਇਕ ਦਾਣਾ ਬੀਜਕੇ ਚਾਰ ਦਾਣੇ ਹੋਣ ਲੱਗੇ ਤਾਂ ਸ਼ਹਿਰਾਂ ਦਾ ਉਦਭਵ ਸ਼ੁਰੂ ਹੋਇਆ। ਸ਼ਹਿਰ ਆਪਣੇ ਲਈ ਅਨਾਜ ਨਹੀਂ ਉਗਾ ਸਕਦੇ ਅਤੇ ਉਹਨਾਂ ਨੂੰ ਜ਼ਰੂਰੀ ਤੌਰ 'ਤੇ ਗ੍ਰਾਮੀਣ ਉਪਜ 'ਤੇ ਨਿਰਭਰ ਹੋਣਾ ਪੈਂਦਾ ਹੈ।

ਕਣਕ ਦੀ ਉਪਜ ਲਈ ਫ਼ਸਲਾਂ ਦਾ ਫੇਰ ਬਦਲ (crop rotation) ਲਾਹੇਵੰਦ ਹੁੰਦਾ ਹੈ। ਯੌਰਪ ਵਿਚ ਵੀ ਧੰਨੇ ਵਾਂਗੂੰ ਸੱਤ ਵਾਰ ਵਾਹੀ ਜ਼ਮੀਨ ਦੀ ਸਿਫਾਰਿਸ਼ ਹੁੰਦੀ ਰਹੀ ਹੈ। ਅਨਾਜ ਮਾਂਗਉ ਸਤ ਸੀ ਕਾ। ਅਠਾਰਵੀਂ ਸਦੀ ਦੇ ਇੰਗਲੈਂਡ ਵਿਚ ਕਣਕ ਮਗਰੋਂ ਚਾਰੇ ਦੀ ਬੀਜਾਈ ਨੇ ਇਹਦੀ ਉਪਜ ਵਧਾਈ। ਇਹਦੇ ਉਪਰੰਤ ਚਾਰੇ ਨਾਲ ਪਸ਼ੂ ਪਾਲਣ ਅਤੇ ਖਾਦ (ਰੇਹ) ਦੀ ਵਰਤੋਂ ਹੋਣ ਲੱਗੀ। ਰੇਹ ਦੀ ਲੋੜ ਦਾ ਇੱਥੋਂ ਪਤਾ ਲਗਦਾ ਹੈ ਕਿ ਬੋਹੀਮੀਆ (ਅੱਜੋਕਾ ਚੈੱਕ ਦੇਸ਼) ਵਿਚ ਮਰਦਮ ਸ਼ੁਮਾਰੀ ਵਾਂਗੂੰ ਰੂੜੀਆਂ ਦੀ ਵੀ ਗਿਣਤੀ ਹੁੰਦੀ ਸੀ।

ਕਣਕ ਦੀ ਵੱਡੀ ਕੰਮਜ਼ੋਰੀ ਇਹ ਹੈ ਕਿ ਇਹਦਾ ਝਾੜ ਥੋੜ੍ਹਾ ਹੈ। ਇਹਦੀ ਉਪਜ ਨੂੰ ਵਧਾਉਣ ਦਾ ਸੌਖਾ ਤਰੀਕਾ ਕਾਸ਼ਤ ਦੇ ਰਕਬੇ ਨੂੰ ਵਧਾਉਣਾ ਰਿਹਾ ਹੈ। ਰਕਬੇ ਦੀ ਥਾਂਉਂ ਕੀਮੀਆਈ ਖਾਦ 'ਤੇ ਨਿਰਭਰਤਾ ਵੀਹਵੀਂ ਸਦੀ ਦੇ ਪਿਛਲੇ ਅੱਧ ਤੋਂ ਹੋਈ।

ਜਿਵੇਂ ਚਾਰਾ ਬੀਜਣ ਨਾਲ ਕਣਕ ਕੇ ਖੇਤ ਨੂੰ ਦਮ ਮਿਲ ਜਾਂਦਾ ਹੈ, ਇੰਝੇ ਸੱਚਮੁੱਚ ਦੀ ਚਰਾਂਦ ਵਿਚ ਸਾਲ ਦੋ ਸਾਲ ਅਨਾਜ ਬੀਜਣ ਨਾਲ ਇਹਨੂੰ ਘਾਹ ਦੀ ਉਪਜ ਲਈ ਦਮ ਮਿਲ ਜਾਂਦਾ ਹੈ। ਯੌਰਪ ਦੇ ਪਛੜੇ ਇਲਾਕਿਆਂ ਦਾ ਅਜਿਹਾ ਅਨੁਭਵ ਰਿਹਾ ਹੈ ਪਰ ਪੰਜਾਬ ਵਿਚ ਇਹ ਚੀਜ਼

ਮੇਰੇ ਵੇਖਣ ਦੀ ਨਹੀਂ।

ਕਿਸਾਨ, ਭੂਮੀਹਾਰ ਨਾਲ ਫ਼ਸਲ ਅਤੇ ਮੰਡੀ ਦਾ ਗ਼ੁਲਾਮ ਹੈ। ਅਨਾਜ ਜੇ ਬੰਦੇ ਨੂੰ ਪਾਲਦ ਹੈ ਤਾਂ ਅਕਾਲ ਸਮੇਂ ਜੱਲਾਦ ਵੀ ਹੋ ਜਾਂਦਾ ਹੈ। ਬੰਦੇ ਆਪਣੇ ਆਪ ਨੂੰ ਹੀ ਵੇਚ ਦਿੰਦੇ ਹਨ। ਸਾਡ ਬਹੁਤ ਸਾਰੀ indentured labour ਕਹਿਤ ਦੀ ਦੇਣ ਸੀ। ਅਜਿਹੇ ਸਮੇਂ ਆਦਮ-ਖੋਰੀ ਸ਼ੁਰੂ ਹੁੰਦੀ ਅਤੇ ਬੰਦੇ ਦਾ ਮਾਸ ਵੀ ਵਿਕਣ ਲਗਦਾ ਹੈ।

ਆਕਸੀਜਨ ਦੀ ਦਰਯਾਫ਼ਤ ਕਰਨ ਵਾਲੇ ਫ਼ਰਾਂਸੀਸੀ ਸਾਇੰਸਦਾਨ ਲੱਵਾਜ਼ (Lavoiseir 1743-94) ਅਨੁਸਾਰ ਇਕ ਹੈਕਟੇਰ (ਤਕਰੀਬਨ 2.4 ਏਕੜ) ਵਿਚ

| | | |
|---|---|---|
| ਕਣਕ | 5 ਕੁਇੰਟਲ | ਹੁੰਦੀ ਹੈ |
| ਚਾਵਲ | 30 ਕੁਇੰਟਲ | |
| | 21 ਕੁਇੰਟਲ (ਬੇ-ਛਿਲਕਾ) | |
| ਗੋਸ਼ਤ | 150 ਕਿਲੋ | |

ਇਕ ਗਰਮ ਪਾਣੀ ਨੂੰ ਇਕ ਡਿਗਰੀ ਸੈਂਟੀਗਰੇਡ ਹੋਰ ਗਰਮ ਕਰਨ ਨੂੰ ਕੈਲਰੀ (ਗਰਮੀ ਦ ਇਕਾਈ) ਕਹਿੰਦੇ ਹਨ। ਇਕ ਕਿਲੋ ਚਾਵਲ ਤੋਂ 3500 ਕੈਲਰੀਆਂ ਮਿਲਦੀਆਂ ਹਨ। ਉਪਰੋਕ ਹੈਕਟਰਾਂ ਦਾ ਕੈਲਰੀ ਲੇਖਾ ਹੈ:

| | |
|---|---|
| ਕਣਕ | 15,00,000 ਕੈਲਰੀਆਂ |
| ਚਾਵਲ | 73,50,000 |
| ਗੋਸ਼ਤ | 3,40,000 |

ਇਕ ਤਰੀਕੇ ਨਾਲ ਝੋਨੇ ਦਾ ਖੇਤ ਕੈਲਰੀਆਂ ਦੀ ਫੈਕਟਰੀ ਹੈ ਜਿਸ ਕਾਰਨ ਗੁੰਜਾ ਆਬਾਦੀ ਸੰਭਵ ਹੈ, ਜਿਵੇਂ ਚੀਨ ਦੀ। ਦੂਸਰੇ ਭਾਰਤੀਆਂ ਦਾ ਸ਼ਾਕਾਹਾਰੀ ਹੋਣਾ ਇਕੱਲਾ ਆਦਰਸ਼ਵਾ ਨਹੀਂ ਸਗੋਂ ਇਹਦੇ ਨਾਲ ਪ੍ਰਕਿਰਤਕ ਮਜਬੂਰੀ ਵੀ ਹੈ।

ਕਣਕ ਦੀ ਥੋੜ ਦਾ ਅਨੁਮਾਨ ਏਸ ਤੱਥ ਤੋਂ ਵੀ ਹੋ ਜਾਂਦਾ ਹੈ ਕਿ ਅਠਾਰਵੀਂ ਸਦੀ ਦ ਆਰੰਭ ਵਿਚ ਯੌਰਪ ਦੀ ਕੇਵਲ 4 ਫੀਸਦੀ ਵਸੋਂ ਸ਼ਵੇਤ ਬਰੈੱਡ white bread (ਅਰਥਾਤ ਕਣਕ ਦ ਬਣੀ) ਖਾਂਦੀ ਸੀ। ਬਾਕੀ ਦੀ ਵਸੋਂ ਘਟੀਆ ਅਨਾਜਾਂ ਦਾ ਦਲ਼ੀਆ ਖਾ ਕੇ ਗੁਜ਼ਾਰਾ ਕਰਦੀ ਸੀ ਅੰਗਰੇਜ਼ੀ ਸ਼ਬਦ gruel ਆਪ ਸਥਿਤੀ ਦਾ ਸੂਚਕ ਹੈ। ਜਿਸ ਦੇ ਅਰਥ ਹਨ : ਦਲ਼ੀਆ, ਸਜ਼ਾ

ਕਣਕ ਦਾ ਆਟਾ ਜਲਦੀ ਮੁਸ਼ਕ ਜਾਂਦਾ ਹੈ ਜਿਸ ਕਰਕੇ ਅਸੀਂ ਤੜਕੇ ਚੱਕੀਆਂ ਝੋਂਦੇ ਸੀ ਨਪੋਲੀਅਨ (Napolean 1769-1821) ਨੇ ਸਾਰੇ ਯੌਰਪ ਵਿਚ ਸ਼ਵੇਤ ਡਬਰੋਟੀ ਦਾ ਰਿਵਾ ਪਾਇਆ ਜਿਹੜਾ ਸੰਨ 1850 ਵਿਚ ਮੁਕੰਮਲ ਹੋ ਗਿਆ।

ਫ਼ਰਾਂਸ ਵਿਚ 1780 ਵਿਚ National School of Bakery ਸਥਾਪਤ ਹੋਇਆ।

ਵਪਾਰ ਦੀ ਖਾਦਯ 'ਤੇ ਹਮੇਸ਼ਾ ਨਜ਼ਰ ਰਹੀ ਹੈ। ਸੰਨ 1673 ਵਿਚ ਜਨੋਆ, ਇਟਲੀ (ਜਨੀਵਾ ਸਵਿਟਜ਼ਰਲੈਂਡ 'ਚ ਹੈ) ਵਿਚ ਉਹਨਾਂ ਸਰਕਾਰ ਨੂੰ 1,80,000 ecu ਸਾਲਾਨਾ ਦੇਣ ਦੀ ਪੇਸ਼ਕਸ਼ ਕੀਤੇ ਜੇ ਲੋਕਾਂ ਨੂੰ ਘਰਾਂ 'ਚ ਡਬਰੋਟੀ ਬਣਾਉਣ ਦੀ ਮਨਾਹੀ ਹੋਵੇ ਅਤੇ ਸਭ ਨੂੰ ਮਾਰਕੀਟ 'ਚ ਖਰੀਦਣੀ ਪਏ।

ਸੰਨ 1585 ਵਿਚ ਨੇਪਲਜ਼ Naples ਵਿਚ ਅਕਾਲ ਪੈ ਗਿਆ ਕਿਉਂਕਿ ਜ਼ਖੀਰੇਬਾਜ਼ ਅਨਾਜ ਦੀ ਸਪੇਨ ਨੂੰ ਬਰਾਮਦ ਕਰ ਰਿਹਾ ਸੀ ਅਤੇ ਸ਼ਹਿਰੀਆਂ ਨੂੰ ਚੈਸਟਨਟ ਬਿਰਛ ਦੀਆਂ ਡੋਡੀਆਂ chestnut ਅਤੇ ਦਾਲਾਂ ਦੀ ਬਣੀ ਡਬਰੋਟੀ ਖਾਣੀ ਪੈ ਰਹੀ ਸੀ। ਭੀੜ ਨੇ ਜ਼ਖੀਰਾਬਾਜ਼ ਦੇ ਘਰ ਸਾਹਵੇਂ ਨਾਅਰੇ ਮਾਰੇ । ਉਹ ਬਾਹਰ ਨਿਕਲਕੇ ਕਹਿੰਦਾ-ਤੁਸੀਂ ਵੱਟੇ ਖਾ ਲਓ। ਲੋਕਾਂ ਜ਼ਖੀਰਾਬਾਜ਼ ਕਤਲ ਕਰ ਦਿੱਤਾ ਅਤੇ ਉਹਦੀ ਲਾਸ਼ ਨੂੰ ਸ਼ਹਿਰ ਦੀਆਂ ਸੜਕਾਂ 'ਤੇ ਘੜੀਸਦੇ ਰਹੇ। ਫੇਰ ਇਹਦੇ ਟੋਟੇ ਕਰ ਦਿੱਤੇ। ਸ਼ਾਸ਼ਕ ਨੇ 77 ਬੰਦੇ ਫ਼ਾਂਸੀ ਚੜ੍ਹਾਏ ਅਤੇ 100 ਨੂੰ ਸਮੁੰਦਰੀ ਜਹਾਜ਼ਾਂ 'ਚ ਗੁਲਾਮ ਬਣਾ ਦਿੱਤਾ।



ਫ਼ਰਾਂਸੀਸੀ ਇਨਕਲਾਬ ਵੀ ਡਬਰੋਟੀ ਦੇ ਫ਼ਸਾਦ ਨਾਲ ਸ਼ੁਰੂ ਹੋਇਆ ਸੀ।

ਪੰਜਾਬੀ ਦਾ ਮੁਹਾਵਰਾ ਹੈ - ਪੂਜਾ ਦਾ ਧਾਨ ਬੰਦੇ ਨੂੰ ਕੋਹੜੀ ਕਰ ਦਿੰਦਾ ਹੈ। ਸਾਡੀਆਂ ਔਰਤਾਂ (ਮਰਦ ਨਹੀਂ) ਗੁਰਦਵਾਰੇ ਥਾਲੀਆਂ 'ਚ ਕਣਕ ਚੜ੍ਹਾਉਂਦੀਆਂ ਹਨ ਪਰ ਅਸੀਂ ਇਹਨੂੰ ਕਹਿੰਦੇ ਧਾਨ ਹੀ ਹਾਂ। ਕੀ ਕਣਕ ਦੀ ਚੜ੍ਹਤ ਚਾਵਲ ਤੋਂ ਮਗਰੋਂ ਹੋਈ ਜਾਂ ਅੰਨ ਲਈ ਪਹਿਲਾਂ ਧਾਨ ਲਫ਼ਜ਼ ਸੀ ਜਿਹੜਾ ਚਾਵਲ ਆਉਣ 'ਤੇ ਉਹਦੇ ਨਾਂਓਂ ਲੱਗ ਗਿਆ ?

ਝੋਨੇ ਦੀ ਮਾਰੂ ਫ਼ਸਲ ਵੀ ਹੁੰਦੀ ਹੈ। ਲੰਕਾ, ਫਿਲਪੀਨ, ਜਾਵਾ, ਸਮਾਟਰਾ ਦੇ ਪਹਾੜੀ ਇਲਾਕਿਆਂ ਵਿਚ,ਪਰ ਚੀਨ ਨੇ ਮਾਰੂ ਚਾਵਲ ਨੂੰ ਨਹੀਂ ਅਪਣਾਇਆ। ਜੰਗਲ ਨੂੰ ਵੱਢ-ਜਲਾ ਕੇ ਇਹਦੀ ਕਾਸ਼ਤ ਹੁੰਦੀ ਸੀ। ਇੰਝ ਤਿਆਰ ਕੀਤੀ ਭੋਇੰ ਆਪ ਹੀ ਜ਼ਰਖੇਜ਼ ਹੁੰਦੀ ਹੈ। ਪਰ ਉਸੇ ਥਾਉਂ ਮੁੜ ਮਾਰੂ ਚਾਵਲ ਲਾਉਣ ਲਈ ਦਸ ਸਾਲ ਦਾ ਫ਼ਰਕ ਪਾਉਣਾ ਪੈਂਦਾ ਹੈ। ਵੱਢ-ਜਲਾ ਕ੍ਰਿਸ਼ੀ ਦੇ ਮਹੱਤਵਪੂਰਨ ਪਰਿਣਾਮ ਨਿਕਲੇ ਹਨ। ਇਕ ਤਾਂ ਗਣ(tribes) ਮੁੱਖ ਵਸੋਂ ਦਾ ਅੰਗ ਹੋ ਜਾਂਦੇ ਹਨ ; ਦੂਸਰੇ ਵਣ-ਵਿਦਿਆ (forestry) ਦਾ ਸੰਦਰਭ ਬਣ ਜਾਂਦਾ ਹੈ। ਮਾਰੂ ਝੋਨਾ ਸਾਢੇ ਪੰਜ ਮਹੀਨੇ 'ਚ ਤਿਆਰ ਹੋ ਜਾਂਦਾ ਹੈ। ਪਰ ਜਾਲਕ (aquatic) ਝੋਨੇ ਦੀਆਂ ਤਿੰਨ ਫਸਲਾਂ ਵਾਲੀ ਕੈਦੀ ਮੁਸ਼ੱਕਤ ਨਹੀਂ ਕਰਨੀ ਪੈਂਦੀ। ਵਾਨਕ ਗੀਤ, ਨ੍ਰਿਤ, ਮੋਦ ਦੀ ਰੁਚੀ ਦਾ ਇਹੀ ਪਿਛੋਕੜ ਹੈ।

ਜਾਲਕ ਝੋਨਾ ਭਾਰਤ ਵਿਚ 2150-2000 ਪੂਰਵ ਈਸਵੀ ਵਿਚ ਵੀ ਸੀ । ਇਹ ਗਿਆਰਵੀਂ ਸਦੀ ਵਿਚ ਚੰਪਾ (ਅੰਨਮ) ਰਾਹੀਂ ਚੀਨ ਵਿਚ ਗਿਆ। ਇਹਦਾ ਇੰਨਾ ਪਸਾਰ ਅਤੇ ਵਸੋਂ ਦਾ ਇੰਨਾ ਵਾਧਾ ਹੋਇਆ ਜੋ ਸੰਨ 1380 ਵਿਚ ਦੱਖਣੀ ਚੀਨ ਦੀ ਆਬਾਦੀ ਉੱਤਰੀ ਚੀਨ ਨਾਲੋਂ ਚਾਈ ਗੁਣੀ ਹੋ ਗਈ। ਇਹਨੂੰ ਪਹਾੜੀ ਵਾਨਕ ਗਣਾਂ ਅਤੇ ਪਸ਼ੂ-ਪਾਲਨ ਨੂੰ ਬੇਦਾਅਵਾ ਦੇਣਾ ਪਿਆ; ਨਾ ਹੀ ਵਣ-ਵਿਦਿਆ ਦਾ ਮੌਕਾ ਬਣਿਆ। ਪਸ਼ੂ-ਪਾਲਨ ਦੇ ਘਾਟੇ ਕਾਰਨ ਰੇਹ ਦਾ ਬਦਲ ਮਨੁੱਖੀ ਵਿਸ਼ਟਾ, ਗਲੀਆਂ ਦੀ ਮਿੱਟੀ ਅਤੇ ਘਰੇਲੂ ਕੂੜਾ ਹੋ ਗਿਆ। Fanshen ਵਿਚ ਜ਼ਿਕਰ ਹੈ ਕਿ ਕਿਸਾਨ ਸੀਰੀ ਨੂੰ ਏਸ ਸ਼ਰਤ 'ਤੇ ਰਖੱਦਾ ਸੀ ਕਿ ਉਹ ਕਿਸਾਨ ਦਾ ਸ਼ੌਚਾਲਯ ਹੀ ਵਰਤੇਗਾ।

ਅਠਾਰਵੀਂ ਸਦੀ ਵਿਚ ਯਾਤਰੀ ਲਿਖਦਾ ਹੈ ਕਿ ਚੀਨ ਵਿਚ ਵਸੋਂ ਦੀ ਅਤਿ-ਵ੍ਰਿਧੀ ਨੇ ਬਲਦਾਂ ਅਤੇ ਇੱਜੜਾਂ ਲਈ ਥਾਂਉਂ ਨਹੀਂ ਰਹਿਣ ਦਿੱਤੀ ਕਿਉਂ ਜੁ ਘਰਾਂ ਤੋਂ ਬਚਦੀ ਜ਼ਮੀਨ ਬੰਦਿਆਂ ਦੀ ਖ਼ੁਰਾਕ ਲਈ ਵਰਤਣੀ ਹੁੰਦੀ ਹੈ। ਉਹਦੇ ਅਨੁਸਾਰ ਫਰਾਂਸ ਵਿਚ 10 ਬਲਦਾਂ ਦੇ ਪਿੱਛੇ ਚੀਨ ਵਿਚ ਇਕ ਹੈ। ਮੰਗੋਲੀਆ ਤੋਂ ਬਿਨਾਂ ਖਾਣ ਨੂੰ ਨਿਰਾ ਗੋਸ਼ਤ ਕਿਧਰੇ ਨਹੀਂ ਦਿਸਦਾ ਸੀ। ਇਸੇ ਸ਼ਤਾਬਦੀ ਦੇ ਦੂਜੇ ਅੱਧ ਵਿਚ ਵਸੋਂ ਦੀ ਵ੍ਰਿਧੀ ਨੇ ਉੱਤਰੀ ਚੀਨ ਨੂੰ ਮੱਕੀ ਅਪਣਾਉਣ ਲਈ ਪ੍ਰੇਰਿਆ ਜਿਸ ਨੇ ਜਵਾਰ, ਸੌਰਗਮ (sorghum) ਨਾਲ ਰਲਕੇ ਦੱਖਣੀ ਅਤੇ ਉੱਤਰੀ ਚੀਨ ਦੀ ਆਬਾਦੀ ਦਾ ਤਵਾਜ਼ਨ ਬਣਾ ਦਿੱਤਾ।

ਮੱਕੀ ਦੀ ਖ਼ੂਬੀ ਹੈ ਕਿ ਇਕ ਦਾਨਾ ਬੀਜਕੇ 80 ਦਾਣੇ ਮਿਲ ਜਾਂਦੇ ਹਨ। ਇਹਦੀ ਪ੍ਰਤੀ ਹੈਕਟਰ 5-6 ਕੁਇੰਟਲ ਦੀ ਪੈਦਾਵਾਰ ਕਣਕ ਨਾਲ ਜਾ ਰਲਦੀ ਹੈ। ਇਹ ਦੋ ਮਹੀਨੇ 'ਚ ਪੱਕ ਜਾਂਦੀ ਹੈ। ਕਣਕ ਨੂੰ ਛੇ ਲੱਗ ਜਾਂਦੇ ਹਨ। ਮੱਕੀ 18ਵੀਂ ਸਦੀ ਵਿਚ ਫਰਾਂਸ, ਦੂਜੇ ਪਾਸੇ ਚੀਨ ਵਿਚ ਬਹੁਤੀ ਪ੍ਰਚਲਤ ਨਹੀਂ ਸੀ। ਇਸ ਕਰਕੇ ਬਾਬੇ ਨਾਨਕ ਨੇ ਤਾਂ ਕੀ ਗੁਰੂ ਗੋਬਿੰਦ ਸਿੰਘ ਨੇ ਵੀ 'ਮੱਕੀ ਦੀ ਰੋਟੀ ਤੇ ਸਾਗ' ਨਹੀਂ ਖਾਧਾ ਹੋਣਾ, ਜਿਸ ਨੂੰ ਪੰਜਾਬੀ ਕਲਚਰ ਦਾ ਅੰਗ ਮੰਨਿਆ ਜਾਂਦਾ ਹੈ। ਪਰੰਪਰਾ ਬਣਨ ਨੂੰ ਦੇਰ ਨਹੀਂ ਲੱਗਦੀ।

ਯੌਰਪ ਨੂੰ ਉੱਨ, ਕਪਾਹ, ਰੇਸ਼ਮ ਦੀ ਥੁੜ ਸੀ; ਚੀਨ ਨੂੰ ਕਪਾਹ ਦੀ (ਕਿਉਂ ਜੁ ਸਣ ਜੇਹੇ ਬਨਾਸਪਤੀ ਰੇਸ਼ੇ ਸੁਲੱਭ ਸਨ); ਹਿੰਦ, ਈਰਾਨ, ਤੁਰਕੀ ਨੂੰ ਹਲਕੀ ਉੱਨ ਦੀ; ਅਫ਼ਰੀਕਾ ਨੂੰ ਹਰ ਕਿਸਮ ਦੇ ਕੱਪੜੇ ਦੀ, ਜੋ ਇਹਦੇ ਵੱਟੇ ਸੋਨਾ, ਗ਼ੁਲਾਮ ਦੇ ਦਿੰਦਾ ਸੀ।

ਹਿੰਦ ਤੋਂ ਕਪਾਹ ਦਸਵੀਂ ਸਦੀ ਵਿਚ ਅਰਬਾਂ ਰਾਹੀਂ ਭੂਮੱਧ ਸਾਗਰ ਦੇ ਦੇਸ਼ਾਂ ਵਿਚ ਪਹੁੰਚ ਗਈ। ਇਹ ਚੀਨ ਵਿਚ 12ਵੀਂ ਸਦੀ 'ਚ ਗਈ ਅਤੇ ਮੁਹਾਵਰੇ ਦੇ 'ਜੰਗਲ ਦੀ ਅੱਗ' ਵਾਂਗੂ ਫੈਲ ਗਈ।

ਊਰਜਾ ਦੇ ਮੂਲ ਦੇ ਘਾਟੇ ਦਾ ਅਨੁਭਵ ਕੋਈ ਤਿੰਨ ਸੌ ਸਾਲ ਤੋਂ ਹੋ ਰਿਹਾ ਹੈ। ਸੱਲੀ (Sully 1560-1641) ਲੱਕੜ ਦੀ ਕਿੱਲਤ ਬਾਰੇ ਕਹਿੰਦਾ ਹੈ- 'ਜੀਵਨ ਨਿਰਵਾਹ ਕਰਨ ਲਈ ਜਿਹੜੀਆਂ ਵਸਤਾਂ ਦੀ ਲੋੜ ਹੈ ਉਹਨਾਂ ਦਾ ਮੁੱਲ ਵਧਦਾ ਜਾਣਾ ਹੈ ਜਿਸ ਦੀ ਜ਼ਿੰਮੇਦਾਰੀ ਬਾਲਣ ਦੀ ਵਧ ਰਹੀ ਕਿੱਲਤ 'ਤੇ ਆਉਣੀ ਹੈ।'

ਚੀਨੀ ਦੀ ਸਾਧਾਰਨ ਪਲੇਟ (Plate) ਐਂਟਵਰਪ (Antwerp) ਵਿਚ 1538 'ਚ ਵਿਖਾਈ ਦੇਣ ਲੱਗੀ, 1653 ਵਿਚ ਡੂੰਘੀ ਪਲੇਟ।

ਉਨੀਵੀਂ ਸਦੀ ਵਿਚ ਜਰਮਨ ਗ੍ਰਾਮੀਣ ਇਲਾਕਿਆਂ ਵਿਚ ਲੱਕੜ ਦੀਆਂ ਪਲੇਟਾਂ ਹੁੰਦੀਆਂ ਸਨ। ਸ਼ੀਸ਼ੇ ਵਾਲੀ ਖਿੜਕੀ ਵੈਨਿਸ Venice ਵਿਚ 16ਵੀਂ ਸਦੀ 'ਚ ਸ਼ੁਰੂ ਹੋਈ। ਜੇ ਵੈਨਿਸ ਨੂੰ ਵੀਨੱਸ ਪੜ੍ਹਿਆ ਜਾਵੇ ਤਾਂ ਇਹਨੇ ਰੂਪ ਦੀ ਦੇਵੀ ਹੋ ਜਾਣਾ ਹੈ।

ਸਾਡੀ 1735 ਦੀ ਜਨਮਸਾਖੀ ਚਿਤ੍ਰਾਵਲੀ ਵਿਚ ਰੌਸ਼ਨਦਾਨਾਂ ਵਿਚ ਡੱਕੇ ਫਸਾਏ ਹੋਏ ਹਨ। ਇੰਝ ਵੈਨਿਸ ਵਿਚ ਚਮਚਾ, ਛੁਰੀ ਅਤੇ ਕਾਂਟੇ ਦੀ ਵਰਤੋਂ ਸ਼ੁਰੂ ਹੋਈ। ਆਰੰਭ ਵਿਚ ਭਾਨੀਮਾਰ ਕਾਂਟੇ ਨਾਲ ਖਾਣ ਵਾਲੇ ਨੂੰ ਸਲੰਘ-ਖ਼ਾਰ ਕਹਿੰਦੇ ਸੀ। ਸੋਲ੍ਹਵੀਂ ਸਦੀ ਵਿਚ ਹੀ ਭੋਜਸ਼ਾਲਾ ਦਾ ਮੁੱਢ ਬੱਝਿਆ, ਪਹਿਲਾਂ ਭੂਮੀਹਾਰ ਰਸੋਈ ਵਿਚ ਹੀ ਰੋਟੀ ਖਾ ਲੈਂਦੇ ਸੀ।

ਮਾਨਵਵਾਦੀ ਡੱਚ ਵਿਦਵਾਨ ਇਰੈਸਮੱਸ (Erasmus 1466-1536) ਰੁਮਾਲ ਨਾਲ ਨੱਕ ਸਿਣਕਣ ਦੀ ਸਿਫ਼ਾਰਸ਼ ਕਰਦਾ ਹੈ। ਗੰਵਾਰ ਇਹ ਕੰਮ ਟੋਪੀ ਜਾਂ ਬਾਜ਼ੂ 'ਤੇ ਕਰ ਦਿੰਦੇ ਹਨ। ਪੇਸਟਰੀ (Pastry) ਬਣਾਉਣ ਵਾਲੇ ਆਪਣੀ ਕੂਹਣੀ 'ਤੇ; ਅਤੇ ਹੱਥ ਨਾਲ ਆਪਣੇ ਗਾਊਨ (Gown) 'ਤੇ ਸੀਂਢ ਕੱਢ ਮਾਰਨਾ ਬਹੁਤ ਸਭਯ ਨਹੀਂ।

ਚੀਨੀਆਂ ਨੂੰ ਦੁੱਧ, ਪਨੀਰ, ਮੱਖਣ ਨਹੀਂ ਸੁਖਾਂਦਾ। ਭੂਮੱਧ ਸਾਗਰ ਦੇਸ਼ 'ਚ ਖਿਆਲ ਸੀ ਕਿ ਮੱਖਣ ਖਾਣ ਨਾਲ ਕੋਹੜ ਹੋ ਜਾਂਦਾ ਹੈ।

ਚੀਨ, ਜਪਾਨ, ਹਿੰਦ ਵਿਚ ਅੰਡਿਆਂ ਦੀ ਕੋਈ ਖਾਸ ਵਰਤੋਂ ਨਹੀਂ ਸੀ।

ਸੰਨ 1920 ਵਿਚ **ਅਕਾਲੀ** ਅਖ਼ਬਾਰ ਲਿਖਦਾ ਹੈ ਕਿ ਪਿੰਡ ਵਿਚ ਇਕ ਅੱਧੇ ਘਰ ਸੀਖਾਂ ਦੀ ਡੱਬੀ ਹੁੰਦੀ ਹੈ ਅਤੇ ਲੋਕ ਸਵੇਰੇ ਸਵੇਰੇ ਉੱਥੋਂ ਅੱਗ ਮੰਗਣ ਤੁਰੇ ਹੁੰਦੇ ਹਨ।

ਪੀਤ(drink) ਨਸ਼ੇ ਨਾਲ ਖਾਦਯ ਵੀ ਹੈ। ਗ਼ਰੀਬ ਪੋਲੈਂਡ ਅਨਾਜ ਤੋਂ ਕੱਢੀ ਸ਼ਰਾਬ ਬਹੁਤ ਪੀਂਦਾ ਸੀ। ਦੂਸਰੇ ਦੇਸ਼ ਮਜ਼ਾਕ ਕਰਦੇ ਸੀ ਕਿ ਇਹ ਅਨਾਜ ਖਾਂਦਾ, ਨਾਲੇ ਪੀਂਦਾ। ਤੰਬਾਕੂ ਨਾ ਪੀਤ ਹੈ ਨਾ ਖਾਦਯ। ਕਈਆਂ ਦਾ ਖ਼ਿਆਲ ਹੈ ਕਿ ਮਤਵਾਲੇਪਨ 'ਚ ਦੂਸਰੇ ਜਗਤ ਨਾਲ ਸੰਚਾਰ ਬਣ ਜਾਂਦਾ ਹੈ।

ਬੀਅਰ ਦੂਸਰੇ ਸਹਿਸਾਲ ਪੂਰਵ ਈਸਾ ਤਾਈਂ ਬਾਬਲ ਸਾਮਰਾਜ (ਇਰਾਕ), ਮਿਸਰ, ਚੀਨ ਵਿਚ ਪ੍ਰਚਲਤ ਸੀ। ਇਹ ਰੋਮਨ ਸਾਮਰਾਜ ਨੂੰ ਪਸੰਦ ਨਹੀਂ ਸੀ। ਸ਼ਾਰਲੀਮਾਨ (Charlemagne 742-814) ਸਮੇਂ ਸਾਰੇ ਯੌਰਪ ਦੀ ਪੀਤ ਸੀ।

ਬੀਅਰ ਦਾ ਦੇਸ਼ ਵਾਈਨ ਦੇ ਮੁਲਕ ਤੋਂ ਅੱਡ ਦਾ ਹੁੰਦਾ ਹੈ।

ਬਰਾਂਡੀ ਨੂੰ 'ਆਬ-ਇ-ਹਿਆਤ' ਕਹਿੰਦੇ ਸੀ। ਪਹਿਲਾਂ ਪਹਿਲਾਂ ਹਰ ਨਸ਼ੇ ਦਾ ਇੰਝ ਗੁੱਡਾ ਬੰਨ੍ਹਿਆ ਜਾਂਦਾ ਹੈ ਕਿ ਇਹਨੂੰ ਹਰ ਬੀਮਾਰੀ ਦਾ ਇਲਾਜ ਅਤੇ ਹਰ ਇਕ ਸ਼ਕਤੀ ਦਾ ਸੋਮਾ ਕਿਹਾ ਜਾਂਦਾ ਹੈ। ਫਰਾਂਸੀਸੀ ਬਾਦਸ਼ਾਹ ਚਾਰਲਸ ਭੈੜਾ Charles the Bad ਸਨ 1387 ਵਿਚ ਬਰਾਂਡੀ-ਭਿੱਜੀ ਚਾਦਰ 'ਚ ਲਿਪਟਿਆ ਸੀ ਕਿ ਮੂਰਖ ਚਾਕਰ ਲੈਂਪ ਨੇੜੇ ਲੈ ਆਇਆ, ਜੋ ਬਾਦਸ਼ਾਹ ਜਾਂਦਾ ਲੱਗਿਆ। ਅਠਾਰਵੀਂ ਸਦੀ 'ਚ ਸਮਝਿਆ ਜਾਂਦਾ ਸੀ ਕਿ ਬਰਾਂਡੀ ਜੰਗ ਵਿਚ ਸਿਪਾਹੀਆਂ ਨੂੰ ਵਰਤਾਉਣੀ ਚਾਹੀਦੀ ਹੈ। ਆਰੰਭ ਵਿਚ ਬਰਾਂਡੀ ਜੰਗੀ ਉਦਯੋਗ ਸੀ।

ਚਾਕੋਲੇਟ ਮੈਕਸੀਕੋ ਤੋਂ ਆਇਆ; ਚਾਹ ਚੀਨ ਤੋਂ ਆਈ ; ਕਾਫ਼ੀ ਈਥੀਓਪੀਆ-ਅਰਬ ਤੋਂ ਆਈ। ਇਹਨੂੰ 'ਖੁਸਰਿਆਂ ਦਾ ਪੀਤ' ਵੀ ਕਿਹਾ ਜਾਂਦਾ ਸੀ। ਉਸਮਾਨੀ (ਤੁਰਕੀ) ਸਾਮਰਾਜ ਵਿਚ ਇਹਦੀ ਵਾਰ ਵਾਰ ਮਨਾਹੀ ਫੇਰ ਆਗਯਾ ਹੁੰਦੀ ਰਹੀ।



ਸਨ 1492 ਵਿਚ ਕੋਲੰਬਸ ਨੇ ਕਿਊਬਾ-ਵਾਸੀ ਤੰਬਾਕੂ ਦੇ ਪੱਤੇ ਲਪੇਟਕੇ ਇਹਨੂੰ ਕਸ਼ ਲਾਉਂਦੇ ਵੇਖੇ। ਪਹਿਲਾਂ ਇਹਨੂੰ ਪਾਈਪ 'ਚ ਰੱਖਕੇ ਸੁਲਗਾਉਂਦੇ ਸੀ। ਫੇਰ ਸਿਗਾਰ ਆਏ, ਸਿਗਾਰ ਦਾ ਲਘੂ ਸਿਗਰਟ ਹੈ ਜਿਹੜੀ ਨਪੋਲੀਅਨ ਦੀ ਲਾਮ ਸਮੇਂ ਸਪੇਨ ਤੋਂ ਬਾਹਰ ਰੋਮਾਂਟਿਕ ਯੁੱਗ ਵਿਚ ਲੋਕਪ੍ਰਿਯ ਹੋ ਗਈ। ਇੰਗਲੈਂਡ ਵਿਚ 1604 ਵਿਚ ਤੰਬਾਕੂ ਦੀ ਮਨਾਹੀ ਹੋਈ, ਜਪਾਨ ਵਿਚ 1607-09 ਵਿਚ; ਤੁਰਕ ਸਾਮਰਾਜ ਵਿਚ 1611 ਵਿਚ; ਮੁਗ਼ਲ ਸ਼ਹਿਨਸ਼ਾਹਤ ਵਿਚ 1617 ਵਿਚ, ਰੂਸ ਵਿਚ 1634 ਵਿਚ; ਚੀਨ 'ਚ 1642 ਵਿਚ। ਅਠਾਰਵੀਂ ਸਦੀ ਦੇ ਅੰਤ ਵਿਚ ਚੀਨ ਵਿਚ ਹਰ ਬੱਚਾ ਬੁੱਢਾ ਤੰਬਾਕੂ-ਨੋਸ਼ੀ ਕਰਦਾ ਸੀ। ਆਦਤ ਪੈਣ ਨੂੰ ਦੇਰ ਨਹੀਂ ਲਗਦੀ। ਭਾਰਤ ਵਿਚ ਵੀ 18ਵੀਂ ਸਦੀ ਵਿਚ ਇਹਦਾ ਦੌਰ ਦੌਰਾ ਹੋਇਆ। ਇੰਝ ਧਾਰਮਿਕ ਆਦੇਸ਼ ਤੋਂ ਇਲਾਵਾ ਸਿੱਖਾਂ ਦੀ ਤੰਬਾਕੂ-ਦੁਸ਼ਮਣੀ ਇਹਦਾ ਪਿਛੋਕੜ ਵੀ ਹੈ।

ਸਨ 1492 ਵਿਚ ਕੋਲੰਬਸ ਵੱਲੋਂ ਅਮਰੀਕਾ ਪਹੁੰਚਣ 'ਤੇ ਲੰਬੇ ਪੈਂਡੇ ਦਾ ਵਪਾਰ, ਖੁਸ਼ਕੀ ਆਵਾਜਾਈ ਦੀ ਥਾਂ ਸਾਗਰ-ਚਾਰੀ ਹੋ ਗਿਆ। ਚੌਧਵੀਂ ਸਦੀ ਵਿਚ ਚੀਨੀ ਮੁਸਲਮਾਨ ਹੀਜੜੇ ਸਾਗਰਪਤੀ ਚੈਂਗ ਹਿਓ ਦੇ ਜਹਾਜ਼ ਈਰਾਨੀ ਬੰਦਰਗਾਹ ਹਾਰਮੁਜ਼ (Harmuz) ਤਕ ਪਹੁੰਚਦੇ ਰਹੇ। ਉਹਦੇ 27 ਹਜ਼ਾਰ ਮੱਲਾਹਾਂ, 48 ਜੰਕਾਂ ਨੇ (ਚੀਨੀ ਬਣਤਰ ਦੇ ਜਹਾਜ਼) 1408-11 ਵਿਚ ਲੰਕਾ ਫਤਿਹ ਕਰ ਲਈ ਅਤੇ 1432 ਵਿਚ ਫੇਰ ਹਾਰਮੁਜ਼ ਪੁੱਜਿਆ। ਇਹਦੇ ਮਗਰੋਂ ਪਤਾ ਨਹੀਂ ਕਿਉਂ ਚੀਨ ਸਾਗਰ-ਮੁਖੀ ਨਾ ਰਿਹਾ। ਨਾਨਕਿੰਗ ਬੰਦਰਗਾਹ ਜਿਹੀ ਰਾਜਧਾਨੀ ਖੁਸ਼ਕੀ 'ਚ ਘਿਰੇ ਪੀਕਿੰਗ 'ਚ ਚਲੀ ਗਈ। ਵਪਾਰਕ ਸਾਮਰਾਜ (Commercial empire) ਲਈ ਰਾਜਧਾਨੀ ਦਾ ਬੰਦਰਗਾਹ ਹੋਣਾ ਜ਼ਰੂਰੀ ਹੈ ਜਿਵੇਂ ਲਿਜ਼ਬਨ, ਵੈਨਿਸ, ਜਨੋਆ, ਐਂਟਵਰਪ, ਐਮਸਟਰਡੈਮ, ਲੰਡਨ। ਪੈਰਿਸ ਫਰਾਂਸੀਸੀ ਵਪਾਰਕ ਸਾਮਰਾਜ ਦੀ ਉਸਾਰੀ 'ਚ ਸਹਾਈ ਨਾ ਹੋ ਸਕਿਆ। ਇੰਝ ਚੀਨ ਨੇ ਉਦਯੋਗੀ ਸਰਮਾਇਦਾਰੀ ਦਾ ਮੌਕਾ ਗੁਆ ਲਿਆ।

ਵਾਸਕੋਡੇ ਗਾਮਾ ਦੇ 1498 ਵਿਚ ਹਿੰਦੁਸਤਾਨ ਆਉਣ ਦਾ ਮਤਲਬ ਸੀ ਕਿ ਮੁਗ਼ਲ ਸਲਤਨਤ ਦੀ ਬੁਨਿਆਦ ਤੋਂ ਪਹਿਲਾਂ ਹੀ ਇਹਦਾ ਉਦਯੋਗੀ ਭਵਿੱਖ ਖ਼ਤਮ ਹੋ ਗਿਆ ਸੀ। ਸਿੱਖ ਧਰਮ ਦਾ ਵਿਸ਼ਵ ਵਿਆਪੀ ਹੋਣ ਦਾ ਅਵਸਰ ਵੀ ਜਾਂਦਾ ਰਿਹਾ। ਔਰੰਗਜ਼ੇਬ ਸਮੇਂ ਪੁਰਤਗਾਲੀ ਭਾਰਤੀ ਜਹਾਜ਼ਾਂ 'ਚ ਮੱਕੇ ਨੂੰ ਜਾਂਦੇ ਹਾਜੀਆਂ ਤੋਂ ਟੈਕਸ ਉਗਰਾਹੁੰਦੇ ਸਨ- ਆਪਣੀ ਸਾਗਰਚਾਰੀ ਚੜ੍ਹਤ ਕਰਕੇ। ਔਰੰਗਜ਼ੇਬ ਚੁਸਤ ਚਾਲਾਕ ਜ਼ਰੂਰ ਸੀ ਪਰ ਦੂਰ-ਅੰਦੇਸ਼ ਨਹੀਂ ਸੀ।

ਪਲਾਸੀ ਦੀ ਲੜਾਈ (1757) ਨਾਲ ਭਾਰਤ ਦੇ ਦੁਖਾਂਤ, ਅਤੇ ਬਰਤਾਨੀਆ ਦੀ ਵਪਾਰਕ ਚੜ੍ਹਤ ਦੇ ਉਦਯੋਗੀ ਚੜ੍ਹਤ 'ਚ ਬਦਲਣ ਨਾਲ, ਵਿਸ਼ਵ ਇਤਿਹਾਸ ਦਾ ਨਵਾਂ ਦੌਰ ਸ਼ੁਰੂ ਹੁੰਦਾ ਹੈ।

ਅੱਜ ਤਾਈਂ ਮਨੁੱਖੀ ਇਤਿਹਾਸ ਕਾਬਲ-ਇ- ਦੀਦ ਪ੍ਰਾਪਤੀਆਂ ਅਤੇ ਡੂੰਘੇ ਦੁੱਖ ਦਾ ਹੈ। 1780 ਤੋਂ ਮਗਰੋਂ ਵੀ ਪੈਰਿਸ ਵਿਚ ਹਰ ਸਾਲ 20 ਹਜ਼ਾਰ ਬੰਦੇ ਮਰਦੇ, ਇਹਨਾਂ 'ਚੋਂ 4 ਹਜ਼ਾਰ ਦਰਿਦ੍ਰ ਆਸ਼ਰਮ 'ਚ ਦਮ ਤੋੜਦੇ ਸੀ। ਮੁਰਦੇ ਨੂੰ ਬੋਰੀ 'ਚ ਪਾ ਕੇ ਮੰਗਤਿਆਂ ਦੀਆਂ ਕਬਰਾਂ 'ਚ ਸੁੱਟਕੇ ਉੱਤੇ ਚੂਨਾ (quick lime) ਪਾ ਦਿੰਦੇ; ਰੇੜ੍ਹੀ 'ਚ ਪਾ ਕੇ ਲਿਜਾਂਦੇ ਸੀ। ਗਾਰੇ ਨਾਲ ਲਿਬੜਿਆ ਪਾਦਰੀ, ਘੰਟੀ ਅਤੇ ਕਰਾਸ (ਈਸਾਈ ਚਿੰਨ੍ਹ) ਦਾ ਮਾਤਮੀ ਜਲੂਸ ਹੁੰਦਾ। ਦਰਿਦ੍ਰ ਆਸ਼੍ਰਮ ਵਿਚ ਪੰਜ ਤੋਂ ਛੇ ਹਜ਼ਾਰ ਰੋਗੀਆਂ ਲਈ 1200 ਮੰਜੇ ਸਨ। ਨਵੇਂ ਆਉਣ ਵਾਲੇ ਦਰਿਦ੍ਰ ਨੂੰ ਮਰਨ ਵਾਲੇ ਜਾਂ ਕਿਸੇ ਮ੍ਰਿਤਕ ਨਾਲ ਪਾ ਦਿੱਤਾ ਜਾਂਦਾ।

ਕੋਈ 30 ਹਜ਼ਾਰ ਜਨਮ ਹੁੰਦੇ, ਜਿਹਨਾਂ 'ਚੋਂ ਸੱਤ ਤੋਂ ਅੱਠ ਹਜ਼ਾਰ ਨਿਆਣੇ ਸੜਕਾਂ 'ਤੇ ਸੁੱਟੇ ਹੁੰਦੇ ਸਨ। ਦਰਿਦ੍ਰ ਆਸ਼੍ਰਮ ਦਾ ਕੰਮ ਇਹਨਾਂ ਨਿਆਣਿਆਂ ਨੂੰ ਸੰਭਾਲਣਾ ਸੀ। ਭਾਰਕ ਤਿੰਨ ਨਿਆਣੇ ਡੱਬੇ 'ਚ ਪਾ ਕੇ ਤੁਰ ਪੈਂਦਾ। ਰਾਹ 'ਚ ਡੱਬਾ ਖੋਲਕੇ ਵੇਖਦਾ ਤਾਂ ਤਿੰਨਾਂ 'ਚੋਂ ਇਕ ਜ਼ਰੂਰ ਮਰਿਆ ਹੁੰਦਾ ਸੀ। ਉਹ ਮਰੇ ਨੂੰ ਸੁੱਟਕੇ ਆਪਣਾ ਸਫ਼ਰ ਮੁਕਾਉਣ ਦੀ ਕਰਦਾ। ਮੁੜ ਇਸੇ ਕੰਮ ਦੇ ਅਗਲੇ ਗੇੜੇ ਨੂੰ ਤੁਰ ਪੈਂਦਾ। ਇਹ ਤਾਂ ਉਹਦੀ ਰੋਜ਼ਗਾਰ ਸੀ। ਬਹੁਤ ਸਾਰੇ ਸੁੱਟੇ ਨਿਆਣੇ ਪੈਰਿਸ ਦੇ ਆਸੇ ਪਾਸੇ ਤੋਂ ਆਏ ਹੁੰਦੇ ਸੀ। ਕੀ ਅਲੌਕਿਕ ਪਰਵਾਸੀ ਸਨ।

II

ਹਰ ਸਮਾਜ ਨੂੰ ਪੂੰਜੀ ਨਿਵੇਸ਼ (invest) ਕਰਨ ਲਈ ਸਮ-ਸੰਚਯਨ (accumulatio ਦੀ ਲੋੜ ਹੁੰਦੀ ਹੈ। ਪਰੰਪਰਾ ਦੇ ਕ੍ਰਿਸ਼ੀ ਨਿਰਭਰ ਸਮਾਜ ਨੇ ਤਾਂ ਜੋ ਖੱਟ ਲਿਆ ਉਹ ਖਾ ਲੈਣਾ ਹੁੰਦਾ ਇੰਗਲੈਂਡ (1688) ਦੀ ਸ਼੍ਰੇਣੀ-ਸਰਚਨਾ (hierarchy) ਨੂੰ 15ਵੀਂ-16ਵੀਂ ਸਦੀ ਦੇ ਜਰਮਨ ਸ਼ ਬਰਾਬਰ ਮੰਨਕੇ ਇਹਦੀ ਰਾਸ਼ਟਰੀ ਆਮਦਨੀ ਦਾ ਅਨੁਮਾਨ ਲਾਇਆ ਗਿਆ ਹੈ। ਪੰਜ ਫ਼ੀਸਦੀ ਖ (elite) ਦੇ ਹਿੱਸੇ 25 ਫ਼ੀਸਦੀ ਰਾਸ਼ਟਰੀ ਆਮਦਨੀ ਆਉਂਦੀ ਸੀ; ਬਾਕੀ ਦੀ 95 ਫ਼ੀਸਦੀ ਵਸੋਂ ਲ 75 ਫ਼ੀਸਦੀ ਰਹਿ ਜਾਂਦੀ ਹੈ। ਇੰਝ 95 ਫ਼ੀਸਦੀ ਵਸੋਂ ਦੀ ਜੀਅ-ਪ੍ਰਤੀ ਆਮਦਨੀ ਕੌਮੀ ਔਸਤ ਨ ਘਟ ਜਾਂਦੀ ਹੈ। ਇਸ ਤਰ੍ਹਾਂ 100/100-75/95= ਜੀਅ -ਪ੍ਰਤੀ ਸਮਾਜਕ ਸ਼ੋਸ਼ਨ ਦਾ ਕੁੱਲ ਹੈ।

ਉਪਰੋਕਤ ਵਿਚ ਦੋ ਪਰਿਵਰਤਨਹਾਰ (variable) ਹਨ। ਯੌਰਪ ਦੀ 1500-17 ਵਿਚ ਵਸੋਂ ਦੀ ਵ੍ਰਿਧੀ ਦੀ ਦਰ 0.17% ਸਾਲਾਨਾ ਸੀ; 1750 ਤੋਂ 2000 ਵਿਚ 0.95%। ਦੀਰਘਕਾਲੀ ਵ੍ਰਿਧੀ 0.2 ਜਾਂ 0.3 ਫ਼ੀਸਦੀ ਬਣਦੀ ਹੈ।

ਸਿੱਟੇ ਵਜੋਂ ਪੂਰਵ 1750 ਯੌਰਪੀ ਸਰਮਾਏ ਦਾ ਪੁਨਰ ਨਿਰਮਾਣ ਮਾਮੂਲੀ ਸੀ।

ਕਿਸੇ ਨੇ 1774 ਦੇ ਤਿੰਨ ਅਮਰੀਕੀ ਸ਼ਹਿਰਾਂ ਵਿਚ ਅਸਾਸਾ (capital owned) ਰਾਸ਼ਟਰੀ ਆਮਦਨੀ ਦੇ ਅਨੁਪਾਤ ਦੀ ਜਾਂਚ ਕੀਤੀ ਸੀ ਜਿਹੜਾ 4 ਨਿਕਲਿਆ। ਸੰਨ 1930 ਅੰਗਰੇਜ਼ੀ ਅਰਥ ਵਿਗਿਆਨੀ ਕੀਨਜ਼ (Keynes) ਵੀ ਇਹੀ ਫ਼ਾਰਮੂਲਾ ਵਰਤਦਾ ਹੈ। ਅਸਾਸਾ ਰਾਸ਼ਟਰੀ ਆਮਦਨੀ।

ਮਹੱਤਵਪੂਰਨ ਗੱਲ ਹੈ ਕਿ ਵਰਤਮਾਨ ਉੱਤੇ ਭੂਤ ਦੀ ਜਕੜ ਢਿੱਲੀ ਕਰਨ ਲਈ ਲਾਉਣਾ ਪੈਂਦਾ ਹੈ।

ਖੇਤੀ ਦੀ ਸੀਮਾ ਸਪਲਾਈ ਦੀ ਹੁੰਦੀ ਹੈ; ਉਦਯੋਗ ਦੀ ਸੀਮਾ ਡੀਮਾਂਡ(ਖਪਤ) ਦੀ ਹੁ ਹੈ।

ਫ਼ਰਾਂਸੀਸੀ ਇਤਿਹਾਸਕਾਰ ਮੀਸ਼ਲੇ (Michalet 1789-1874) ਅਨੁਸਾਰ ਸਨਅਤੀ ਇਨਕਲਾਬ ਨੇ ਖਪਤ ਵਿਚ ਕ੍ਰਾਂਤੀ ਲਿਆ ਦਿੱਤੀ।

ਕ੍ਰਿਸ਼ਕ ਸਮਾਜ ਵਿਚ ਇਕੋ ਇਕ ਅਚੱਲ ਸਰਮਾਇਆ ((fixed capital) ਜ਼ਮੀਨ ਹੁ ਹੈ। ਇਸੇ 'ਤੇ ਮਿਹਨਤ ਦਾ ਜ਼ੋਰ ਤਾਣ ਲਗਦਾ ਰਹਿੰਦਾ ਹੈ; ਧੰਨਾ ਰੱਬ ਕੋਲੋਂ 'ਸੱਤ ਸੀ ਕਾ'(ਸੱਤ ਵ ਵਾਹੀ) ਜ਼ਮੀਨ 'ਚ ਪੈਦਾ ਹੋਇਆ ਅਨਾਜ ਮੰਗਦਾ ਹੈ। ਦੱਖਣੀ ਫਰਾਂਸ ਵਿਚ 14 ਵਾਰੀ ਜ਼ਮੀ ਵਾਹੁਣ ਦਾ ਜ਼ਿਕਰ ਹੈ।

ਉਦਯੋਗੀ ਸਰਮਾਇਆ (industrial capital) ਅਚੱਲ ਸਰਮਾਏ ਵਿਚ ਭਾਰੀ ਤਬਦੀ ਲਿਆਉਂਦਾ ਹੈ।

ਮਹੱਤਵਪੂਰਨ ਗੱਲ ਹੈ ਕਿ ਉਦਯੋਗੀ ਕ੍ਰਾਂਤੀ ਤਾਂ ਕ੍ਰਿਸ਼ਕ ਕ੍ਰਾਂਤੀ ਦੇ ਨਾਲ ਨਾਲ ਆਉ ਹੈ। ਜਿਸ ਮੁਲਕ 'ਚ ਕ੍ਰਿਸ਼ਕ ਕ੍ਰਾਂਤੀ ਨੂੰ ਦੇਰ ਲੱਗ ਗਈ ਉਹ ਉਦਯੋਗੀ ਕ੍ਰਾਂਤੀ ਵਿਚ ਵੀ ਪਿੱਛੇ ਗਿਆ। ਕ੍ਰਿਸ਼ਕ ਕ੍ਰਾਂਤੀ ਦਾ ਮੁੱਢ ਫਸਲੀ ਚੱਕਰ (rotation of crops) ਨਾਲ ਸ਼ੁਰੂ ਹੋਇਆ; ਇਹਨੂੰ ਖ਼ਤਮ ਕਰਕੇ ਅਨਾਜ-ਚਾਰੇ ਦਾ ਚੱਕਰ ਚੱਲਿਆ। ਚਾਰੇ ਦੀ ਮਹੱਤਤਾ ਦਾ ਇਥੋਂ ਪ ਲਗਦਾ ਹੈ ਕਿ ਬਰਸੀਮ ਅਤੇ ਲੂਸਨ ਯੌਰਪੀ ਸ਼ਬਦ ਹਨ (ਬਰਸੀਮ ਮਿਸਰ ਦੀ ਉਪਜ ਹੈ, ਲੂ ਪੁਰਤਗਾਲ ਦੀ; ਦੋਵੇਂ ਚਾਰੇ ਸਾਨੂੰ ਅੰਗਰੇਜ਼ ਨੇ ਦਿੱਤੇ।

ਫ਼ਰਾਂਸ ਵਿਚ ਕ੍ਰਿਸ਼ਕ ਸੁਧਾਰ ਦੀ ਕਿਤਾਬ 1564 ਵਿਚ ਛਪੀ ਜਿਸਦੇ 1702 ਤੋੜੀ 1 ਸੰਸਕਰਨ ਛਪੇ ਸਨ, ਅਰਥਾਤ ਹਰ ਪੰਦਰਾਂ ਮਹੀਨੇ ਮਗਰੋਂ ਨਵਾਂ ਸੰਸਕਰਨ। ਕ੍ਰਿਸ਼ਕ ਕ੍ਰਾਂਤੀ ਯੌਰ ਵਿਆਪੀ ਦ੍ਰਿਸ਼ਟਮਾਨ (phenomenon) ਸੀ ਅਤੇ ਅੰਗਰੇਜ਼ੀ ਸਨਅਤੀ ਇਨਕਲਾਬ ਯੌਰਪੀ ਵਿਕ ਦਾ ਸਿਖਰ ਸੀ।

ਵੈਨਿਸ (Venice) ਮੁੱਢਲੀ 15ਵੀਂ ਸਦੀ ਵਿਚ ਹੀ ਕ੍ਰਿਸ਼ਕ ਸ਼ਕਤੀ ਸੀ।



ਫ਼ਸਲਾਂ ਦੀ ਵਿਸ਼ੇਸ਼ਕਾਰੀ (specialization) ਸਰਮਾਏਦਾਰੀ ਉੱਦਮ (enterprise) ਦਾ ਰੁਝਾਨ ਸੀ ਜਿਸਨੂੰ ਘਰੇਲੂ ਅਤੇ ਵਿਦੇਸ਼ੀ ਮੰਡੀ ਦਾ ਸਮਰਥਨ ਸੀ। ਮੰਡੀ ਨੇ ਉਤਪਾਦਕਤਾ (productivity) ਨੂੰ ਸ਼ਹਿ ਦਿੱਤੀ।

ਹੰਗਰੀ ਖੇਤੀ ਛੱਡਕੇ ਪਸ਼ੂ ਪਾਲਨ ਵਿਚ ਲੱਗ ਗਿਆ। ਡੱਚ (Dutch) ਪਨੀਰ ਬਣਾਉਣ ਲੱਗ ਪਏ।

ਨਵੀਂ ਆਰਥਿਕਤਾ ਆਪ ਨਵਾਂ ਸਮਾਜੀ ਅੰਸ਼ ਪੈਦਾ ਕਰਦੀ ਹੈ। ਕ੍ਰਿਸ਼ਕ ਕ੍ਰਾਂਤੀ ਵਿਚ ਅੰਗਰੇਜ਼ੀ tenant-farmer ਇਹਦਾ ਸਮਾਜ ਵਿਗਿਆਨਕ ਪੱਖ ਸੀ। ਸਾਡੇ ਮੌਰੂਸੀ ਅਤੇ ਗ਼ੈਰ-ਮੌਰੂਸੀ ਮੁਜ਼ਾਰੇ ਕਿਸੇ ਵੱਖਰੇ ਕ੍ਰਿਸ਼ਕ ਪ੍ਰਬੰਧ ਵੱਲ ਇਸ਼ਾਰਾ ਕਰਦੇ ਹਨ।

ਕਿਰਸ ਕਿਸਾਨ ਦੀ ਸਮਾਜ ਵਿਗਿਆਨਕ ਮਜਬੂਰੀ ਹੈ। ਇਹਦਾ ਢੋਅ-ਢਾਈ, ਭਰਤੀ, ਸੂਦਖੋਰੀ ਆਦਿ (side-line) ਬਿਨਾਂ ਗੁਜ਼ਾਰਾ ਮੁਸ਼ਕਿਲ ਹੈ। (ਸਾਈਡ-ਲਾਈਨ) ਗੌਣ ਧੰਦੇ ਦੀ ਸਿਫ਼ਤ ਹੈ ਕਿ ਇਹਦਾ ਪੂਰਾ ਮੁੱਲ ਨਹੀਂ ਮਿਲਦਾ ਹੁੰਦਾ।

ਕ੍ਰਿਸ਼ੀ ਦਾ ਲੋਕ ਹੀ ਵਪਾਰਕ ਸਰਮਾਏਦਾਰੀ ਦਾ ਵਿਰੋਧੀ ਹੈ, ਭੂਮੀਹਾਰ ਅਤੇ ਕ੍ਰਿਸਾਨ ਵੀ। ਭੂਮੀਹਾਰ ਦੀ ਮਾਲਦਾਰ ਵਿਅਕਤੀ ਨਾਲ ਦਿਲੀ ਨਫ਼ਰਤ ਹੈ ਜਿਹੜਾ 'ਜਾਗੀਰ' ਖਰੀਦ ਕੇ ਉਹਦੀ ਜਨਮਤ ਸ਼੍ਰੇਣੀ ਵਿਚ ਘੁਸਣਾ ਚਾਹੁੰਦਾ ਹੈ। ਕਿਸਾਨ ਓਪਰੀ ਫ਼ਸਲ ਦਾ ਮਖੌਲ ਉਡਾਉਂਦਾ ਹੈ। ਜਿਵੇਂ ਯੌਰਪ ਵਿਚ ਆਲੂ ਨਾਲ ਹੁੰਦੀ ਰਹੀ। ਅਕਾਲ ਪੈਣ ਦੀ ਸੂਰਤ ਵਿਚ ਹੀ ਓਪਰੀ ਫ਼ਸਲ ਨੂੰ ਅਪਨਾਇਆ ਜਾਂਦਾ ਜਿਵੇਂ ਆਇਰਲੈਂਡ ਵਿਚ ਆਲੂ ਅਤੇ ਉੱਤਰੀ ਚੀਨ ਵਿਚ ਮੱਕੀ। ਓਪਰੀ ਫ਼ਸਲ ਨੂੰ ਵੱਢਣ ਵਾਲਾ ਕੋਈ ਨਾ ਕੋਈ ਕਿਸਾਨ ਉਠ ਖਲੋਂਦਾ ਹੈ। ਮੇਰੇ ਪਿੰਡ ਵਿਚ ਫ਼ਾਰਮੀ ਇੱਖ ਦੀ ਕਈ ਸਾਲ ਵੱਢ-ਟੁੱਕ ਹੁੰਦੀ ਰਹੀ। ਸਾਰਡੀਨੀਆ (ਇਟਲੀ) ਵਿਚ ਕ੍ਰਿਸ਼ਕ ਸਮਾਜ ਵੱਲੋਂ ਆਰਥਿਕਤਾ-ਪ੍ਰਾਇਨ ਨਵੀਨਤਾ ਦਾ ਵਿਰੋਧ ਕਲਾਸਿਕ (classic) ਦਰਜੇ ਦਾ ਹੈ। ਇੱਥੇ ਨਵੀਨ ਕਾਸ਼ਤਕਾਰੀ ਦੇ ਉੱਦਮ ਕੇਵਲ ਦਲਦਲ (ਸੁਕਾ ਕੇ ) ਅਤੇ ਜੰਗਲਾਂ 'ਚ ਹੀ ਹੋ ਸਕੇ (ਉਪਰੋਕਤ ਦਾ ਕਿਸਾਨ ਨੂੰ ਕੋਈ ਮਿਹਣਾ ਨਹੀਂ, ਜਿਵੇਂ ਅਫ਼ਗਾਨਿਸਤਾਨ ਦੇ ਪਠਾਣ ਹਿੰਦੂ ਨੂੰ ਚੱਕ ਲੈ ਜਾਂਦੇ ਸਨ ਕਿ ਤੂੰ ਸਾਡੇ ਪਿੰਡ ਹੱਟੀ ਕਰ) ਕਿਸੇ ਨੇ ਕਿਹਾ ਹੈ ਕਿ ਇਤਿਹਾਸ ਵਿਚ ਕਿਸਾਨ ਨੂੰ ਬਗ਼ਾਵਤ ਕਰਨੀ ਸੌਖੀ ਲਗਦੀ ਰਹੀ ਪਰ ਕ੍ਰਿਸ਼ਕ ਉੱਦਮ ਦੀ ਸਵੀਕ੍ਰਿਤੀ ਮੁਸ਼ਕਿਲ ਸੀ।

ਸਰਮਾਏ ਦੀ ਚੜ੍ਹਤ ਨਾਲ ਜ਼ਮੀਨ ਦਾ ਮੰਡੀਕਰਨ ਹੋ ਜਾਂਦਾ ਹੈ। ਸਪੇਨ ਵਿਚ ਅਮਰੀਕਾ ਤੋਂ ਆਉਂਦੇ ਸੋਨਾ ਚਾਂਦੀ ਨੇ ਮਹਿੰਗਾਈ ਕਰ ਦਿੱਤੀ ਸੀ। ਸਨ 1588 ਵਿਚ ਜ਼ਮੀਨ ਦਾ ਮੁੱਲ ਉਹਦੀ ਆਮਦਨੀ ਤੋਂ 25 ਤੋਂ 20 ਗੁਣਾਂ ਹੋ ਗਿਆ ਜਦੋਂ ਕੁਝ ਚਿਰ ਪਹਿਲਾਂ 12.5 ਤੋਂ 10 ਗੁਣਾਂ ਸੀ। ਜਦੋਂ ਅੰਗਰੇਜ਼ ਨੇ ਪੰਜਾਬ 'ਤੇ ਕਬਜ਼ਾ ਕੀਤਾ ਤਾਂ ਇਹਦਾ ਮੁੱਲ ਮਾਲੀਏ ਤੋਂ ਦੁੱਗਣਾ ਸੀ। ਪਿਛਲੇ ਅੰਕੜੇ ਤੋਂ ਭੋਇੰ ਦੇ ਸੀਮਤ ਮੰਡੀਕਰਨ ਦਾ ਪਤਾ ਲਗਦਾ ਹੈ ਜਿਸਦੀ ਲੋਕ ਅਖਾਣ ਪੁਸ਼ਟੀ ਕਰਦਾ ਸੀ- ਜਿਸ ਨੇ ਜ਼ਮੀਨ ਵੇਚ ਦਿੱਤੀ ਉਹਨੇ ਆਪਣੀ ਮਾਂ ਵੇਚ ਦਿੱਤੀ (ਕਿਉਂਕਿ ਧਰਤੀ ਮਾਤਾ)

ਟੂਡਰ (Tudor 1485-1603) ਇੰਗਲੈਂਡ ਦੇ ਲੋਕ ਜੀਵਨ ਵਿਚ ਸਾਡੇ ਨਾਲੋਂ ਪੈਸੇ ਦਾ ਵਧੇਰੇ ਦਖ਼ਲ ਸੀ। ਅਨੁਮਾਨ ਹੈ ਕਿ ਅੱਧੇ ਤੋਂ ਲੈ ਕੇ ਦੋ-ਤਿਹਾਈ ਟੱਬਰਾਂ ਵਿਚ ਆਮਦਨੀ ਦਾ ਕੁਝ ਹਿੱਸਾ ਮਜ਼ਦੂਰੀ ਦਾ ਹੁੰਦਾ ਸੀ।

ਅੰਗਰੇਜ਼ੀ ਫ਼ਿਲਾਸਫ਼ਰ ਹਾਬਜ਼ (Hobbes 1588-1619) ਸ਼ਾਇਦ ਪਹਿਲਾ ਸ਼ਖ਼ਸ ਹੈ ਜਿਸ ਨੇ ਮਿਹਨਤ (ਲੇਬਰ) ਨੂੰ ਕ੍ਰੀਤ-ਵਿਕ੍ਰੀਤ ਦੀ ਵਸਤ (commodity) ਕਿਹਾ।

ਪ੍ਰਾਚੀਨ ਪ੍ਰਬੰਧ ਵਿਚ ਪੈਸਾ ਵਪਾਰ 'ਚੋਂ ਹੀ ਲੱਭਦਾ ਸੀ। ਨਾਲੇ ਵਪਾਰ ਐਸ਼ ਦੇ ਸਮਾਨ ਦਾ ਹੁੰਦਾ ਸੀ ਜਿਸਦਾ ਮੁੱਲ ਜ਼ਿਆਦਾ, ਭਾਰ ਥੋੜ੍ਹਾ - ਕਿਉਂਜੁ ਦੂਰ ਦੁਰਾਡੇ ਲੈ ਜਾਣਾ ਹੁੰਦਾ ਸੀ; ਅਤੇ ਇਹਦੀ ਉਪਜ ਅਤੇ ਖਪਤ ਵਿਚਕਾਰ ਜਿੰਨਾ ਜ਼ਿਆਦਾ ਫ਼ਾਸਲਾ ਹੋਵੇ ਓਨਾ ਹੀ ਜ਼ਿਆਦਾ ਮੁਨਾਫ਼ਾ ਸੀ । ਮਿਸਾਲ ਵਜੋਂ

ਉਪਜ ਸਥਾਨ 'ਤੇ ਇਕ ਕਿਲੋ ਮਸਾਲੇ (pepper) ਦੀ ਕੀਮਤ 1/2 ਗਰਾਮ ਚਾਂਦੀ ਸੀ।

| | |
|---|---|
| ਅਸਕੰਦਰੀਆ (ਮਿਸਰ) ਵਿਚ | 10-14 ਗਰਾਮ |
| ਵੈਨਿਸ (ਇਟਲੀ) ਵਿਚ | 14-18 ਗਰਾਮ |
| ਖਪਤ ਵਾਲੇ ਯੌਰਪੀ ਦੇਸ਼ਾਂ ਵਿਚ | 20-30 ਗਰਾਮ |

ਲੰਬੇ ਫ਼ਾਸਲੇ ਦਾ ਵਪਾਰ ਆਹਲਾ ਮੁਨਾਫ਼ੇ ਵਾਲਾ ਇਸ ਲਈ ਸੀ ਕਿ ਉਪਜ ਸਥਾਨ ਅਤੇ ਖਪਤ ਸਥਾਨ ਨੂੰ ਆਪਸੀ ਪਤਾ ਨਹੀਂ ਹੁੰਦਾ ਸੀ।

ਉਪਰੋਕਤ ਦਾ ਜਨ-ਜੀਵਨ 'ਤੇ ਅਸਰ ਦਰਸਾਇਆ ਜਾ ਸਕਦਾ ਹੈ। ਅਮਰੀਕਾ ਦੀ ਦਰਯਾਫ਼ਤ (1492) ਤੋਂ ਪਹਿਲਾਂ

10 ਹਜ਼ਾਰ ਕੁਵਿੰਟਲ ਪੈਪਰ

10 ਹਜ਼ਾਰ ਕੁਵਿੰਟਲ ਮਸਾਲੇ ਦਾ ਮੁੱਲ

65 ਹਜ਼ਾਰ ਕਿਲੋ ਚਾਂਦੀ ਸੀ ਜਿਹੜੀ

3 ਲੱਖ ਟਨ ਰਾਈ ਦਾ ਮੁੱਲ ਸੀ, ਜਿਸ ਨਾਲ 15 ਲੱਖ ਬੰਦਿਆਂ ਦਾ ਸਾਲ ਭਰ ਗੁਜ਼ਾਰਾ ਹੋ ਸਕਦਾ ਸੀ। (ਅੰਗਰੇਜ਼ੀ 'ਚ ਰਾਈ ਅਨਾਜ ਹੈ ਜਿਸ ਦੀ ਮਾੜਿਆਂ ਲਈ ਡਬਰੋਟੀ ਵੀ ਬਣਦੀ ਸੀ, ਸਾਡੇ ਰਾਈ ਅਚਾਰ 'ਚ ਪਾਉਣ ਵਾਲਾ ਮਸਾਲਾ)

ਵਪਾਰੀ-ਦੁਕਾਨਦਾਰ-ਵਣਜਾਰਿਆਂ ਦਾ ਵਿਹਾਰ ਦੇਸ਼ ਦਾ ਮਨੁੱਖੀ ਨਕਸ਼ਾ ਹੁੰਦਾ ਹੈ। ਯੌਰਪ ਦੀ ਜਿਹੜੀ ਅਫਰੀਕਾ ਦੀ ਦਰਯਾਫ਼ਤ ਹੈ ਉਹ ਦੁਕਾਨਦਾਰਾਂ ਤੋਂ ਪੁੱਛ-ਪੁਛਾ ਵਣਜਾਰਿਆਂ ਦੀ ਅਗਵਾਈ 'ਚ ਹੁੰਦੀ ਸੀ।

ਆਪਣੇ ਵੀ ਸ਼ੇਰ ਬਾਣੀਏ ਇਸਫ਼ਹਾਨ (ਈਰਾਨ) ਅਸਤੰਬੋਲ (ਤੁਰਕੀ) 'ਚ ਪਹੁੰਚੇ ਹੋਏ ਸੀ। ਸਨ 1723 ਵਿਚ ਮਾਸਕੋ ਵਿਚ ਆਪਣੇ ਪਤੀ ਦੇ ਮਰਨ 'ਤੇ ਬਣਿਆਣੀ ਨੇ ਸਰਕਾਰ ਤੋਂ ਸਤੀ ਹੋਣ ਲਈ ਇਜਾਜ਼ਤ ਮੰਗੀ। ਸਰਕਾਰ ਦੇ ਨਾਂਹ ਕਰਨ 'ਤੇ ਬਾਣੀਏ ਕਹਿੰਦੇ ਅਸੀਂ ਇੱਥੋਂ ਚਲੇ ਜਾਵਾਂਗੇ ਤਾਂ ਹਕੂਮਤ ਝੁਕ ਗਈ।

ਯੌਰਪ ਦੀ ਅਮਰੀਕਾ (1492) ਹਿੰਦੋਸਤਾਨ (1498) ਵਿਚ ਰਸਾਈ ਨਾਲ 'ਸਮੁੰਦਰ ਦੌਲਤ ਦਾ ਦਰਵਾਜ਼ਾ' ਬਣ ਗਿਆ। ਅੰਗਰੇਜ਼ੀ ਲਿਖਾਰੀ ਡੀਫ਼ੋ (Defoe 1659-1731) ਅਨੁਸਾਰ ਲੰਡਨ ਵਿਚ ਦੁਕਾਨਾਂ ਦਾ ਅਤਿਕਾਯੀ (monstrously) ਪਸਾਰ ਹੋ ਗਿਆ। ਸਨ 1728 ਵਿਚ shop window ਦੀ ਈਜਾਦ ਹੋਈ ਜਿਸ ਨਾਲ ਦੁਕਾਨ 'ਚ ਵਿਕਣ ਵਾਲਾ ਮਾਲ ਸੜਕ ਤੋਂ ਹੀ ਨਜ਼ਰ ਆਉਣ ਲੱਗ ਗਿਆ। ਫੇਰ (ਗਾਹਕਾਂ ਦੀ ਬਹੁਲਤਾ ਹੋਣੀ ਹੈ) ਬਾਜ਼ਾਰ 'ਚ ਸੈਂਡਵਿਚ ਵੇਚਣ ਵਾਲਾ ਆ ਗਿਆ।

ਯੌਰਪ ਵਿਚ ਸੰਨ 1600 ਤੋਂ 1800 ਵਿਚਕਾਰ ਉਤਪਾਦਨ ਕੋਈ ਪੰਜ ਗੁਣਾ ਹੋ ਗਿਆ ਪਰ ਪੱਛਮ ਨੇ ਗ਼ੁਰਬਾ ਨੂੰ ਕਦੇ ਸਹਾਨੁਭੂਤੀ ਨਾਲ ਨਹੀਂ ਵੇਖਿਆ। ਮਜ਼ਦੂਰੀ ਦੀ ਸ਼ਰਹ (rate) ਵਿਚ ਬੜੀ ਭਿੰਨਤਾ ਸੀ। ਜੇ ਉਸਤਾਦ ਦੀ ਮਜ਼ਦੂਰੀ 100 ਸੀ ਤਾਂ ਰਮਤੇ ਵਿਕ੍ਰੇਤਾ (journey man) ਦੀ 75 ਸੀ, 'ਹਰ ਫ਼ਨ ਮੌਲਾ' ਦਿਹਾੜੀਦਾਰ ਦੀ 50 ਸੀ, ਅਤੇ ਟੁੱਟਵੇਂ ਦਿਹਾੜੀਦਾਰ ਦੀ 25 ਸੀ।

ਸੰਨ 1475-1499 ਵਿਚ ਉਸਤਾਦ ਅਤੇ ਵਿਕ੍ਰੇਤਾ ਆਰਥਿਕ ਡੋਬੇ ਤੋਂ ਰਤਾ ਦੂਰ ਸੀ।

ਸੰਨ 1525-1574 ਦਰਮਿਆਨ ਬੇ-ਸ਼ਿਲਪ ਕਾਰੀਗਰ ਦਾ ਗੁਜ਼ਾਰਾ ਮੁਸ਼ਕਿਲ ਸੀ।

ਸੰਨ 1575-1599 ਬੇ-ਸ਼ਿਲਪੇ ਦੀ ਹਾਲਤ ਪਤਲੀ ਹੋ ਗਈ।

ਜਿੱਥੋਂ ਤਾਈਂ ਨਿਮਨਤਮ ਮਜ਼ਦੂਰ ਵਰਗ ਦੀ ਗੱਲ ਹੈ ਉਹਨਾਂ ਦੀ ਹਾਲਤ ਸੋਲ੍ਹਵੀਂ ਸਦੀ ਦੇ ਆਰੰਭ ਤੋਂ ਹੀ ਗ਼ਰੀਬੀ ਦੀ ਸੀ, ਜਿਹਨਾਂ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਰਹੀ ਅਤੇ 1550 ਮਗਰੋਂ ਮਰ-ਮਿਟਣ ਵਾਲੀ ਹੋ ਗਈ।

ਇਹ ਉਦੋਂ ਦੀ ਗੱਲ ਹੈ ਜਦੋਂ ਹਰ ਪਾਸੇ ਪ੍ਰਗਤੀ ਹੋ ਰਹੀ ਸੀ, ਵਿੱਚੇ ਕੀਮਤਾਂ ਵਿਚ, ਪ ਆਮ ਵਾਂਗ ਪ੍ਰਗਤੀ ਦੀ ਕੀਮਤ ਮੁੱਖ ਰੂਪ ਵਿਚ ਕਾਮਿਆਂ ਨੂੰ ਦੇਣੀ ਪੈ ਰਹੀ ਸੀ। ਪਟੋਸ਼ੀ (ਅੱਜ ਦੱਖਣੀ ਬੋਲਿਵੀਆ ਵਿਚ) ਦੀ ਚਾਂਦੀ ਦੀ ਖਾਨ ਦਾ ਚਿੰਨ੍ਹ-ਰੂਪੀ ਮਹੱਤਵ ਹੈ ਜਿਸਦੀ ਉਪ



ਨੇ ਨਵੇਂ ਜਗਤ ਦੇ ਸੋਨੇ ਨਾਲ ਰਲਕੇ ਯੌਰਪ ਦੀ ਕਿਸਮਤ ਬਦਲ ਦਿੱਤੀ ਹੈ। ਇਹ ਐਂਡੀਜ਼ (Andes) ਪਹਾੜਾਂ ਵਿਚ 13 ਹਜ਼ਾਰ ਫੁੱਟ ਦੀ ਉਚਾਈ 'ਤੇ ਸਥਿਤ ਸੀ, ਜਿਸਦਾ ਚਸ਼ਮ-ਸੋਜ਼ (eyesore) ਨਜ਼ਾਰਾ ਸੀ, ਜਿੱਥੇ ਇਕ ਲੱਖ ਬੰਦੇ ਘੁਸੜ ਕੇ ਗੁਜ਼ਾਰਾ ਕਰਦੇ ਸੀ। ਜੀਵਨ ਖ਼ਰਚ ਅਮੀਰਾਂ ਲਈ ਵੀ ਹਾਸੋ ਹੀਣਾ ਸੀ, ਮੁਰਗੀ ਦੀ ਕੀਮਤ 8 ਰੁਪਏ, ਅੰਡੇ ਦੀ 2 ਰੁਪਏ ਸੀ। ਪੈਸੇ ਦੀ ਕੋਈ ਕੀਮਤ ਨਹੀਂ ਸੀ। ਨਾ ਖਾਨ-ਕ, ਨਾ ਖਾਨ-ਪਤੀ ਗੁਜ਼ਾਰਾ ਕਰ ਸਕਦੇ ਸਨ, ਕੇਵਲ ਵਪਾਰੀ ਹੀ ਧਨਪਤ ਹੁੰਦੇ ਸਨ।

ਅਠਾਰਵੀਂ ਸਦੀ ਤਕ ਵਪਾਰ ਦੇ ਆਹਲਾ-ਮੁਨਾਫੇ ਕ੍ਰਿਸ਼ੀ ਜਾਂ ਉਦਯੋਗ ਦੇ ਆਹਲਾ-ਮੁਨਾਫ਼ਿਆਂ ਤੋਂ ਜ਼ਿਆਦਾ ਹੁੰਦੇ ਸਨ।

ਪਿੰਡਾਂ ਵਿਚ ਡੱਗੀ, ਫੇਰੀ ਵਾਲੇ ਵਣਜਾਰਿਆਂ ਦੇ ਕਾਰੋਬਾਰ ਦਾ ਮਤਲਬ ਹੈ ਕਿ ਅਰਥ ਵਿਵਸਥਾ ਦਾ ਮੁਦਰਾਉਣ (monetization) ਬਹੁਤ ਹੀ ਥੋੜ੍ਹਾ ਹੈ। ਗਾਹਕ ਦੁਕਾਨ 'ਤੇ ਨਹੀਂ ਜਾਂਦਾ ਸਗੋਂ ਦੁਕਾਨ ਗਾਹਕਾਂ ਨੂੰ ਲੱਭਦੀ ਫਿਰਦੀ ਹੈ। ਵਣਜਾਰੇ ਤੋਂ ਅਗਲਾ ਸੰਸਥਾਈ ਪੜਾਉ ਮੇਲੇ ਦਾ ਹੈ ਜਦੋਂ ਸ਼ਹਿਰ ਆਪ ਦੇਸ਼-ਖੰਡ ਵਿਚ ਤੁਰਿਆ ਫਿਰਦਾ, ਜਿੱਥੇ ਭਿੰਨ ਵਸਤਾਂ ਦੇ ਗਾਹਕ ਇਕੱਠੇ ਹੁੰਦੇ ਹਨ, ਕਿਸੇ ਦਿਨ ਤਿਉਹਾਰ, ਪਰਬ ਕਰਕੇ। ਅੰਮ੍ਰਿਤਸਰ ਦੀ ਵੈਸਾਖੀ ਸਮੇਂ ਲਗਦੀ ਘੁੜ-ਮੰਡੀ ਦਾ ਉਦਾਹਰਣ ਹੈ। ਵੈਨਿਸ ਵਿਚ ਮਿਆਰਾਜ (ascension ਜਦੋਂ ਈਸਾ ਕਬਰ 'ਚੋਂ ਉਠ ਕੇ ਅਸਮਾਨ 'ਚ ਆਰੋਹਨ ਕਰਦਾ ਹੈ ) ਦਾ ਮੇਲਾ ਦੋ ਹਫ਼ਤੇ ਚਲਦਾ ਸੀ। ਵਿਦੇਸ਼ੀ ਵਪਾਰੀ ਆਪਣੇ ਖੋਖੇ ਸੰਤ ਮਾਰਕ ਦੇ ਚੌਕ ਵਿਚ ਲਾਉਂਦੇ ਹਨ। ਕਈ ਲੱਖ ਬੰਦਾ ਮੇਲਾ ਵੇਖਣ ਆਉਂਦਾ ਹੈ। ਇਹ ਕਿਸੇ ਭਾਂਤ ਦਾ ਯੱਗ ਅਤੇ ਨਾਟਕ ਹੁੰਦਾ ਸੀ ਜਿਸ ਵਿਚ ਮਨ-ਪ੍ਰਚਾਵਾ, ਪਲਾਇਨ ਅਤੇ ਦੁਨੀਆਦਾਰੀ ਸ਼ਾਮਲ ਸੀ। ਡੋਜ (Doge) ਵੈਨਿਸ-ਪਤੀ ਦਾ ਸੰਸਕਾਰ ਵਿਧੀ ਅਨੁਸਾਰ ਸਮੁੰਦਰ ਨਾਲ ਵਿਆਹ ਹੁੰਦਾ।

ਵੈਨਿਸ ਦਾ ਉੱਥਾਨ ਭੂਮਧ ਸਾਗਰ ਦੇ 9ਵੀਂ, 10ਵੀਂ ਸਦੀ ਵਿਚ ਇਸਲਾਮ ਦੇ ਸ਼ਹਿਰਾਂ ਅਤੇ ਰੂਮ (Byzantine) ਯਵਨ ਭਾਸ਼ਾਈ ਈਸਾਈ ਖੰਡ (ਇਹਦਾ Rome ਸ਼ਹਿਰ ਨਾਲ ਕੋਈ ਤੁਅਲੱਕ ਨਹੀਂ) ਨਾਲ ਵਪਾਰ ਦੇ ਪੁਨਰ-ਆਰੰਭ ਤੋਂ ਸ਼ੁਰੂ ਹੁੰਦਾ ਹੈ। ਪੰਦਰਵੀਂ ਸਦੀ ਤੋਂ ਪਹਿਲਾਂ ਜਹਾਜ਼ਾਂ ਦੀ ਵੀ ਹਿੱਸਾ ਪੱਤੀ ਹੁੰਦੀ ਸੀ। ਜਦੋਂ ਵਪਾਰ ਦਾ ਰਿਆਸਤ ਨਾਲ ਸੰਬੰਧ ਬਣ ਗਿਆ ਤਾਂ ਕੰਪਨੀ ਵੀ ਵੱਡੀ ਹੋ ਗਈ। ਚੌਧਵੀਂ ਸਦੀ ਦੇ ਮੰਦਵਾੜੇ ਵਿਚ ਵੈਨਿਸ ਦੀ ਰਿਆਸਤ ਨੇ ਆਪਣੇ (arsenal) ਤੋਪ-ਖਾਨੇ ਵਿਚ ਵੱਡੇ ਜਹਾਜ਼ ਬਣਵਾਏ ਜਿਹੜੇ ਮਸੱਲਹ ਅਰਥਾਤ ਹਥਿਆਰਬੰਦ ਸੀ ; ਖਰਚ ਵੀ ਰਿਆਸਤ ਨੇ ਕੀਤਾ। ਇਹ ਧਨਾਢ ਵੰਸ਼ੀਆਂ ਨੂੰ ਜਹਾਜ਼ ਕਰਾਏ 'ਤੇ ਦਿੰਦੀ। ਇਕ ਤਾਂ ਮਸੱਲਹ ਜਹਾਜ਼ਾਂ ਕਾਰਨ ਦੂਸਰੇ ਦੇਸ਼ਾਂ ਵਿਚ ਡੰਪ-ਕਾਰੀ (dumping) ਸੌਖੀ ਹੋ ਗਈ ਹੈ। ਦੂਜੇ 16ਵੀਂ ਸਦੀ ਦੇ ਆਰੰਭ ਤਕ ਵੈਨਿਸ ਦੀ ਚੜ੍ਹਤ ਕਾਇਮ ਰਹੀ। ਵਪਾਰ 'ਤੇ ਹਿੰਸਾ ਦਾ ਮੇਲ ਨਵਾਂ ਨਹੀਂ। ਅੱਜ ਵੀ ਮਕਡਾਨਲਡ (McDonald) ਅਮਰੀਕੀ ਮੁਰਗਾ-ਫ਼ਰੋਸ਼ ਦੀ ਰਾਖੀ ਮਕਡਾਨਲ (Macdonnel) ਜੰਗੀ ਹਵਾਈ ਜਹਾਜ਼ ਦਾ ਉਤਪਾਦਕ ਕਰਦਾ ਹੈ। ਸਨ 1381 ਦੀ ਜੰਗ ਵਿਚ ਜਿੱਤ ਨਾਲ ਵੈਨਿਸ 'ਵਪਾਰ ਦੀ ਮਲਿਕਾ' ਵਜੋਂ ਮਸ਼ਹੂਰ ਹੋ ਗਈ।

ਇਸ ਤੋਂ ਪਹਿਲਾਂ 12ਵੀਂ ਸਦੀ ਦੇ ਯੌਰਪੀ ਆਰਥਿਕ ਵਿਕਾਸ ਨੇ ਫ਼ਲੌਰੰਸ (Florence) ਦੀਆਂ ਬੈਂਕਾਂ ਦੇ ਕਾਰੋਬਾਰ ਨੂੰ ਸ਼ਕਤੀਸ਼ਾਲੀ ਬਣਾ ਦਿੱਤਾ ਸੀ। ਪਹਿਲਾਂ ਲੂਕਾ (Lucca) ਸ਼ਹਿਰ ਦੀ ਬੈਂਕ ਨੇ ਇੰਗਲੈਂਡ ਦੇ ਬਾਦਸ਼ਾਹ ਐਡਵਰਡ ਪਹਿਲੇ ਦੀ ਵੇਲਜ਼ (Wales) ਦੀ ਫ਼ਤਿਹ ਨੂੰ ਫ਼ਿਨਾਂਸ ਕੀਤਾ ਸੀ। ਫੇਰ ਫ਼ਲੌਰੰਸ ਦੀ ਬੈਂਕ ਨੇ ਐਡਵਰਡ ਦੂਜੇ ਨੂੰ ਸਕਾਟਲੈਂਡ ਨਾਲ ਜੰਗ ਲਈ ਪੈਸਾ ਦਿੱਤਾ। ਫੇਰ ਇਸੇ ਦੀਆਂ ਦੋ ਫ਼ਰਮਾਂ ਬਾਰਡੀ ਅਤੇ ਪਰੂਜੀ ਨੇ ਐਡਵਰਡ ਤੀਜੇ ਦੀ ਫਰਾਂਸ ਦੇ ਖ਼ਿਲਾਫ਼ ਸੌ ਸਾਲਾ ਜੰਗ ਵਿਚ ਆਰੰਭਕ ਮਦਦ ਕੀਤੀ। ਐਡਵਰਡ ਤੀਜੇ ਨੇ ਪਰੂਜੀ ਦੇ 9 ਲੱਖ ਫ਼ਲੋਰਿਨ, ਬਾਰਡੀ ਦੇ 6 ਲੱਖ ਫ਼ਲੋਰਿਨ ਦੇਣੇ ਸੀ। ਫ਼ਲੋਰਿਨ ਸੋਨੇ ਦਾ ਸਿੱਕਾ ਸੀ।

ਬੈਂਕਾਂ ਦੀ ਮਾਲੀ ਮਦਦ ਦਾ ਦੂਸਰਾ ਪੱਖ ਸੀ ਕਿ ਇਹਨਾਂ ਦਾ ਅੰਗਰੇਜ਼ੀ ਉੱਨ ਦੀ ਬਰਾਮਦ 'ਤੇ ਕਬਜ਼ਾ ਸੀ ਜਿਹੜੀ ਯੌਰਪੀ ਦਸਤਕਾਰੀ ਦੀ ਅਵੱਸ਼ਕ ਲੋੜ ਸੀ।

ਸੰਨ 1345 ਵਿਚ ਬਾਰਡੀ ਦੀ ਬੈਂਕ ਫੇਲ੍ਹ ਹੋ ਗਈ ਤੇ ਇੰਗਲੈਂਡ ਵਿਚ ਫ਼ਲੌਰੰਸੀ ਦਖ਼ਲ

ਜਾਂਦਾ ਰਿਹਾ।

ਬਾਰ੍ਹਵੀਂ ਸਦੀ ਦੇ ਆਰਥਿਕ ਵਿਕਾਸ ਨੇ ਇਟਲੀ ਨੂੰ ਕਈ ਸਦੀਆਂ ਲਈ ਯੌਰਪ ਦਾ ਆਗੂ ਬਣਾ ਦਿੱਤਾ। ਤੇਰ੍ਹਵੀਂ ਸਦੀ ਵਿਚ ਜਨੋਆ ਦੇ ਜਹਾਜ਼ ਕੈਸਪੀਅਨ ਸਾਗਰ ਵਿਚ ਫਿਰ ਰਹੇ ਸੀ, ਜਿਸ ਦੇ ਸਦਕੇ ਅਤਾਲਵੀ ਸੌਦਾਗਰ ਅਤੇ ਸੈਲਾਨੀ ਚੀਨ ਅਤੇ ਭਾਰਤ ਪਹੁੰਚਦੇ ਹੋਏ। ਅਸ਼ਵੇਤ ਸਾਗਰ (Black sea) ਦੇ ਮੁੱਖ ਠਿਕਾਣਿਆਂ 'ਤੇ ਜਨੋਆ ਵੈਨਿਸ ਦੇ ਜਹਾਜ਼ਾਂ ਦਾ ਦੌਰ ਦੌਰਾ ਸੀ। ਇੰਝ ਮਾਰਕੋ ਪੋਲੋ (Marco Polo 1254-1324) ਦੀ ਚੀਨੀ ਯਾਤਰਾ ਦੀ ਸਮਝ ਆ ਜਾਂਦੀ ਹੈ। ਫ਼ਲੋਰੈਂਸੀ ਕੰਪਨੀਆਂ ਅੱਧੀਆਂ ਵਪਾਰੀ ਅਤੇ ਅੱਧੀਆਂ ਬੈਂਕ ਹੁੰਦੀਆਂ ਸਨ, ਜਿਹਨਾਂ ਦੀ ਪਹੁੰਚ ਬਰੂਜ਼ਜ਼ (ਬੈਲਜੀਅਮ) ਤੇ ਵੈਨਿਸ, ਅਰਾਗਾਓਂ (ਸਪੇਨ) ਤੋਂ ਆਰਮੀਨੀਆ, ਉੱਤਰੀ ਸਾਗਰ ਤੋਂ ਅਸ਼ਵੇਤ ਸਾਗਰ ਤਕ ਸੀ। ਇਸ ਸਮੇਂ ਤੋਂ ਯੌਰਪ ਤੋਂ ਭਾਰਤ ਦਾ ਰਾਹ ਆਰਮੀਨੀਆ ਵਿਚ ਦੀ ਸ਼ੁਰੂ ਹੋਇਆ।

ਅਤਾਲਵੀ ਤਾਣੇ ਬਾਣੇ ਤੋਂ ਫਰਾਂਸਿਸਕੋ ਕਾਰਲੈਟੀ (Carlette) ਦੀ 1591 ਵਿਚ ਵਿਸ਼ਵ ਯਾਤਰਾ ਦੀ ਸਮਝ ਆਉਂਦੀ ਹੈ। ਸੰਨ 1694 ਵਿਚ ਕਰੇਰੀ (Careri) ਨੇ ਇਹਦੀ ਦੋਹਰਾਈ ਪਾਈ। ਇਹ ਇਕ ਥਾਂਉਂ ਤੋਂ ਤੁਰਦੇ ਅਜਿਹਾ ਸਾਮਾਨ ਖਰੀਦ ਲੈਂਦੇ ਜਿਹੜਾ ਅਗਲੇ ਥਾਂ ਲਾਭ ਸਹਿਤ ਵੇਚ ਦਿੰਦੇ, ਜਿਸ ਨਾਲ ਸਫ਼ਰ ਖ਼ਰਚ ਤੁਰਦਾ ਰਹਿੰਦਾ। ਕਾਰਲੈਟੀ ਸਾਓ ਟੋਮ (Sao Tome) ਤੋਂ ਗ਼ੁਲਾਮ ਕਾਰਟਗਨਾ (Colombia) ਲਈ ਲੈ ਗਿਆ ਸੀ। ਇੰਝ ਹੀ ਅੱਗੇ ਖਰੀਦ-ਓ-ਫ਼ਰੋਖ਼ਤ ਹੁੰਦੀ ਰਹੀ। ਕਰੇਰੀ ਬੰਦਰ ਅੱਬਾਸ (ਈਰਾਨ) ਤੋਂ ਹਿੰਦੋਸਤਾਨ ਲਈ ਖਜੂਰਾਂ, ਅੰਗੂਰੀ ਸ਼ਰਾਬ ਅਤੇ ਈਰਾਨੀ ਫਲ ਲੈ ਆਇਆ ਸੀ, ਮਨੀਲਾ ਪਹੁੰਚਣ ਲਈ ਚੀਨੀ ਪਾਰਾ-ਤਿੰਨ ਸੌ ਫ਼ੀਸਦੀ ਮੁਨਾਫਾ ਸੀ ਅਤੇ ਨੇਪਲਜ਼ ਨਫ਼ੇ ਸਿਰ ਮੁੜਦਾ ਹੋਇਆ।

ਸਨ 1550-60 ਵਿਚ ਯੌਰਪੀ ਆਰਥਿਕਤਾ ਵਿਚ ਵਲ ਪੈ ਗਿਆ। ਅਮਰੀਕੀ ਖਾਣਾਂ ਤੋਂ ਆਉਂਦੀ ਚਾਂਦੀ ਜਰਮਨ ਸਾਹੂਕਾਰਾਂ ਦੇ ਉਲਟ ਗਈ, ਜਿਹਨਾਂ ਦੀ ਪਹਿਲੋਂ ਕੇਂਦਰੀ ਯੌਰਪ 'ਚ ਪੈਦਾ ਹੁੰਦੀ ਚਾਂਦੀ ਦੀ ਮਾਲਕੀ ਸੀ। ਇਹਦੇ ਨਾਲ ਸੋਨਾ ਮਹਿੰਗਾ ਹੋ ਗਿਆ, ਜਿਹੜਾ ਅੰਤਰ-ਰਾਸ਼ਟਰੀ ਲੈਣ ਦੇਣ ਦਾ ਮਾਧਯਮ ਸੀ। ਜਨੋਆ ਉੱਚ-ਜਰਮਨੀ ਦੇ ਸ਼ਾਹੂਕਾਰਾਂ ਦੀ ਥਾਂ ਸਪੇਨ ਦੀ ਬਾਦਸ਼ਾਹੀ ਦਾ ਬੈਂਕਰ (banker) ਹੋ ਗਿਆ। ਜਨੋਆ ਨੇ ਫ਼ਲੋਰੰਸ ਤੋਂ ਅਗਲੀ ਭਾਂਤ ਦੀ ਬੈਂਕੀ (banking) ਸ਼ੁਰੂ ਕੀਤੀ ਜਿਸ ਦਾ ਮਤਲਬ ਹੁੰਡੀਆਂ ਦਾ ਵਪਾਰ ਸੀ। ਅਰਥਾਤ ਹੁੰਡੀਆਂ ਇਕ ਤਰ੍ਹਾਂ ਦੀਆਂ ਰਕਮਾਂ ਹੋਣ ਲੱਗੀਆਂ। ਜਨੋਆ ਸਪੇਨ ਰਾਹੀਂ ਆਉਂਦੀ ਅਮਰੀਕੀ ਚਾਂਦੀ ਸਦਕੇ ਯੌਰਪੀ ਆਰਥਿਕਤਾ ਦਾ ਕੇਂਦਰ ਹੋ ਗਿਆ, ਸੋਨੇ 'ਤੇ ਵੀ ਨਿਯੰਤਰਨ ਕਰ ਲਿਆ। ਇੱਥੋਂ ਤਾਈਂ ਕਿ 1567 ਮਗਰੋਂ ਸਪੇਨ ਦੀ ਹਾਲੈਂਡ 'ਚ ਲੜਦੀ ਫੌਜ ਦਾ ਭੁਗਤਾਨ ਵੀ ਸੋਨੇ ਨਾਲ ਕਰਨ ਲੱਗਿਆ, ਕਿਉਂਕਿ ਚਾਂਦੀ ਦਾ ਸਿੱਕਾ ਸਪਾਹੀਆਂ ਨੂੰ ਮਨਜ਼ੂਰ ਨਹੀਂ ਸੀ। ਸਪੇਨ ਦੇ ਕਰਜ਼ੇ ਦੇ ਬਾਂਡ(bond) ਰਿਣ-ਪੱਤਰ ਜ਼ਿਆਦਾ ਤਰ ਜਨੋਆ ਕੋਲ ਸੀ। ਸਪੇਨ ਦੇ ਬਾਦਸ਼ਾਹ ਫ਼ਿਲਿਪ ਦੂਜੇ ਨੇ ਜਨੋਆ ਤੋਂ ਖਹਿੜਾ ਛੁਡਾਉਣ ਲਈ 1575 ਵਿਚ ਦੀਵਾਲਾ ਕੱਢਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬ ਨਾ ਹੋਇਆ। ਸੰਨ 1627 ਵਿਚ ਸਰਕਾਰੀ ਕਰਜ਼ਾ ਮੁੜ ਨਵਾਂ (renew) ਨਾ ਹੋ ਸਕਿਆ ਕਿਉਂਕਿ ਜਨੋਆ ਦੀ ਹੁਣ ਅਜਿਹੀ ਸਲਾਹ ਨਹੀਂ ਸੀ। ਹੁਣ ਅੰਤਰ-ਰਾਸ਼ਟਰੀ ਸਰਮਾਏ ਦੇ ਵਰਤਾਓ ਤੋਂ ਪਤਾ ਲਗਦਾ ਸੀ ਕਿ ਦੁਨੀਆ 'ਤੇ ਉਹਦਾ ਰਾਜ ਹੈ। ਇਹ ਓਹੀ ਸਪੇਨ ਸੀ ਜਿਸਦੇ ਸਾਮਰਾਜ 'ਤੇ ਕਦੇ ਸੂਰਜ ਨਹੀਂ ਛਿਪਦਾ ਸੀ।

ਵਾਸਕੋ ਡੀ ਗਾਮਾ 1498 ਮਗਰੋਂ ਪੁਰਤਗਾਲ ਦਾ ਏਸ਼ੀਆ ਤੋੜੀ ਸਾਮਰਾਜ ਸੀ ਜਿਹੜਾ 16ਵੀਂ ਅਤੇ ਮੁੱਢਲੀ 17ਵੀਂ ਸਦੀ ਤਾਈਂ ਕਾਇਮ ਰਿਹਾ। ਪਹਿਲਾਂ ਪਹਿਲਾਂ ਤਾਂ ਪੈਸੇ ਦੀ ਅਦਾਇਗੀ ਬਿਨਾਂ ਮਾਲ ਦੀ ਖੋਹ ਖੁਹਾਈ ਹੁੰਦੀ ਰਹੀ। ਸੰਨ 1571 ਵਿਚ ਮਲੱਕਾ (Indonesia) 'ਤੇ ਕਬਜ਼ਾ ਕਰ ਲਿਆ। ਯੌਰਪੀ ਮਕਾਓ (ਚੀਨ) 'ਚ ਪਹੁੰਚ ਗਏ ਸੀ। ਗੋਆ ਪੁਰਤਗਾਲੀ ਬਸਤੀ ਸੀ ਜਿੱਥੇ ਆਸਟਰੇਲੀਆ ਵਾਂਗੂੰ ਦਰਿਦ੍ਰ ਜਨ ਅਤੇ ਅਪਰਾਧੀ ਭੇਜੇ ਜਾਂਦੇ ਸੀ।

ਜਲਦੀ ਹੀ ਹਿੰਦ, ਇੰਡੋਨੀਸ਼ੀਆ(ਮਲੱਕਾ) ਚੀਨ ਦਾ ਪਰੰਪਰਕ ਵਪਾਰ ਮੁੜ-ਸਥਾਪਤ ਹੋ ਗਿਆ ਜਿਸਨੂੰ ਸਾਹਲੀ ਤਜਾਰਤ (coasting trade) ਕਹਿੰਦੇ ਸੀ। ਇਹ ਅਮਰੀਕੀ ਯੌਰਪੀ ਵਪਾਰ



ਨਾਲੋਂ ਕੋਈ ਘੱਟ ਲਾਹੇਵੰਦ ਨਹੀਂ ਸੀ। ਇੱਥੋਂ ਤੋੜੀ ਕਿ ਯੌਰਪੀ ਆਪ ਏਸ਼ਿਆਈ ਵਪਾਰ 'ਚ ਸਵੈ-ਨਿਰਭਰ ਹੋ ਗਏ, ਅਰਥਾਤ ਸੋਨਾ-ਚਾਂਦੀ ਦੇਣ ਦੀ ਲੋੜ ਨਹੀਂ ਸੀ। ਸਾਹਲੀ ਤਜਾਰਤ ਨੇ ਇਕ ਸਦੀ ਪੁਰਤਗਾਲੀ, ਦੋ ਸਦੀਆਂ ਡੱਚ ਸਾਮਰਾਜ ਚਲਦਾ ਰੱਖਿਆ।

ਅੰਗਰੇਜ਼ੀ ਈਸਟ ਇੰਡੀਆ ਕੰਪਨੀ ਦੀ ਸਾਹਲੀ ਤਜਾਰਤ ਵਿਚ ਹਿੱਸੇਦਾਰੀ ਸੀ। ਇਹਦੇ ਕਰਮਚਾਰੀ ਭਾਰਤੀ ਵਪਾਰ 'ਚ ਹਿੱਸਾ ਲੈਂਦੇ ਸੀ। ਕੇਵਲ ਹਿੰਦ-ਇੰਗਲੈਂਡ ਵਪਾਰ ਦੀ ਮਨਾਹੀ ਸੀ। ਕੰਪਨੀ ਦੇ ਏਜੰਟ ਨਵਾਬਾਂ ਦੇ ਦਰਬਾਰਾਂ 'ਚ ਹਾਜ਼ਰ ਸਨ। ਮਹੱਤਵਪੂਰਨ ਤੱਥ ਹੈ ਕਿ 1722-1754 ਵਿਚ ਫਰਾਂਸੀਸੀ-ਹਿੰਦੀ ਕੰਪਨੀ ਵੀ ਮੁਨਾਫ਼ੇ 'ਚ ਜਾ ਰਹੀ ਸੀ। ਸੰਨ 1730 ਦੇ ਮਗਰੋਂ ਯੌਰਪੀ ਜਹਾਜ਼ਾਂ ਦੀ ਗਿਣਤੀ, ਇਹਦੇ ਫੇਰਿਆਂ ਅਤੇ ਢੋਆ ਢਾਈ ਦੀ ਮਾਤਰਾ ਵਧ ਗਈ। ਇਤਿਹਾਸਕਾਰ ਇਸ਼ਾਰਤਨ ਕਹਿੰਦਾ ਹੈ ਕਿ ਯੌਰਪੀ ਵਪਾਰਕ ਤਾਣੇ ਬਾਣੇ ਨੇ ਮੁਗਲ ਸਾਮਰਾਜ ਨੂੰ ਢਾਹ ਲਾਈ ਸੀ।

ਪਲਾਸੀ ਦੀ ਲੜਾਈ (1757) ਮਗਰੋਂ ਬੰਗਾਲ ਦੀ ਅੰਗਰੇਜ਼ੀ ਲੁੱਟ ਦਾ ਵੇਰਵਾ ਹੈ ਕਿ 1757 ਤੋਂ 1780 ਵਿਚਕਾਰ ਇੰਗਲੈਂਡ ਨੂੰ 3 ਕਰੋੜ 80 ਲੱਖ ਪੌਂਡ ਗਏ ਅਤੇ 1763 ਵਿਚ ਫਰਾਂਸ ਦੇ ਗੱਜ਼ਟ (Gazette) ਅਨੁਸਾਰ 6 ਲੱਖ ਪੌਂਡ ਵਡੇਰੇ ਅੰਗਰੇਜ਼ੀ ਸ਼ਾਸਕ ਲੈ ਕੇ ਗਏ।

ਅਠਾਰਵੀਂ ਸਦੀ ਤੋਂ ਪਹਿਲਾਂ ਕਪੜੇ ਦਾ ਉਦਯੋਗੀ ਮਹੱਤਵ 19ਵੀਂ ਸਦੀ ਵਿਚ ਲੋਹੇ ਦੀ ਮਹੱਤਤਾ ਦੇ ਬਰਾਬਰ ਸੀ ਭਾਵੇਂ ਇਹ ਅਜੇ ਐਸ਼ੀ ਸਾਮਾਨ (luxury) ਹੀ ਸਮਝਿਆ ਜਾਂਦਾ ਸੀ, ਜਿਸ ਕਰਕੇ ਦਰਿਦ੍ਰ ਜਨ ਆਪਣਾ ਖੱਦਰ ਆਪ ਹੀ ਬਣਾਉਂਦੇ ਸੀ। ਤੇਰ੍ਹਵੀਂ ਸਦੀ ਵਿਚ ਉੱਨ ਦਾ ਵਪਾਰ ਹਾਲੈਂਡ ਇਟਲੀ ਦੇ ਨਾਉਂ ਲਗਦਾ ਸੀ। ਚੌਧਵੀ ਸਦੀ 'ਚ ਇਟਲੀ 'ਚ ਚੜ੍ਹਤ ਸੀ। ਕਿਸੇ ਬੁੱਧੀਮਾਨ ਦਾ ਕਹਿਣਾ ਹੈ ਕਿ ਸਮਕਾਲੀ ਇਤਾਲਵੀ ਪੁਨਰਜਾਗ੍ਰਿਤੀ ਉੱਨ ਦੇ ਵਪਾਰ ਦੀ ਉਪਜ ਸੀ। ਪੰਦਰਵੀਂ ਸਦੀ 'ਚ ਰੇਸ਼ਮ ਦੀ ਵਾਰੀ ਆਈ ਜਿਸਨੇ ਸੋਲ੍ਹਵੀਂ ਸਦੀ ਦੇ ਅੰਤ ਤਕ ਇਟਲੀ ਦੀ ਖ਼ੁਸ਼ਹਾਲੀ ਬਣਾਈ ਰੱਖੀ। ਸਤਾਰਵੀਂ ਸਦੀ ਵਿਚ ਅੰਗਰੇਜ਼ੀ ਉੱਨ ਦੀ ਰੇਸ਼ਮ ਵਿਚ ਘੁਸਪੈਠ ਸ਼ੁਰੂ ਹੋ ਗਈ। ਅਠਾਰਵੀਂ 'ਚ ਕਪਾਹ ਬਾਦਸ਼ਾਹ ਹੋ ਗਈ ਜਦੋਂ ਇੰਗਲੈਂਡ ਨੇ ਹਿੰਦੀ ਕੈਲੀਕੋ (calico) ਚਿਤ੍ਰਿਤ ਕਪੜੇ ਦੀ ਨਕਲ ਕਰਕੇ ਉਦਯੋਗੀ ਕ੍ਰਾਂਤੀ ਅਤੇ ਅੰਗਰੇਜ਼ੀ ਵਿਸ਼ਵ ਸਾਮਰਾਜ ਦੀ ਨੀਂਹ ਰੱਖੀ।

ਹਿੰਦੀ ਕੈਲੀਕੋ ਬਿਜ਼ਨੈੱਸ ਖ਼ਿਲਾਫ਼ ਫਰਾਂਸ ਵਿਚ 75 ਮੁਕੱਦਮੇ ਚੱਲੇ, ਮਾਲ ਦੀ ਜ਼ਬਤੀ ਹੋ ਸਕਦੀ ਸੀ, ਵਿਕ੍ਰੇਤਾ ਗ਼ਾਹਕ ਨੂੰ ਇਕ ਹਜ਼ਾਰ ਜੁਰਮਾਨਾ ਹੋ ਸਕਦਾ ਸੀ। ਸਨ 1717 ਦੇ ਸ਼ਾਹੀ ਫ਼ਰਮਾਨ ਅਨੁਸਾਰ ਅਪਰਾਧੀਆਂ ਨੂੰ ਸਮੁੰਦਰੀ ਜਹਾਜ਼ਾਂ 'ਚ ਗ਼ੁਲਾਮ ਬਣਾਇਆ ਜਾ ਸਕਦਾ ਸੀ ਜਾਂ ਹੋਰ ਵੀ ਸਖ਼ਤ ਸਜ਼ਾ (ਮੌਤ?)। ਸੰਨ 1759 ਵਿਚ ਫ਼ਰਮਾਨ ਖ਼ਾਰਜ ਹੋਇਆ।

ਫੈਸ਼ਨ ਬੰਦੇ ਨੂੰ ਸਦਾ ਬਹਾਰ ਰੱਖਦਾ ਹੈ। ਇਹਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ। ਕਿਸੇ ਫੈਸ਼ਨ-ਦੁਸ਼ਮਣ ਵਪਾਰੀ ਨੇ ਸਲਾਹ ਦਿੱਤੀ ਕਿ ਉਹ ਅਜਿਹੇ ਵਿਅਕਤੀ ਨੂੰ 500 ਲੀਵਰ (Livere) ਦੇਵੇਗਾ ਜਿਹੜਾ ਬਾਜ਼ਾਰ 'ਚ ਕੈਲੀਕੋ ਪਹਿਨੀ ਜਾਂਦੀ ਇਸਤਰੀ ਨੂੰ ਨੰਗੀ ਕਰ ਦੇਵੇ। ਜੇ ਇਹ ਗੱਲ ਮੁਸ਼ਕਲ ਲਗਦੀ ਹੈ ਤਾਂ ਵੇਸਵਾ-ਗਣ ਨੂੰ ਕੈਲੀਕੋ ਪੁਆਕੇ ਉਹਨਾਂ ਨੂੰ ਸ਼ਰ੍ਹੇਆਮ ਨੰਗੀਆਂ ਕਰ ਦਿੱਤਾ ਜਾਵੇ ਤਾਂ ਜੁ ਆਮ ਪਬਲਿਕ ਨੂੰ ਚੇਤਾਵਨੀ ਹੋਵੇ।

ਫੇਰ ਇੰਗਲੈਂਡ ਕੈਲੀਕੋ ਨੂੰ ਕੈਲੀਕੋ-ਦੇਸ਼ ਵਿਚ ਭੇਜਣ ਲੱਗ ਗਿਆ। ਗਾਂਧੀ ਦਾ ਖੱਦਰ ਸਾਮਰਾਜ ਵਿਰੁੱਧ ਚਿੰਨ੍ਹ-ਆਤਮਕ ਲੜਾਈ ਲੜ ਰਿਹਾ ਸੀ।

ਸੰਨ 1780 ਵਿਚ ਸਾਹਲੀ ਤਜਾਰਤ 'ਚ ਅੰਗਰੇਜ਼ ਨੇ ਹਿੰਦੋਸਤਾਨ ਤੋਂ ਚੀਨ ਨੂੰ ਅਫ਼ੀਮ ਭੇਜਣੀ ਸ਼ੁਰੂ ਕਰ ਦਿੱਤੀ ਅਤੇ ਅਫ਼ੀਮ ਦੀ ਜੰਗ (1839-42) ਨੇ ਚੀਨ ਦੀ 19ਵੀਂ ਸਦੀ 'ਚ ਉਹ ਹੋਣੀ ਬਣਾ ਦਿੱਤੀ ਜਿਹੜੀ ਹਿੰਦ ਦੀ 18ਵੀਂ ਸਦੀ 'ਚ ਹੋਈ ਸੀ।

ਅਠਾਰਵੀਂ ਸਦੀ ਵਿਚ ਜਰਮਨ-ਮਾਲਕੀ ਦੀਆਂ ਕੇਂਦਰੀ ਯੌਰਪੀ ਤਾਂਬੇ, ਚਾਂਦੀ, ਸੋਨੇ ਦੀਆਂ ਖਾਨਾਂ ਵਿਚ ਸੁਤੰਤਰ ਵੇਤਨ-ਨਿਰਭਰ ਕਾਮੇ Arbeiter ਨਾਲ 'ਵਰਕਰ' ਸ਼ਬਦ ਦੀ ਉੱਪਜ ਹੋਈ।

ਰਾਸ਼ਟਰਵਾਦ (nationalism) ਦਾ mercantilim ਦੇ ਆਰਥਿਕ ਸਿਧਾਂਤ ਅਤੇ ਕੌਮੀ

ਮੰਡੀ ਦੇ ਸੰਗਠਣ ਨਾਲ ਸੰਬੰਧ ਹੈ ਜਿਹੜੀ ਅਜੇ ਅਪੂਰਨ ਹੀ ਸੀ।

1789 ਦਾ ਫ਼ਰਾਂਸੀਸੀ ਇਨਕਲਾਬ 'ਵਿਹਲੜ ਭੂਮੀਹਾਰ' ਦੇ ਖ਼ਿਲਾਫ ਸੀ ਜਿਹੜਾ ਕਾਰਜਸ਼ੀਲ ਤਾਜਰ, ਉਦਯੋਗੀ, ਸੁਧਾਰ-ਪਰਾਇਨ ਜ਼ਿਮੀਂਦਾਰ ਦਾ ਹਮਾਇਤੀ ਸੀ। ਇਨਕਲਾਬ ਮਗਰੋਂ (grievance registers) ਸ਼ਕਾਇਤ ਨਾਮਿਆਂ ਵਿਚ 'ਸਰਮਾਏ' ਬਾਰੇ ਤਕਰੀਬਨ ਤਕਰੀਬਨ ਚੁੱਪ ਹੈ। ਇਥੋਂ ਹੀ ਰਾਜਨੀਤੀ ਸ਼ਾਸਤਰ (Political Science) ਦੀ ਮੌਲਿਕ ਕਮਜ਼ੋਰੀ ਸ਼ੁਰੂ ਹੁੰਦੀ ਹੈ।

III

ਸੋਲ੍ਹਵੀਂ ਸਦੀ ਵਿਚ ਹੈਨਾਨ (Harnan) ਟਾਪੂ ਵਿਚ ਗ਼ੈਰ-ਚੀਨੀ ਪਰਬਤੀ ਨੀਵੇਂ ਇਲਾਕਿਆਂ 'ਤੇ ਹਮਲੇ ਕਰਦੇ ਸੀ ਅਤੇ ਮੈਦਾਨੀ ਬੰਦੇ ਉਹਨਾਂ ਦਾ ਖੇਟ ਵਾਂਗੂੰ ਸ਼ਿਕਾਰ ਕਰਦੇ ਸੀ, ਪਰ ਇਹਨਾਂ ਦਾ ਵਟਾਂਦਰਾ (exchange) ਚਲਦਾ ਰਹਿੰਦਾ ਸੀ। ਉਹ ਵੀ ਸ਼ਬਦ-ਹੀਣ। ਪਰਬਤੀ ਚੁੱਪ ਹੀ ਕੱਠ-ਦਾਰ (hard wood) ਸਵਰਨ ਧੂੜ ਰੱਖ ਜਾਂਦੇ ਅਤੇ ਮੈਦਾਨੀਆਂ ਦੇ ਰੱਖੇ ਕੱਪੜੇ ਵਸਤਰ ਚੱਕ ਲੈ ਜਾਂਦੇ।

ਇਞੇ ਪੁਰਤਗਾਲੀ ਹੈਨਰੀ ਜਹਾਜ਼ਰਾਨ (Henry the Navigator (1394-1460) ਦੇ ਸਮੇਂ ਸਹਿਰਾ ਦੇ ਐਟਲਾਂਟਕ ਤਟ 'ਤੇ ਕਪੜਾ, ਕਪਾਹ, ਕੰਬਲ ਰੱਖ ਜਾਂਦੇ ਅਤੇ ਬਰਬਰ ਖ਼ਾਨਾ ਬਦੋਸ਼ਾਂ ਦਾ ਲਿਆਂਦਾ ਮਾਲ ਸਵਰਨ ਧੂੜ, ਕਾਲੇ ਗ਼ਲਾਮ ਚੱਕ ਲਿਆਉਂਦੇ।

ਵਟਾਂਦਰੇ ਦੀ ਵਿਲੱਖਣਤਾ ਨਾਬਰਾਬਰੀ ਹੈ ਜਿਸ ਵਿਚ ਪਹਿਲੀ ਨਜ਼ਰੇ ਸ਼ਕਤੀ ਦਾ ਅੰਸ਼ ਨਹੀਂ ਦਿਸਦਾ।

ਕੋਈ ਹੈਰਾਨੀ ਦੀ ਗੱਲ ਨਹੀਂ, ਜਿਹੜਾ ਮੁਲਕ ਵਿਸ਼ਵ ਆਰਥਿਕਤਾ ਦਾ ਕੇਂਦਰ ਹੁੰਦਾ ਹੈ ਉਹ ਲਾ-ਮਿਸਾਲ, ਜ਼ੋਰਾਵਰ, ਆਕ੍ਰਮਣਕਾਰੀ, ਵਿਸ਼ੇਸ਼ਾਧਿਕਾਰੀ, ਗਤੀਸ਼ੀਲ, ਭੀਮ ਅਤੇ ਪ੍ਰਸ਼ੰਸਨੀ ਹੁੰਦਾ ਹੈ। ਅੰਗਰੇਜ਼ੀ (exceptional) ਵਿਸ਼ੇਸ਼ਨ ਵਿਚ ਉਪਰੋਕਤ ਸਾਰੇ ਗੁਣ ਆ ਜਾਂਦੇ ਹਨ:

| | | |
|---|---|---|
| 15ਵੀਂ ਸਦੀ ਵਿਚ | ਵੈਨਿਸ | ਲਾ-ਮਿਸਾਲ ਸੀ |
| 17ਵੀਂ ਸਦੀ ਵਿਚ | ਹਾਲੈਂਡ | |
| 18ਵੀ-19ਵੀਂ ਸਦੀ ਵਿਚ | ਬਰਤਾਨੀਆ | |
| 21ਵੀਂ ਸਦੀ ਵਿਚ | ਅਮਰੀਕਾ | |

ਰੋਮ ਸਾਮਰਾਜ ਦੀ ਭੂਮੱਧ ਸਾਗਰ ਉਦਾਲੇ ਮਾਲਕੀ ਅਤੇ ਲਾਲ ਸਾਗਰ, ਭਾਰਤੀ ਸਮੁੰਦਰ ਦਾ ਵਪਾਰ ਸੀ। ਰਿਆਸਤ ਸਮਾਜ ਤੋਂ ਜ਼ਿਆਦਾ ਤਾਕਤਵਰ ਸੀ ਪਰ ਆਰਥਿਕਤਾ ਨਾਲੋਂ ਤਕੜੀ ਨਹੀਂ ਸੀ।

ਯੌਰਪ 11ਵੀਂ-12ਵੀਂ ਸਦੀ ਵਿਚ ਪਰਗਟ ਹੋਇਆ। ਇਹਦਾ ਬਾਲਟਿਕ ਸਾਗਰ, ਉੱਤਰੀ ਸਾਗਰ, ਅੰਗਰੇਜ਼ੀ ਖਾੜੀ, ਐਰਿਸ਼ ਸਾਗਰ ਰੋਮ ਦੇ ਇਖ਼ਤਿਆਰ 'ਚ ਨਹੀਂ ਸੀ। ਕੋਈ ਤਿੰਨ ਹਜ਼ਾਰ ਸ਼ਹਿਰ ਜਰਮਨੀ 'ਚ ਨਮੂਦਾਰ ਹੋਏ ਜਿਹੜੇ ਯੂਨਾਨ ਦੇ ਸ਼ਹਿਰਾਂ ਤੋਂ ਭਿੰਨ ਦੀਵਾਰ-ਬੰਦ ਸੀ। ਫੇਰ ਤੇਰ੍ਹਵੀਂ ਸਦੀ ਵਿਚ ਵਸੋਂ, ਕ੍ਰਿਸ਼ੀ, ਦਸਤਕਾਰੀ, ਮੰਡੀ ਦਾ ਪਾਸਾਰ ਅਤੇ ਜਲ-ਵਾਯੂ ਮਿੱਲਾਂ (mills) ਚੱਲਣ ਲੱਗੀਆਂ।

ਵੱਡੀ ਦਰਯਾਫਤਾਂ 1492 (ਅਮਰੀਕਾ) 1498 (ਹਿੰਦ) ਕਾਰਨ ਯੌਰਪ ਸਾਰੀ ਦੁਨੀਆਂ 'ਤੇ ਫੈਲ ਗਿਆ।

ਹਾਲੈਂਡ ਨੂੰ ਪਹਿਲਾਂ ਸੰਯੁਕਤ ਸੂਬੇ United Provinces ਕਹਿੰਦੇ ਸਨ। (ਇਹਦੇ ਸੱਤ ਸੂਬਿਆਂ ਦੇ ਸੰਵਿਧਾਨ ਇਕ ਦੂਸਰੇ ਤੋਂ ਵੱਖਰੇ ਸੀ) ਜਿਸਦਾ ਖੇਤਰਫਲ ਅੰਗਰੇਜ਼ੀ ਜ਼ਿਲ੍ਹਾ Deveonshire ਤੋਂ ਅੱਧਾ ਸੀ। ਇਕੋ ਇਕ ਅਮੀਰੀ ਚਰਾਂਦ ਦੀ ਸੀ। ਅੰਗਰੇਜ਼ੀ ਨਾਵਲ ਨਵੀਸ ਡੀਫੋ (Defoe) ਅਨੁਸਾਰ ਇਹਦੀ ਅਨਾਜ ਦੀ ਉਪਜ ਕੁੱਕੜਾਂ ਨੂੰ ਪਾਉਣ ਜੋਗੀ ਵੀ ਨਹੀਂ। ਪੈਦਾਵਾਰ ਕੇਵਲ ਮੱਖਣ, ਪਨੀਰ, ਮਿੱਟੀ ਦੀ ਹੈ ਜਿਸ ਤੋਂ ਚੀਨੀ ਦੇ ਭਾਂਡੇ ਬਣਦੇ ਹਨ। ਗਊ ਤਿੰਨ ਬਾਲਟੀਆਂ ਦੁੱਧ ਦਿੰਦੀ ਹੈ। ਖੇਤੀ ਬਾਗ਼ਬਾਨੀ ਦੀ ਹੱਦ ਤਕ ਮਿਹਨਤੀ ਅਤੇ ਹੁਨਰਮੰਦੀ ਦੀ ਹੈ। ਰੰਗ ਉਪਜਾਊ



ਬਨਸਪਤੀ ਦੀ ਖੇਤੀ ਧਨ-ਮੁੱਖ ਹੈ।

ਸੰਨ 1570 ਵਿਚ ਆਰਥਿਕ ਉਡਾਣ ਦਾ ਆਰੰਭ ਸ਼ੁਰੂ ਹੁੰਦਾ ਹੈ। ਕਹਿੰਦੇ ਸੀ ਸਰਮਾਏਦਾਰੀ ਹਾਲੈਂਡ ਦੀ ਮਿੱਟੀ 'ਚੋਂ ਉੱਪਜਦੀ ਹੈ। ਇਥੋਂ ਦੀ ਕ੍ਰਿਸ਼ੀ-ਕ੍ਰਾਂਤੀ ਹੀ ਇੰਗਲੈਂਡ ਗਈ ਸੀ। ਹਾਲੈਂਡੀ ਅੰਗਰੇਜ਼ੀ ਬਰਾਮਦ ਦੇ ਉਨੀ ਕੱਪੜੇ ਨੂੰ ਰੰਗਦੇ ਅਤੇ ਮੋਟਾ ਕਰਦੇ। fulling ਊਨੀ ਕੱਪੜੇ ਤੇ ਹੋਰ ਉਨ ਜਮਾਉਣ ਦੀ ਪ੍ਰਕ੍ਰਿਆ ਹੈ। ਰੰਗਣ, ਮੋਟਣ ਦਾ ਖ਼ਰਚ ਉਨ ਦੀ ਪੈਦਾਵਾਰ ਦੇ ਖ਼ਰਚ ਤੋਂ ਦੁੱਗਣਾ ਸੀ। ਹਾਲੈਂਡ ਦੀ ਬਾਲਾ ਦਸਤੀ ਤਕਨੀਕ ਅਤੇ ਮਕਾਮੀ ਰੰਗ ਦੀ ਸੁਲੱਭਤਾ ਸੀ। ਇਸ ਕਰਕੇ ਅੰਗਰੇਜ਼ੀ ਬਾਦਸ਼ਾਹ ਜੇਮਜ਼ ਪਹਿਲੇ ਨੇ 1614 ਵਿਚ ਹਾਲੈਂਡ ਨੂੰ ਉੱਨ ਦੀ ਬਰਾਮਦ 'ਤੇ ਪਾਬੰਦੀ ਲਾ ਦਿੱਤੀ ਸੀ।

ਮੁਲਕ ਦੀ ਸਰਮਾਏਦਾਰੀ ਦੀ ਪ੍ਰਗਤੀ ਦਾ ਇੱਥੋਂ ਪਤਾ ਲਗਦਾ ਹੈ ਜੋ ਗਰਾਮੀਨ ਕਾਮੇ ਦਾ ਵੇਤਨ ਸ਼ਹਿਰੀ ਮਜ਼ਦੂਰ ਜਿੰਨਾ ਸੀ। ਪਿੰਡ ਵਾਸੀਆਂ ਨੂੰ ਆਪਣਾ ਅੰਨ ਵੀ ਖਰੀਦਣਾ ਪੈਂਦਾ ਸੀ। ਦੇਸ਼ ਦੀ ਅੱਧੀ ਵਸੋਂ ਸ਼ਹਿਰਾਂ ਵਿਚ ਰਹਿੰਦੀ ਸੀ। ਸੰਨ 1701 ਦੇ ਫਰਾਂਸੀਸੀ ਗਾਈਡ (guide) ਅਨੁਸਾਰ ਐਮਸਟਰਡੈਮ ਦੀ ਬੰਦਰਗਾਹ 'ਤੇ ਜਹਾਜ਼ੀ ਮਸਤੂਲਾਂ ਦੇ ਜੰਗਲ ਵਿਚਦੀ ਸੂਰਜ ਦੀ ਰੌਸ਼ਨੀ ਨਹੀਂ ਲੰਘਦੀ। ਉਹ ਤਾਂ 8 ਹਜ਼ਾਰ ਜਹਾਜ਼ ਕਹਿੰਦਾ ਹੈ; ਬਰੋਦੈੱਲ ਅਨੁਸਾਰ 2 ਹਜ਼ਾਰ ਵੀ ਬੜੇ ਹਨ।

ਸੰਨ 1500 ਵਿਚ ਸ਼ਹਿਰੀ ਆਬਾਦੀ 10 ਲੱਖ ਸੀ, 1650 ਵਿਚ 20 ਲੱਖ। ਪਰੋਲਤਾਰੀ ਆਬਾਦੀ ਬਹੁਤ ਸੀ। ਇਕ ਤਿਹਾਈ ਆਬਾਦੀ ਵਦੇਸ਼ਾਂ 'ਚ ਜੰਮੀ ਸੀ। ਰੌਟਰਡੇਮ (Rotterdam) ਦੇ 10 ਭਿੰਨ ਚਰਚ-ਮੰਡਲ (Parish) ਸਨ, ਜਿਸ ਦਾ ਮਤਲਬ ਹੈ ਕਿ ਇਥੇ10 ਵੱਖਰੇ ਵੱਖਰੇ ਧਰਮਾਂ ਦਾ ਸੰਸਥਾਈ ਸੰਗਠਣ ਸੀ। ਬਾਹਰਲੇ ਬੰਦਿਆਂ ਦੀ ਲੋੜ ਸਹਿਣਸ਼ੀਲਤਾ ਜ਼ਰੂਰੀ ਬਣਾ ਦਿੰਦੀ ਹੈ, ਅਤੇ ਵਿਸ਼ਵ ਆਰਥਿਕਤਾ ਦੇ ਕੇਂਦਰ ਨੂੰ ਸ਼ਹਿਣਸ਼ੀਲ ਹੋਣਾ ਪੈਂਦਾ ਹੈ। ਸਹਿਣਸ਼ੀਲਤਾ ਆਰਥਿਕਤਾ ਦੀ ਉਪਜ ਵਧੇਰੇ ਹੁੰਦੀ ਹੈ ਅਤੇ ਆਚਾਰਿਕ ਵਡਿਆਈ ਦੀ ਥੋੜ੍ਹੀ।

ਹਾਕਮ ਸ਼੍ਰੇਣੀ ਜਾਣਦੀ ਸੀ ਕਿ ਬਹੁਤ ਮਜ਼ਦੂਰੀ ਕਾਰਨ ਗ਼ੁਰਬਾ ਦਿਨ ਭੰਨਣ ਲੱਗ ਜਾਂਦੇ ਹਨ; ਅੱਛੀ ਮਜ਼ਦੂਰੀ ਦੀ ਕਾਮਯਾਬੀ ਲਈ ਸਮਾਜ ਵਿਚ ਗ੍ਰਾਹਕਵਾਦ (consumerism) ਦੀ ਅਵੱਸ਼ ਲੋੜ ਹੈ। ਕਰ-ਉਗਰਾਹੀ ਪ੍ਰਗਤੀਮਾਨ ਦੀ ਥਾਂ ਅਗਤੀਮਾਨ ਸੀ। ਇਕ ਘਰੇਲੂ ਚਾਕਰ 'ਤੇ ਟੈਕਸ 5 ਫਲੋਰਿਨ; 2 'ਤੇ 10, ਤਿੰਨ ਤੇ 11, 4 'ਤੇ 12; 5 'ਤੇ 14 ਸੀ। ਅਸਿੱਧੇ ਟੈਕਸਾਂ ਦਾ ਭਾਰ ਸਾਧਾਰਨ ਬੰਦੇ 'ਤੇ ਸੀ ਅਤੇ ਨਿਰਬਾਹ (cost of living) ਦਾ ਖ਼ਰਚ ਬਹੁਤ ਜ਼ਿਆਦਾ ਸੀ। ਕਸਟਮ ਦੀ ਚੁੰਗੀ 'ਤੇ ਮਾਲਕ ਆਪਣੇ ਮਾਲ ਦਾ ਮੁੱਲ ਜੋ ਦਸਦਾ ਸੀ ਉਹ ਸਰਕਾਰੀ ਤੌਰ 'ਤੇ ਸਵੀਕਾਰ ਹੁੰਦਾ ਸੀ। ਭੇਤ, ਅਮੀਰ ਆਦਮੀ ਹੀ ਸਰਕਾਰੀ ਕਰਜ਼ੇ ਦੇ ਖਰੀਦਦਾਰ ਹੁੰਦੇ ਸੀ। ਮਿਸਲ ਮਸ਼ਹੂਰ ਹੈ ਕਿ ਯੌਰਪ ਦੀ ਗਰੀਬੀ ਨੇ ਹੀ ਹਾਲੈਂਡ ਵਿਚ ਗਣਤੰਤਰ ਖੜ੍ਹਾ ਕੀਤਾ ਸੀ। ਡੱਚਾਂ ਦੀ ਕਫ਼ਾਇਤ ਸ਼ੁਆਰੀ ਅਰਥਾਤ ਕਮਖ਼ਰਚੀ ਮਸ਼ਹੂਰ ਹੈ; ਐਮਸਟਰਡੈਮ ਦੇ ਪੌਸ਼ (posh) ਇਲਾਕੇ ਵਿਚ ਵੀ ਘਰਾਂ ਦੇ ਮੁਖੜੇ ਨਹੀਂ ਹੁੰਦੇ ਸੀ।

ਯਹੂਦੀ ਜਨ ਦਾ ਗੁਣ ਹੈ ਕਿ ਖ਼ੁਸ਼ਹਾਲ ਆਰਥਿਕਤਾ ਵੱਲ ਰੁਖ ਕਰ ਲੈਂਦਾ ਹੈ। ਦਿਲਚਸਪ ਤੱਥ ਹੈ ਕਿ 1653 ਵਿਚ ਯਹੂਦੀ ਇੰਗਲੈਂਡ ਨੂੰ ਤੁਰ ਪਏ ਅਤੇ ਤੀਹ ਸਾਲ ਮਗਰੋਂ ਇੰਗਲੈਂਡ ਦਾ ਡੱਚ ਬਾਦਸ਼ਾਹ William of Orange ਬਣਨ 'ਤੇ ਸਗੋਂ ਜ਼ਿਆਦਾ ਜਾਣ ਲੱਗੇ।

ਜ਼ਮੀਨੀ ਹੋਣ ਦੀ ਥਾਉਂ ਡੱਚ ਦਾ ਮਾਦਾ ਸਮੁੰਦਰੀ ਹੈ। ਇਹਨਾਂ ਵ੍ਹੇਲ ਦਾ ਸ਼ਿਕਾਰ ਬਾਸਕਾਂ (Basque) ਤੋਂ ਸਿੱਖਿਆ ਸੀ ਜਿਹੜੇ ਇਹਨੂੰ ਹਾਰਪੂਨ ਨਾਲ ਮਾਰਦੇ ਸੀ। ਹਾਰਪੂਨ ਰੱਸੇ ਦੇ ਸਿਰੇ 'ਤੇ ਬੱਝਿਆ ਨੇਜ਼ਾ ਹੁੰਦਾ ਹੈ। ਇਹਦਾ ਤੇਲ ਸਾਬਨ ਬਣਾਉਣ ਦੇ ਕੰਮ ਆਉਂਦਾ, ਗੁਰਬਾ ਦੀ ਘਰੀਂ ਦੀਵਿਆਂ 'ਚ ਜਲਦਾ ਅਤੇ ਕੱਪੜੇ ਦੇ ਸ਼ੋਧਨ 'ਚ ਵਰਤਿਆ ਜਾਂਦਾ । ਡਚ ਅੰਗਰੇਜ਼ੀ ਤਟ ਤਾਈਂ ਹੈਰਿੰਗ (herring) ਮੱਛੀ ਫੜਕੇ ਸਾਰੇ ਯੌਰਪ 'ਚ ਵੇਚਦੇ ਸੀ। ਇਹਨਾਂ ਲਈ ਹੈਰਿੰਗ ਅਮਰੀਕੀ ਸੋਨੇ ਸਮਾਨ ਸੀ। ਫੇਰ 1652-54 ਦੀ ਅੰਗਰੇਜ਼ੀ-ਡੱਚ ਲੜਾਈ ਕਾਰਨ ਹੈਰਿੰਗ ਮਾਹੀਗੀਰੀ ਦੀ ਦੋ-ਤਿਹਾਈ ਵੱਟਤ ਜਾਂਦੀ ਰਹੀ।

ਡੱਚ ਮਹਾਨਤਾ ਅਸਲ ਵਿਚ ਉਹਦੇ ਜਹਾਜ਼ਾਂ ਦੇ ਬੇੜੇ ਦੀ ਜਿਸਦੀ ਗਿਣਤੀ ਬਾਕੀ

ਸਾਰੀ ਦੁਨੀਆਂ ਦੇ ਜਹਾਜ਼ਾਂ ਦੇ ਬਰਾਬਰ ਸੀ। ਇਹ ਬਾਲਟਿਕ ਸਾਗਰ ਦੇ ਦੇਸ਼ਾਂ ਤੋਂ ਕਾਠ , ਰੱਸੇ, ਮਸਤੂਲ, ਟਾਰ (Tar) ਪਿੱਚ ਖ਼ਰੀਦ ਲੈਂਦੇ ਸੀ। pitch ਦਰਜ਼ਾਂ ਭਰਨ ਦੇ ਕੰਮ ਆਉਂਦੀ ਹੈ। ਹਾਲੈਂਡ ਤਾਂ ਵੈਨਿਸ, ਸਪੇਨ, ਮਾਲਟਾ ਨੂੰ ਜਹਾਜ਼ਾਂ ਦੀ ਬਰਾਮਦ ਕਰਦਾ ਸੀ। ਡੱਚ ਜਹਾਜ਼ਾਂ ਵਿਚ ਲੰਬਾ ਸਮੁੰਦਰੀ ਸਫ਼ਰ ਸਸਤਾ ਸੀ ਕਿਉਂਜ ਇਹ ਮੱਲਾਹਾਂ ਨੂੰ ਵੇਤਨ, ਖੁਰਾਕ ਸੰਯਮ ਨਾਲ ਦਿੰਦੇ ਸੀ। ਸੰਨ 1667 ਵਿਚ ਤਿੰਨ ਹਜ਼ਾਰ ਅੰਗਰੇਜ਼, ਸਕਾਟ ਮੱਲਾਹ ਡੱਚ ਬੇੜੇ 'ਚ ਕੰਮ ਕਰਦੇ ਸੀ।

ਹਾਲੈਂਡ ਵਪਾਰਕ ਜੁਗਤ ਦੇ ਧਨੀ ਸੀ। ਬਾਲਟਿਕ ਦਾ ਕਾਠ, ਮਸਤੂਲ, ਪਿੱਚ ਦਾ 70 ਫੀਸਦੀ ਵਪਾਰ ਇਹਨਾਂ ਦੇ ਹੱਥ ਵਿਚ ਸੀ। ਸਪੇਨ-ਪੁਰਤਗਾਲ ਤੋਂ ਉੱਤਰੀ ਅਟਲਾਂਟਿਕ ਨੂੰ ਜਾਂਦੇ ਸਾਜ਼-ਓ ਸਮਾਨ ਦਾ 5/6 ਹਿੱਸਾ ਹਾਲੈਂਡ ਦਾ ਬਣਿਆ ਹੁੰਦਾ ਸੀ। ਇਹਦੀ ਭੂਮੱਧ ਸਾਗਰ ਦੇਸ਼ਾਂ ਨੂੰ 1590-91 ਵਿਚ ਅਨਾਜ ਦੀ ਅਜਿਹੀ ਤਕੜੀ ਬਰਾਮਦ ਸੀ ਕਿ 1592 ਵਿਚ stock exchange ਖੁੱਲ੍ਹ ਗਈ। ਸਨ 1568 ਵਿਚ ਜਨੋਆ ਦੇ ਫਿਨਾਂਸਰ ਸਪੇਨ 'ਚੋਂ ਨਿਕਲੇ ਤਾਂ ਡੱਚ ਸੈਵਿਲ (Saville) ਦੇ ਵਪਾਰ ਨੂੰ ਫਿਨਾਂਸ ਕਰਨ ਲੱਗੇ। ਹਾਲੈਂਡ ਆਪਣੀਆਂ ਵਸਤਾਂ ਬਦਲੇ ਸਪੇਨ ਤੋਂ ਅਮਰੀਕੀ ਸੋਨਾ ਲੈਂਦਾ ਜਿਸ ਨਾਲ ਉਹ ਆਪਣੇ ਬਾਲਟਿਕ ਵਪਾਰ ਦਾ ਭੁਗਤਾਨ ਕਰਦਾ।

ਸਪੇਨ ਤੇ ਹਾਲੈਂਡ ਪੂਰਕ (complementary) ਦੁਸਮਣ ਸੀ ਜਿਹਨਾਂ ਦਾ ਇਕ ਦੂਜੇ ਤੋਂ ਬਿਨਾਂ ਸਰਦਾ ਨਹੀਂ ਸੀ। ਸਪੇਨ ਨੇ ਦੱਖਣੀ ਹਾਲੈਂਡ ਨੂੰ ਫਤਿਹ ਕਰ ਲਿਆ ਤਾਂ ਐਂਟਵਰਪ (Antwerp) ਐਸਟਰਡੈਮ ਦਾ ਰਕੀਬ ਵੀ ਢਹਿ ਗਿਆ।

ਸਨ 1600 ਵਿਚ ਡੱਚ ਜਪਾਨ ਦੇ ਦੱਖਣ-ਤਮ ਟਾਪੂ ਵਿਚ ਪਹੁੰਚ ਗਏ। ਇਹਨਾਂ ਪੁਰਤਗਾਲੀ ਮਕਾਓ ਤੋਂ ਬਾਹਰੋ ਬਾਹਰ ਚੀਨ ਨਾਲ ਤਜਾਰਤ ਸ਼ੁਰੂ ਕਰ ਲਈ। ਸੰਨ 1605 ਵਿਚ ਇਹਨਾਂ ਅਮਬੋਨਾ (Amboyna) ਦਾ ਪੁਰਤਗਾਲੀ ਕਿਲਾ ਕਬਜ਼ੇ 'ਚ ਕਰ ਲਿਆ ਜਿਹੜਾ ਮੋਲੱਕਾ ਟਾਪੂ-ਗਣ ਵਿਚ ਸਥਿਤ ਸੀ। (ਮੋਲੱਕੇ ਟਾਪੂ ਫ਼ਿਲਪੀਨ ਦੇ ਦੱਖਣ ਅਤੇ ਸੈਲੀਬੀਜ਼ (Celebes) ਦੇ ਉੱਤਰ ਵਿਚ ਹਨ। ਮੋਲੱਕਾ ਇੰਡੋਨੇਸ਼ਿਆ ਵਿਚ ਹੈ।) ਇਹਨਾਂ 1619 ਵਿਚ ਬਟੇਵੀਆ (Batavia)= ਜਕਾਰਤਾ ਦੀ ਨੀਂਹ ਰੱਖੀ। ਫੇਰ 1616-19 ਵਿਚ ਇਹਨਾਂ ਦੀਆਂ ਬੜੋਚ, ਕੈਂਬੇ, ਅਹਿਮਦਾਬਾਦ, ਆਗਰਾ, ਬੁਰਹਾਨਪੁਰ ਫ਼ੈਕਟਰੀਆਂ ਸੀ। ਸੰਨ 1638 ਵਿਚ ਲੰਕਾ 'ਚ ਪੈਰ ਧਰ ਲਿਆ। (ਪਰ ਕਬਜ਼ਾ 1658-61 'ਚ ਕੀਤਾ) ਇਹਨਾਂ 1665 ਵਿਚ ਕੋਚੀਨ ਫ਼ਤਿਹ ਕਰ ਲਿਆ। ਸਨ 1641 ਵਿਚ ਪੁਰਤਗਾਲ ਤੋਂ ਮਲੱਕਾ ਖੋਹ ਕੇ ਉਸਦੇ ਸਾਮਰਾਜ ਨੂੰ ਮਾਰੂ ਸੱਟ ਲਾਈ। ਡੱਚ ਸਾਮਰਾਜ ਦਾ 1650-60 'ਚ ਸਿਖਰ ਸੀ।

ਡੱਚ ਸਾਹਿਲੀ ਤਜਾਰਤ ਦੇ ਮਾਹਿਰ ਸੀ। ਚੀਨ ਤੋਂ ਸੋਨਾ ਅਤੇ ਜਪਾਨ ਤੋਂ ਚਾਂਦੀ ਲੈਂਦੇ ਉਹ ਮਸਾਲੇ ਦੀ ਕਿਸੇ ਵਸਤੂ ਦੀ ਉਪਜ ਵਿਸ਼ੇਸ਼ ਟਾਪੂ ਵਿਚ ਰਹਿਣ ਦਿੰਦੇ ਅਤੇ ਬਾਕੀ ਥਾਂਵਾਂ 'ਤੇ ਜ਼ੋਰੀ ਬੰਦ ਕਰਵਾ ਦਿੰਦੇ। ਇਹਨਾਂ ਦੇ ਇਜਾਰੇ (monopoly) ਦੀ ਬੁਨਿਆਦ ਹਿੰਸਾ ਅਤੇ ਪਹਿਰੇਦਾਰੀ ਸੀ ਅੰਬੋਨਾ ਵਿਚ ਲੌਂਗ ਹੁੰਦੇ, ਬਾਂਦਾ ਦੇ ਟਾਪੂ ਜਾਇਫਲ ਲਈ, ਦਾਰਚੀਨੀ ਲਈ ਲੰਕਾ ਸੀ। ਕੋਚੀਨ 'ਤੇ ਕਬਜ਼ਾ ਇਸ ਲਈ ਕੀਤਾ ਤਾਂ ਜੁ ਇੱਥੋਂ ਦੀ ਘਟੀਆ ਦਾਰਚੀਨੀ ਦਾ ਵਪਾਰ ਖ਼ਤਮ ਕਰਨਾ ਸੀ।

ਉਹ ਥਾਈਲੈਂਡ ਵਿਚ ਕਾਰੋਮੰਡਲ ਦਾ ਕਪੜਾ ਵੇਚਦੇ ਜਿੱਥੋਂ ਯੌਰਪ ਲਈ ਪਿਊਟਰ (pewter - an alloy of tin and lead) ਜਪਾਨ ਲਈ ਹਰਨਾਂ ਦੀਆਂ ਖੱਲਾਂ ਅਤੇ ਬੰਗਾਲ ਲਈ ਹਾਥੀ ਲੈ ਕੇ ਆਉਂਦੇ। ਬੰਗਾਲ ਦਾ ਰੇਸ਼ਮ, ਚਾਵਲ, ਸ਼ੋਰਾ ਯੌਰਪ ਨੂੰ ਜਾਂਦੇ ਜਹਾਜ਼ਾਂ ਲਈ ਥਿਰ ਭਾਰ (ballast) ਦਾ ਕੰਮ ਦਿੰਦੇ। ਟੀਮੋਰ ਦਾ ਵਧੀਆ ਸੰਦਲ ਭਾਵੇਂ ਘਾਟੇ ਦਾ ਸੌਦਾ ਸੀ ਪਰ ਸਾਹਿਲੀ ਤਜਾਰਤ ਦੇ ਕੰਮ ਆਉਂਦਾ। ਲੰਕਾ ਬੰਗਾਲ ਦੀਆਂ ਕੌਡੀਆਂ ਦੀ ਮੰਡੀ ਐਮਸਟਰਡੈਮ 'ਚ ਸੀ। ਨਾਲੇ ਦੱਖਣੀ ਅਫ਼ਰੀਕਾ ਦੀ ਕਣਕ ਉੱਥੇ ਪਹੁੰਚਦੀ। ਇੰਝ ਸਾਮਰਾਜ ਵਿਸ਼ਵ ਦਾ ਵਿਭਾਜਨ ਅਤੇ ਸ਼ੋਸ਼ਣ ਕਰਦਾ ਰਹਿੰਦਾ ਹੈ।

ਬਾਂਦਾ ਟਾਪੂਆਂ ਦੀ ਹਿੰਸਕ ਪਹਿਰੇਦਾਰੀ ਦੀ ਮਸਾਲ ਹੈ ਜਿੱਥੇ 1636 ਵਿਚ ਦੇਸੀ ਆਬਾਦੀ 560 ਸੀ; ਡੱਚ 539; ਪਰਵਾਸੀ 834; ਅਤੇ 2,000 ਬੰਗਾਲ, ਅਰਾਕਾਨ 'ਚੋ ਖ਼ਰੀਦੇ ਗੁਲਾਮ।

ਡੱਚ ਵੈੱਸਟ ਇੰਡੀਆਂ ਕੰਪਨੀ 1602 ਵਿਚ 65 ਲੱਖ ਫ਼ਲੋਰਿਨ ਦੇ ਸਰਮਾਏ ਨਾਲ ਸ਼ੁਰੂ ਹੋਈ



ਜਿਹੜਾ ਅੰਗਰੇਜ਼ੀ ਈਸਟ ਇੰਡੀਆ ਕੰਪਨੀ (1600) ਦੇ ਸਰਮਾਏ ਨਾਲੋਂ 10 ਗੁਣਾ ਸੀ। ਸਨ 1691 ਵਿਚ ਇਹਦੇ ਕੋਲ 100 ਜਹਾਜ਼ ਸੀ ਅਤੇ ਇਕ ਜਹਾਜ਼ ਵਿਚ 30 ਤੋਂ 60 ਤੋਪਾਂ ਲੱਗੀਆਂ ਹੁੰਦੀਆਂ ਸਨ।

ਡੱਚ ਈਸਟ ਇੰਡਿਆ ਕੰਪਨੀ ਇੰਨੀ ਕਾਮਯਾਬ ਨਹੀਂ ਸੀ। ਸੰਨ 1640 ਵਿਚ ਪੁਰਤਗਾਲ ਸਪੇਨ ਤੋਂ ਆਜ਼ਾਦ ਹੋ ਗਿਆ ਜਿਸ ਨੇ ਹਾਲੈਂਡ ਤੋਂ ਆਪਣੇ ਪੁਰਾਣੇ ਇਲਾਕੇ ਗਿਨੀ (Guinea), ਅੰਗੋਲਾ, ਸਾਓ, ਟੋਮ ਖੋਹ ਲਏ।

ਇੰਗਲੈਂਡ ਦੀ ਹਾਲੈਂਡ ਨਾਲ ਵਪਾਰਕ ਦੁਸ਼ਮਣੀ ਸੀ। ਸੰਨ 1651 ਵਿਚ ਕਰਾਮਵੈੱਲ ਨੇ ਇੰਗਲੈਂਡ ਦੀ ਡੱਚ ਜਹਾਜ਼ਾਂ 'ਚ ਢੋਆ ਢੋਈ ਬੰਦ ਕਰਵਾ ਦਿੱਤੀ। ਇਸੇ ਗੱਲ ਦੀ ਚਾਰਲਸ ਦੂਜੇ ਨੇ 1660 ਵਿਚ ਪੁਸ਼ਟੀ ਕੀਤੀ। ਇੰਗਲੈਂਡ ਹਾਲੈਂਡ ਦੀਆਂ 1652-54, 1665-67,1672-74,1782-83 ਵਿਚ ਜੰਗਾਂ ਲੱਗੀਆਂ। ਸਨ 1667 ਵਿਚ ਇੰਗਲੈਂਡ ਨੇ ਸੁਲਹ ਨਾਲ ਨਿਊਯਾਰਕ ਲੈ ਲਿਆ ਅਤੇ ਸੂਰੀਨਾਮ (ਦੱਖਣੀ ਅਮਰੀਕਾ) ਦੇ ਦਿੱਤਾ।

ਫੇਰ ਹਾਲੈਂਡ ਵਿਚ ਹਰ ਦਸੀਂ ਸਾਲੀਂ 1763; 1772-73, 1780-83 ਆਰਥਿਕ ਸੰਕਟ ਆਉਣ ਲੱਗਿਆ। ਇਤਿਹਾਸਕਾਰ ਅਨੁਸਾਰ ਇਹਦਾ ਕਾਰਨ ਫਿਨਾਂਸ ਦਾ ਪਸਾਰ (expansion of credit) ਸੀ। ਆਰਥਿਕਤਾ ਅਤੇ ਫਿਨਾਂਸ ਦੇ ਅਨੁਪਾਤ ਦੀ ਕੋਈ ਹੱਦ ਹੁੰਦੀ ਹੈ ਜਿਸਦੀ ਉਲੰਘਣਾ ਸੰਕਟ ਲਿਆਉਂਦੀ ਹੈ। ਉਹਨੂੰ ਅੱਜੋਕਾ ਵਿਸ਼ਵ ਸੰਕਟ 1974 ਵਿਚ ਹੀ ਭਾਸ ਰਿਹਾ ਹੈ।

1784 ਵਿਚ ਹੀ ਅੰਗਰੇਜ਼ਾਂ ਨੇ ਲੰਕਾ 'ਤੇ ਕਬਜ਼ਾ ਕਰ ਲਿਆ। ਨਾਲੇ ਡੱਚ ਇਨਕਲਾਬ ਫਰਾਂਸੀਸੀ ਇਨਕਲਾਬ ਦਾ ਪੇਸ਼-ਰੌ (forerunner) ਸੀ ਜਿਸ ਨੂੰ ਪਰੱਸ਼ੀਆ Prussia ਦੀ ਫ਼ੌਜ ਨੇ ਆ ਕੇ ਦਬਾਇਆ ਸੀ।

ਹਾਲੈਂਡ ਦੀ ਵਪਾਰਕ ਸਰਮਾਏਦਾਰੀ ਉਦਯੋਗੀ ਸਰਮਾਏਦਾਰੀ 'ਚ ਬਦਲ ਨਾ ਸਕੀ। ਇੰਗਲੈਂਡ ਦਾ ਵਪਾਰਕ ਸਰਮਾਇਆ ਪਹਿਲਾਂ ਕਪੜਾ ਉਤਪਾਦਨ, ਫੇਰ ਰੇਲਵੇ ਵਿਚ ਪੂੰਜੀ ਨਿਵੇਸ਼ ਕਰ ਸਕਿਆ। ਪਰ ਹਾਲੈਂਡ ਨੂੰ ਅਜਿਹੀ ਖੁਲ੍ਹ(option) ਨਹੀਂ ਸੀ। ਦੂਸਰੇ ਉਹਦੀ ਰਾਸ਼ਟਰੀ ਮਾਰਕਿਟ ਅਣਵਿਕਸਤ ਅਤੇ ਸੀਮਤ ਸੀ।

ਸ਼ਹਿਰੀ ਰਿਆਸਤਾਂ (City States) ਨੇ ਵਪਾਰਕ ਸਰਮਾਏ ਨੂੰ ਬਹੁਤ ਪ੍ਰਫੁੱਲਤ ਕੀਤਾ ਪਰ ਸ਼ਹਿਰੀ ਰਿਆਸਤ ਨੂੰ ਨਾ ਤਾਂ ਇਲਾਕਾਈ ਪਸਾਰ ਦੀ ਲੋੜ ਅਨੁਭਵ ਹੋਈ ਅਤੇ ਨਾ ਹੀ ਕ੍ਰਿਸ਼ਿਕ ਵਿਕਾਸ ਦੀ ਕਿਉਂਕਿ ਸਭ ਕੁਝ ਪਾਰ-ਸਮੁੰਦਰੋਂ ਹਰ ਵੇਲੇ ਸੁਲਭ ਸੀ। ਯੌਰਪ ਵਿਚ ਸਮ-ਖੇਤਰੀ ਰਿਆਸਤ (territorial state) ਦੀ ਉਪਜ ਪਹਿਲਾਂ ਹੋਈ (ਜਿਵੇਂ ਇੰਗਲੈਂਡ, ਫਰਾਂਸ, ਸਪੇਨ) ਪਰ ਕ੍ਰਿਸ਼ੀ ਦੇ ਵਿਕਾਸ ਲਈ ਦੀਰਘ-ਕਾਲੀ ਜ਼ੋਰ ਤਾਣ ਮਗਰੋਂ ਲਾਉਣਾ ਪਿਆ। ਇਹਦੇ ਮਗਰੋਂ ਵਪਾਰ, ਆਵਾਜਾਈ, ਉਦਯੋਗ, ਮਾਲ-ਤੇ-ਮੰਗ (supply & demand) ਦੇ ਔਖ-ਵਰਤੀ ਸੰਤੁਲਨ ਨਾਲ ਹੀ ਰਾਸ਼ਟਰੀ ਮੰਡੀ ਸੰਭਵ ਹੁੰਦੀ ਹੈ। ਰਾਸ਼ਟਰੀ ਮੰਡੀ ਦੀ ਉਪਜ ਨਾਲ ਹੀ ਸਮ-ਖੇਤਰੀ ਰਿਆਸਤ ਸਮਰੱਥ ਅਤੇ ਸ਼ਕਤੀਮਾਨ ਬਣਦੀ ਹੈ।

ਸੌ ਸਾਲਾ ਜੰਗ ਦੇ ਅੰਤ (1453) ਨਾਲ ਇੰਗਲੈਂਡ ਯੌਰਪ ਨਾਲੋਂ ਟੁੱਟ ਗਿਆ। ਇਹ ਸਨ 1558 ਵਿਚ ਕੈਲੇ (Calais ) ਗੁਆਕੇ ਜਜ਼ੀਰਾ ਬਣ ਗਿਆ। ਹੈਨਰੀ ਅੱਠਵੇਂ ਦੇ ਪੋਪ ਨਾਲ ਤੋੜ ਵਿਛੋੜੇ (1529-33) ਕਾਰਨ ਇੰਗਲੈਂਡ ਯੌਰਪ ਤੋਂ ਭਿੰਨ ਹੋਕੇ ਘਰੇਲੂ ਜ਼ਿੰਮੇਵਾਰੀਆਂ - ਕ੍ਰਿਸ਼ਕ ਪ੍ਰਗਤੀ, ਜੰਗਲ ਦਲਦਲ ਝਿੜੀ 'ਤੇ ਵਿਜਯ ਵੱਲ ਰੁਚਿਤ ਹੋ ਗਿਆ। Reformation - ਕੈਥੋਲਿਕ ਪਰੰਪਰਾ ਤੋਂ ਇਲੈਹਦਗੀ - ਇਕ ਤਰ੍ਹਾਂ ਦਾ ਰਾਸ਼ਟਰਵਾਦ ਹੋ ਗਈ। ਚਰਚ ਦੀ ਭੋਇੰ ਦੀ ਵਿਕਰੀ ਨਾਲ ਆਰਥਿਕਤਾ ਨੂੰ ਉਤਸ਼ਾਹ ਮਿਲਿਆ ਤੇ ਮਹਾਨ ਦਰਯਾਫਤਾਂ ਨੇ ਵਪਾਰਕ ਸੰਭਾਵਨਾ ਨੂੰ ਵਡੇਰਾ ਕਰ ਦਿੱਤਾ।

ਪੰਦਰਵੀਂ ਸੋਲ੍ਹਵੀਂ ਸਦੀ ਵਿਚ ਇੰਗਲੈਂਡ 'ਚ ਉੱਨ ਅਤੇ ਊਨੀ ਕੱਪੜੇ ਦਾ ਕਾਰੋਬਾਰ ਸੀ। ਸੋਲ੍ਹਵੀਂ ਸਦੀ ਵਿਚ ਇਹਨੇ ਇਤਾਲਵੀ ਤਾਜਰ ਕੱਢ ਦਿੱਤੇ। ਇਹਨੇ ਐਂਟਵਰਪ ਦੇ ਮੁਕਾਬਲੇ 'ਚ 1566-68 ਵਿਚ Royal Exchange ਬਣਾਈ। ਸਪੇਨ ਪੁਰਤਗਾਲ ਖਿਲਾਫ ਸਟਾਕ ਕੰਪਨੀਆਂ

ਸ਼ੁਰੂ ਕੀਤੀਆਂ। ਸਨ 1651 ਦਾ ਜਹਾਜ਼ਰਾਨੀ ਕਾਨੂੰਨ ਹਾਲੈਂਡ ਖ਼ਿਲਾਫ਼ ਸੀ। ਅਠਾਰਵੀਂ ਸਦੀ ਦੀ ਉਪਨਿਵੇਸ਼ ਦੀ (colonial) ਨੀਤੀ ਫ਼ਰਾਂਸ ਦੇ ਖ਼ਿਲਾਫ਼ ਸੀ। ਨਤੀਜਾ ਇਹ ਹੋਇਆ ਕਿ ਯੌਰਪ ਇੰਗਲੈਂਡ ਬਾਰੇ ਕਹਿਣ ਲੱਗਿਆ-ਵਲਾਇਤ ਆਪਣੇ ਦਾਅਵਿਆਂ ਨੂੰ ਆਪਣੇ ਹੱਕ ਸਮਝਦਾ ਹੈ, ਪਰ ਦੂਸਰਿਆਂ ਦੇ ਹੱਕਾਂ ਨੂੰ ਡਾਕੇ ਕਹਿੰਦਾ ਹੈ।

ਮਹਾਰਾਣੀ ਇਲਿਜ਼ਬੈਥ ਨੇ 1560-61 ਵਿਚ ਪੌਂਡ ਦੀ ਪੱਕੀ ਕੀਮਤ ਨਿਸ਼ਚਤ ਕਰ ਦਿੱਤੀ ਸੀ - ਚਾਰ ਔਂਸ ਚਾਂਦੀ ਦੇ ਬਰਾਬਰ। ਇਹਦੇ ਨਾਲ ਸਰਕਾਰੀ ਕਰਜ਼ੇ ਦੇ ਪੱਤਰ ਖਰੀਦਣ ਵਿਚ ਕਿਸੇ ਭਾਂਤ ਦੇ ਘਾਟੇ ਦਾ ਡਰ ਨਾ ਰਿਹਾ। ਇਹੀ ਵਜਾਹ ਸੀ ਕਿ ਇੰਗਲੈਂਡ ਅਤੇ ਅੰਗਰੇਜ਼ਾਂ ਨੂੰ ਰਾਸ਼ਟਰੀ ਰਿਣ (National Debt) ਦਾ ਕੋਈ ਫ਼ਿਕਰ ਨਹੀਂ ਸੀ ਅਤੇ ਇਹਦੀ ਵਿਧੀ ਬਿਨਾਂ ਕਿਸੇ ਖ਼ਤਰੇ ਦੇ ਸੰਕਟ-ਕਾਲੀ ਲੋੜਾਂ ਨੂੰ ਪੂਰਦੀ ਰਹੀ।

ਇੰਗਲੈਂਡ ਖ਼ਾਨਾ ਜੰਗੀ (1642) ਸਮੇਂ ਯੌਰਪ ਦਾ ਪ੍ਰਮੁੱਖ ਉਦਯੋਗੀ ਦੇਸ਼ ਸੀ।

ਜਿਵੇਂ ਹਾਲੈਂਡ ਲਈ ਉੱਤਰੀ ਸਾਗਰ ਦੀ ਹੈਰਿੰਗ ਮੱਛੀ ਅਮਰੀਕੀ ਸੋਨੇ ਜੇਹੀ ਸੀ, ਇੰਝੇ ਖਣਜ ਕੋਲਾ ਅੰਗਰੇਜ਼ੀ ਆਰਥਿਕਤਾ ਲਈ ਮਹੱਤਵਪੂਰਨ ਸਾਬਤ ਹੋਇਆ। ਸਮਕਾਲੀ ਟੋਟਕਾ ਸੀ ਕਿ ਇੰਗਲੈਂਡ ਲਈ ਨਿਊਕਾਸਲ (New Castle) ਦੱਖਣੀ ਅਮਰੀਕਾ ਵਿਚ ਚਾਂਦੀ ਦੀਆਂ ਖਾਣਾਂ ਦੇ ਬਰਾਬਰ ਹੈ ਜਿੱਥੋਂ ਕੋਲਾ ਸਮੁੰਦਰੀ ਜਹਾਜ਼ਾਂ 'ਚ ਚੜ੍ਹਦਾ ਸੀ । ਕੋਲਾ ਨਿਰਭਰ ਉਦਯੋਗ ਸਨ- ਸ਼ੀਸ਼ਾ-ਸਾਜ਼ੀ, ਸ਼ਰਾਬ-ਕਸ਼ੀ, ਭੱਠੇ, ਫਟਕੜੀ ਬਣਾਉਣੀ, ਖੰਡ ਸ਼ੋਧਨ, ਸਮੁੰਦਰੀ ਜਲ ਤੋਂ ਨਮਕ - ਸਾਜ਼ੀ। ਕੋਲੇ ਨੇ ਉਦਯੋਗੀ ਸਨਅਤ ਸੰਭਵ ਬਣਾ ਦਿੱਤੀ।

ਤਕਨਾਲੋਜੀ (technology) ਆਰਥਿਕਤਾ ਨਿਰਭਰ ਹੁੰਦੀ ਹੈ। ਸਹੀ-ਸਹੀ ਸਥਿਰ ਲੋੜ ਕਾਢ ਨੂੰ ਤਕਨਾਲੋਜੀ 'ਚ ਬਦਲਦੀ ਹੈ। ਸਟੀਮ-ਇੰਜਨ ਦੀ ਕਾਢ ਵਾਲੇ ਵਾਟ (Watt) ਅਨੁਸਾਰ ਜ਼ਿੰਦਗੀ ਵਿਚ ਕਾਢ ਤੋਂ ਬਹੁਤੀ ਬੇ-ਫ਼ਾਇਦਾ ਚੀਜ਼ ਹੋਰ ਕੋਈ ਨਹੀਂ ਹੁੰਦੀ। ਸਨ 1760 ਦੇ ਨੇੜੇ ਇਕ ਬੁਣਕਰ (Weaver) ਨੂੰ ਸੱਤ ਜਾਂ ਅੱਠ ਕੱਤਣ ਵਾਲਿਆਂ ਦੀ ਲੋੜ ਸੀ। ਇਸ ਸਮੇਂ ਸਾਰੀਆਂ ਈਜਾਦਾਂ ਕੱਤਣ ਦੀ ਵਿਧੀ ਲਈ ਹੋਈਆਂ। ਜਲਦੀ ਹੀ spinning (ਕੱਤਣ) 10 ਗੁਣਾਂ ਵਧੇਰੇ ਉਪਜਾਊ ਹੋ ਗਿਆ। ਇਸ ਤੋਂ ਅੱਗੇ ਜਾ ਕੇ ਮੁੱਲ-ਸਤਰ ਆਉਂਦਾ ਹੈ। ਇਸੇ ਸਮੇਂ ਹਿੰਦ ਤੋਂ ਆਯਾਤ ਹੁੰਦਾ ਸਚਿਤ੍ਰ ਕਪੜਾ (calico) ਫੇਰ ਵੀ ਸਸਤਾ ਸੀ ਜਿਸ ਨੇ ਬੁਣਕਰ ਤਕਨਾਲੋਜੀ ਜ਼ਰੂਰੀ ਬਣਾ ਦਿੱਤੀ। ਇੰਝ ਇੰਗਲੈਂਡ ਵਿਚ ਉਦਯੋਗਵਾਦ ਦਾ ਯੁੱਗ ਕਪੜੇ ਦੀ ਉਪਜ ਦੇ ਮਸ਼ੀਨ-ਣ (mechanization) ਨਾਲ ਸ਼ੁਰੂ ਹੋਇਆ।

ਉਦਯੋਗੀ ਕ੍ਰਾਂਤੀ ਦਾ ਫਿਨਾਂਸ-ਣ (financing) ਲੰਡਨ ਦੀ ਮੁੱਖ ਫੀਨਾਂਸੀ ਧਾਰਾ ਤੋਂ ਬਾਹਰੋ ਬਾਹਰ ਹੋਇਆ। ਇਹਦੇ ਸ਼ਹਿਰ Sheffield, Manchester ਆਦਿ ਲੰਡਨ ਤੋਂ ਦੂਰ ਦੇ ਸਨ। ਖਾਣਜ ਕੋਲੇ ਨਾਲੋ ਲੋਹੇ ਦਾ ਉੱਬਲਣ (puddling) ਸੰਭਵ ਹੋ ਗਿਆ ਜਿਸ ਕਰਕੇ ਇਹਦੇ ਚੋਂ ਮੈਲੇ ਅੰਸ਼ ਕੱਢੇ ਜਾ ਸਕਦੇ ਸੀ। ਪਹਿਲਾਂ ਸਵੀਡਨ ਦਾ ਲੋਹਾ ਇੰਗਲੈਂਡ ਵਿਚ ਦਰਾਮਦ ਹੁੰਦਾ ਸੀ, ਜਿਸਦੀ ਕਵਾਲਿਟੀ ਵੀ ਵਧੀਆ ਸੀ। ਫੇਰ ਇਹਦੀ ਆਪਣੀ ਕਵਾਲਿਟੀ ਵਧੀਆ ਹੋ ਗਈ ਅਤੇ ਬਰਾਮਦ ਵੀ ਹੋਣ ਲੱਗੀ।

ਨਪੋਲੀਅਨ ਦੀ ਜੰਗ ਨੇ ਇੰਗਲੈਂਡ ਨੂੰ ਸਾਰੀ ਦੁਨੀਆਂ ਦੀ ਖਪਤ ਦਾ ਉਦਯੋਗ-ਪਤੀ ਬਣਾ ਦਿੱਤਾ।

ਯੌਰਪ ਤੋਂ ਗਏ ਪਸ਼ੂ ਘੋੜੇ ਅਮਰੀਕਾ ਵਿਚ ਮੁੜ ਕੇ ਜੰਗਲੀ ਹੋ ਗਏ ਜਿਹਨਾਂ ਦੀ ਗਤ-ਕਲਪਨਾ ਗਿਣਤੀ ਨੌਂ-ਆਬਾਦਕਾਰੀ ਦਾ ਚੈਤ੍ਰੀ ਵਰਨਣ ਸੀ।

ਅਮਰੀਕੀ ਪ੍ਰਧਾਨ ਜੈਫਰਸਨ ਦੀ ਵਡਾਕਾਰੀ ਹਵੇਲੀ ਦੇ ਭੋਰਿਆ ਵਿਚ ਅਸ਼ਵੇਤ ਗ਼ੁਲਾਮ ਰਹਿੰਦੇ ਸੀ ਜਿਸਦੀ ਮਿਮਾਰੀ (architecture) ਹੀ ਸ਼ੋਸ਼ਨ ਦਮਨ ਦਰਸਾਈ ਜਾਂਦੀ ਸੀ।

ਅਮਰੀਕਾ ਵਿਚ ਸ਼ਵੇਤ (white) ਆਕ੍ਰਮਣ ਨਾਲ ਗ਼ੁਲਾਮੀ ਦਾ ਦੌਰ ਸ਼ੁਰੂ ਹੁੰਦਾ। ਮੂਲਵਾਸੀ ਗ਼ੁਲਾਮੀ ਅਤੇ ਰੋਗ ਦੇ ਆਯਾਤ ਨਾਲ ਮਾਰੇ ਗਏ। ਕੇਵਲ ਇਨਕਾ ਐਜ਼ਟਕ (Inca Azatec) ਸਾਮਰਾਜਾਂ ਦੇ ਪ੍ਰਦੇਸ਼ਾਂ ਵਿਚ ਵਸੋਂ ਆਂਸ਼ਕ ਰੂਪ ਵਿਚ ਬਚੀ ਜਿੱਥੇ ਆਬਾਦੀ ਦੀ ਘਣਤਾ ਕਾਰਨ



ਸਮਾਜਕ ਸੰਯੁਕਤ-ਣ (coherence) ਬਣਿਆ ਹੋਇਆ ਸੀ ਜਿਹੜਾ ਆਗਯਾਕਾਰੀ, ਨਰਮ-ਸੁਭਾਵ ਦੀ ਉਪਜ ਲਈ ਲਾਜ਼ਮੀ ਹੁੰਦਾ ਹੈ, ਜਿਸ ਦੇ ਸਦਕੇ ਸ਼੍ਰਮਕ ਧਾਰਾ ਤੁਰੀ ਰਹਿੰਦੀ ਹੈ। ਕੈਰੀਬੀਅਨ ਜਜ਼ੀਰਿਆਂ ਵਿਚ ਮੂਲਵਾਸੀਆਂ ਦਾ ਬੀ-ਨਾਸ ਹੋ ਗਿਆ। ਕੋਲੰਬੀਆ ਦੀ ਵਸੋਂ ਨਿੱਘਰ ਗਈ, ਕੇਂਦਰੀ ਮੈਕਸੀਕੋ ਦੀ ਢਾਈ ਕਰੋੜ ਤੋਂ ਦਸ ਲੱਖ ਰਹਿ ਗਈ।

ਫੇਰ ਸ਼ਵੇਤ ਗ਼ੁਲਾਮੀ ਦਾ ਦੌਰ ਸ਼ੁਰੂ ਹੁੰਦਾ ਹੈ। ਸੰਨ 1670 ਤਕ ਫਰਾਂਸ ਦੇ ਬਾਨ੍ਹਵੰਤ (engaged) ਦਾਸ ਹੁੰਦੇ ਸੀ ਜਿਹੜੇ ਆਜੀਵਨ ਦਾਸ ਨਹੀਂ ਸੀ, ਨਾ ਹੀ ਉਹਨਾਂ ਦੀ ਔਲਾਦ ਦਾਸ ਹੁੰਦੀ। ਵੈਸਟ ਇੰਡੀਜ਼ ਵਿਚ 36 ਮਹੀਨੇ ਦੀ, ਅਮਰੀਕੀ ਅੰਗਰੇਜ਼ੀ ਆਬਾਦੀਆਂ ਵਿਚ 4 ਤੋਂ 7 ਸਾਲ ਦੀ ਗ਼ੁਲਾਮੀ ਹੁੰਦੀ ਸੀ। ਫਰਾਂਸ ਵਿਚ La Rochelle ਬੰਦਰਗਾਹ ਦੇ ਪੁਰਾਲੇਖ ਵਿਚ 1635-1715 ਵਿਚ ਉਪਰੋਕਤ 6 ਹਜ਼ਾਰ ਬਾਨ੍ਹ-ਪੱਤਰ ਸੁਲੱਭ ਹਨ। ਪੈਰਿਸ ਵਿਚ ਬੰਦਿਆਂ ਨੂੰ ਫੜਨ ਵਾਲੇ ਟੋਲੇ ਫਿਰਦੇ ਸੀ, ਬਰਿਸਟਲ (ਇੰਗਲੈਂਡ) ਦੀ ਬੰਦਰਗਾਹ ਦੇ ਆਸੇ ਪਾਸੇ ਗ਼ੁਲਾਮੀ ਲਈ ਮਨੁੱਖੀ ਉਧਾਲੇ ਦਾ ਕਾਰੋਬਾਰ ਸੀ। ਜਾਣ ਬੁੱਝਕੇ ਸਖ਼ਤ ਸਜ਼ਾਵਾਂ ਦਿੱਤੀਆਂ ਜਾਂਦੀਆਂ ਤਾਂ ਜੁ ਸਜ਼ਾ-ਯਾਫ਼ਤਾ ਫ਼ਾਂਸੀ ਜਾਂ ਜਹਾਜ਼ੀ ਗ਼ੁਲਾਮੀ ਤੋਂ ਬਚਣ ਲਈ ਆਬਾਦੀਆਂ ਵਿਚ ਗ਼ੁਲਾਮ ਹੋਣਾ ਕਬੂਲ ਕਰ ਲੈਣ। ਕਰਾਮਵੈੱਲ (ਅੰਗਰੇਜ਼ੀ ਗਣਤੰਤ੍ਰ ਦਾ ਮੁਖੀ) ਨੇ ਐਰੀ ਅਤੇ ਸਕਾਟ ਕੈਦੀ ਬਸਤੀਆਂ ਵਿਚ ਭੇਜਣੇ ਸ਼ੁਰੂ ਕੀਤੇ ਸੀ। ਇੰਗਲੈਂਡ ਤੋਂ 1717-79 ਦੌਰਾਨ 50 ਹਜ਼ਾਰ ਦੇਸ਼-ਨਿਕਾਲਾ ਦਿੱਤੇ ਵਿਅਕਤੀ ਉੱਥੇ ਭੇਜੇ ਗਏ। ਸੰਨ 1732 ਵਿਚ ਜਾਰਜੀਆ (Georgia) - ਅੱਜੋਕਾ ਅਮਰੀਕੀ ਪ੍ਰਦੇਸ਼ - ਦੀ ਸਥਾਪਨਾ ਕਰਜ਼ਾਈ ਬੰਦਿਆਂ ਦੇ ਉਦਵਾਸ ਲਈ ਹੋਈ ਸੀ। ਜਦੋਂ ਮੂਲਵਾਸੀ ਗੁਲਾਮੀ ਕਾਫ਼ੀ ਨਾ ਰਹੀ ਤਾਂ ਸ਼ਵੇਤ ਗ਼ੁਲਾਮੀ ਦੀ ਉਪਜ ਹੋਈ।

ਜਦੋਂ ਸ਼ਵੇਤ ਗ਼ੁਲਾਮੀ ਨਾਂਕਾਫ਼ੀ ਹੋ ਗਈ ਤਾਂ ਕਾਲੀ ਗ਼ੁਲਾਮੀ ਸ਼ੁਰੂ ਹੋਈ। ਵਰਜੀਨੀਆ, ਮੇਰੀਲੈਂਡ-ਅਮਰੀਕੀ ਪ੍ਰਦੇਸ਼ਾਂ ਵਿਚ ਪਹਿਲਾਂ ਸ਼ਵੇਤ ਗ਼ੁਲਾਮ ਹੀ ਤੰਬਾਕੂ ਦੀ ਖੇਤੀ ਕਰਦੇ ਸੀ। ਜਦੋਂ ਗੰਨੇ ਦੀ ਕਾਸ਼ਤ, ਅਤੇ ਵੱਡੇ ਵੱਡੇ ਫ਼ਾਰਮਾਂ ਦਾ ਆਰੰਭ ਹੋਇਆ ਤਾਂ ਇਹ ਕੰਮ ਕਾਲੇ ਗ਼ੁਲਾਮਾਂ ਦਾ ਹੋ ਗਿਆ।

ਕਾਲਾ ਗੁਲਾਮ ਮੂਲਵਾਸੀ ਨਾਲੋਂ 4 ਗੁਣਾਂ ਤਕੜਾ ਸੀ। ਭਾਈਚਾਰੇ ਤੋਂ ਵਿਛੜਿਆ ਹੋਣ ਕਰਕੇ ਵਧੇਰੇ ਨਰਮ-ਸੁਭਾਉ ਦਾ ਸੀ। ਕਾਲੀ ਗ਼ੁਲਾਮੀ ਦਾ ਵੱਡਾ ਗੁਣ ਸੀ ਕਿ ਇਹਦਾ ਸਾਮਾਨ ਵਾਂਗੂੰ ਪੂਰਵਕਾਲੀ ਆਰਡਰ (order) ਦਿੱਤਾ ਜਾ ਸਕਦਾ ਸੀ। ਆਖਰ ਕਾਲੇ ਗੁਲਾਮਾਂ ਨੇ ਆਪਣਾ ਭਾਈਚਾਰਾ ਬਣਾ ਲਿਆ, ਦੇਸ਼ ਵਿਚ ਜੜ੍ਹਾਂ ਬਣਾ ਲਈਆਂ, ਅਤੇ ਸਾਰੀਆਂ ਮੁਸ਼ਕਲਾਂ ਦੇ ਹੁੰਦਿਆਂ ਵਸੋਂ ਵਧਦੀ ਰਹੀ।

ਅਠਾਰਵੀਂ ਸਦੀ ਦੀ ਅਮਰੀਕੀ ਖੁਸ਼ਹਾਲੀ ਨੇ ਇਹਨੂੰ ਆਵਾਸੀਆਂ ਲਈ ਆਕਰਸ਼ਨੀ ਬਣਾ ਦਿੱਤਾ। ਸਨ 1769-74 ਵਿਚਕਾਰ 152 ਜਹਾਜ਼ਾਂ ਵਿਚ 44 ਹਜ਼ਾਰ ਐਰਿਸ਼ ਅਮਰੀਕਾ ਗਏ। ਇੱਥੋਂ ਤਕ ਕਿ ਡਬਲਨ ਦੇ ਮੈਜਿਸਟਰੇਟਾਂ ਨੂੰ ਪਰਵਾਸ ਨੂੰ ਰੋਕਣ ਦੀ ਬਿਪਤਾ ਖੜ੍ਹੀ ਹੋ ਗਈ। ਸਨ 1720-30 ਵਿਚ ਪੈਨਸਿਲਵੇਨੀਆ ਜਰਮਨ ਪ੍ਰਭਾਵਤ ਹੋ ਗਿਆ। ਆਵਾਸ ਵੀ ਮਨੁੱਖੀ ਵਪਾਰ ਸੀ। ਸੰਨ 1781 ਵਿਚ ਕਿਸੇ ਵਪਾਰੀ ਦੀ ਸ਼ੇਖੀ ਸੀ ਕਿ ਉਹਨੇ 40 ਹਜ਼ਾਰ ਯੌਰਪੀਨ ਮੰਗਵਾਏ ਹਨ। ਅਸ਼ਵੇਤ ਗੁਲਾਮੀ ਦਾ ਵੇਰਵਾ ਹੈ:

| | |
|---|---|
| 16ਵੀਂ ਸਦੀ | 9 ਲੱਖ |
| 17ਵੀਂ ਸਦੀ | 37 ਲੱਖ, 50 ਹਜ਼ਾਰ |
| 18ਵੀਂ ਸਦੀ | 80 ਲੱਖ |
| 19ਵੀਂ ਸਦੀ | 4 ਲੱਖ |

ਜਦੋਂ ਗ਼ੁਲਾਮੀ ਖਤਮ ਹੋਣ 'ਤੇ ਆਈ ਤਾਂ ਇਹਦੀ ਥਾਂਉਂ ਪਰਵਾਸ ਨੇ ਲੈ ਲਈ।

ਮਾਰਕਸ ਅਨੁਸਾਰ "ਯੌਰਪ ਦੀ ਮਜ਼ਦੂਰ ਸ਼੍ਰੇਣੀ ਦੀ ਗੁਪਤ ਗ਼ੁਲਾਮੀ ਲਈ ਨਵੇਂ ਜਗਤ ਦੀ ਸਿੱਧੀ, ਸ਼ੁੱਧ ਗ਼ੁਲਾਮੀ ਦੇ ਆਧਾਰ ਦੀ ਲੋੜ ਸੀ।" ਬਰੌਦੇਲ ਅਨੁਸਾਰ ਇਸ ਵਾਕ ਵਿਚ ਬੇ-ਮਿਸਾਲ

ਪ੍ਰਤਿਭਾਸ਼ਾਲੀ ਇਤਿਹਾਸਕ ਘਣਤਾ ਹੈ।

ਪੁਰਤਗਾਲੀ, ਡੱਚ, ਅੰਗਰੇਜ਼ - ਏਸ਼ੀਆ ਅਫ਼ਰੀਕਾ ਵਿਚ ਸਥਾਨਕ ਸਮਖੇਤਰੀ ਰਿਆਸਤਾਂ ਦੀ ਸਮੁੰਦਰ ਦੀ ਧਿਰ ਤੋਂ ਨਾਕਾਬੰਦੀ ਕਰ ਸਕਦੇ ਸੀ। ਸੰਨ 1688 ਵਿਚ ਕਲਕੱਤੇ ਈਸਟ ਇੰਡੀਆ ਕੰਪਨੀ ਨੇ ਔਰੰਗਜ਼ੇਬ ਨਾਲ ਟੱਕਰ ਕੰਪਨੀ ਦੇ ਡਾਇਰੈਕਟਰ ਸਰ ਜੋਸੀਆ ਚਾਈਲਡ ਦੀ ਉਕਸਾਹਟ ਸਦਕੇ ਲਈ ਸੀ। ਚਾਈਲਡ ਅਨੁਸਾਰ ਮੁਗਲ ਦੀ ਰਿਆਇਆ ਸਾਲ 'ਚ ਭੁੱਖੀ ਮਰਨ ਲੱਗ ਜਾਵੇਗੀ ਕਿਉਂਕਿ ਚਾਵਲ ਦੀ ਖ਼ਰੀਦ ਲਈ ਕੰਮ ਕਾਰ ਬੰਦ ਹੋ ਜਾਣਾ; ਇਕੱਲੇ ਸਾਡੇ ਨਾਲ ਵਪਾਰ ਦੀ ਗੱਲ ਨਹੀਂ ਸਗੋਂ ਪੂਰਬੀ ਦੇਸ਼ਾਂ ਨਾਲ ਵਪਾਰ ਦੀ ਰੋਕ ਦਾ ਸਵਾਲ ਹੈ ਜਿਹੜਾ ਸਾਡੇ ਅਤੇ ਬਾਕੀ ਯੂਰਪੀਨ ਦੇਸ਼ਾਂ ਨਾਲੋਂ ਦਸ ਗੁਣਾਂ ਹੈ।

ਹਿੰਦੋਸਤਾਨੀਆਂ ਨੂੰ ਆਪਣੀ ਕਮਜ਼ੋਰੀ ਪਲਾਸੀ ਦੀ ਹਾਰ ਨਾਲ 1757 ਵਿਚ ਹੀ ਨਜ਼ਰ ਆਉਣ ਲੱਗੀ।

ਬੰਗਾਲ 'ਤੇ ਕਬਜ਼ਾ ਹੋਣ ਮਗਰੋਂ ਅੰਗਰੇਜ਼ ਨੇ ਉੱਥੋਂ ਸਥਾਨਕ ਸਰਮਾਇਦਾਰ ਭਜਾ ਦਿੱਤੇ ਸੀ।

ਸਨ 1664 ਵਿਚ ਸ਼ਿਵਾ ਜੀ ਨੇ ਮੁਗਲ ਸਾਮਰਾਜ ਦੇ ਸਭ ਤੋਂ ਅਮੀਰ ਸ਼ਹਿਰ ਸੂਰਤ ਨੂੰ ਲੁੱਟ ਲਿਆ। ਬੰਦਾ ਬਹਾਦਰ ਦੀ ਸਮਾਨੇ ਦੀ ਮਾਰ ਇਹਦੇ ਵਰਗੀ ਸੀ। ਕਿਤਾਬ ਤੋਂ ਪਤਾ ਲਗਦਾ ਹੈ ਕਿ ਸਮਾਨੇ ਦੀ ਕੱਪੜੇ ਦੀ ਉਦਯੋਗੀ ਉਪਜ ਲਾਹੌਰ ਜਿੰਨੀ ਸੀ ਅਤੇ ਜਲੰਧਰ ਤੋਂ ਥੋੜ੍ਹੀ ਸੀ ਪਰ ਆਹਲਾ ਕਪੜੇ ਕੈਲੀਕੋ(ਸਚਿਤ੍ਰ) ਦੀ ਉਪਜ ਕੇਵਲ ਇੱਥੇ ਹੀ ਹੁੰਦੀ ਸੀ। ਸਮਾਨੇ ਦੀ ਮਾਰ ਬੰਦਾ ਬਹਾਦਰ ਦੀ ਜੀਵਨੀ ਵਿਚ ਮਹੱਤਵਪੂਰਨ ਹੋਣੀ ਚਾਹੀਦੀ ਹੈ।

ਪ੍ਰਚਲਤ ਵਿਆਖਿਆ ਦੇ ਉਲਟ ਬਰੋਦੈਲ ਦਾ ਸੰਦੇਹ ਹੈ ਜੇ ਮੁਗਲ ਸਾਮਰਾਜ ਦਾ ਸੰਕਟ ਕਿਸਾਨੀ ਬਦਹਾਲੀ ਕਾਰਨ ਸੀ। ਪੱਛਮੀ ਤਟ 'ਤੇ ਯੌਰਪੀਨ ਵਪਾਰ ਦਾ ਬਰ-ਕਰਾਰ ਰਹਿਣਾ ਅਤੇ ਇਸੇ ਕਰਕੇ ਨਾਲ ਲਗਦੇ ਪੂਰਬੀ ਅਫ਼ਰੀਕੀ ਸਾਹਿਲ ਦੀ ਖੁਸ਼ਹਾਲੀ ਦਾ ਮਤਲਬ ਹੈ ਕਿ ਮੁਲਕ ਵਿਚ ਬਗ਼ਾਵਤਾਂ ਦੇਸ਼ ਦੀ ਖੁਸ਼ਹਾਲੀ ਦੇ ਸਿਰ 'ਤੇ ਹੋਈਆਂ ਜਿਵੇਂ 16ਵੀਂ ਸਦੀ ਵਿਚ ਫਰਾਂਸੀਸੀ ਧਾਰਮਿਕ ਖ਼ਾਨਾਜੰਗੀ ਚੰਗੀ ਆਰਥਿਕ ਸਥਿਤੀ ਸਦਕੇ ਲੰਬੀ ਹੁੰਦੀ ਗਈ।

ਤੀਸਰੇ ਜਗਤ ਵਿਚ ਉਦਯੋਗੀ ਕ੍ਰਾਂਤੀ ਅੰਗਰੇਜ਼ਾਂ ਦੇ ਨਕਸ਼-ਇ-ਕਦਮ 'ਤੇ ਨਹੀਂ ਹੋ ਸਕਦੀ। ਸਾਨੂੰ

| | |
|---|---|
| ਤਕਨਾਲੋਜੀ | ਲਾਇਸੰਸ ਅਧੀਨ ਲੈਣੀ ਪੈਂਦੀ ਹੈ ਜਿਹੜੀ ਕਈ ਵਾਰ ਸਥਾਨਕ ਸਥਿਤੀ ਦੇ ਅਨੁਕੂਲ ਨਹੀਂ ਹੁੰਦੀ। |
| ਸਰਮਾਇਆ | ਬਾਹਰੋਂ ਕਰਜ਼ੇ 'ਤੇ ਜਾਂ ਉਪਨਿਵੇਸ਼ ਕਰਵਾਉਣਾ ਪੈਂਦਾ ਹੈ। |
| ਜਹਾਜ਼ਰਾਨੀ | ਮੁਲਕ ਦੇ ਵੱਸ ਦੀ ਗੱਲ ਨਹੀਂ ਹੁੰਦੀ। |
| ਕੱਚਾ ਮਾਲ | ਵਿਦੇਸ਼ੀ ਗਾਹਕਾਂ ਦੀ ਮਰਜ਼ੀ 'ਤੇ ਨਿਰਭਰ ਹੈ। |
| ਉਦਯੋਗੀ ਕ੍ਰਾਂਤੀ | ਇੰਗਲੈਂਡ ਦੀ ਸਵਤੰਤਰ ਉਪਜ ਸੀ। ਤੀਜੇ ਜਗਤ ਦੀ ਉਦਯੋਗੀ ਕ੍ਰਾਂਤੀ ਦਾ ਸੰਦਰਭ ਹੀ ਇਹਦਾ ਦੁਸ਼ਮਣ ਹੈ। |

ਵਲਾਇਤ ਦਾ ਸਨਅਤੀ ਇਨਕਲਾਬ ਬਿਲਾ ਤਜਵੀਜ਼ ਸੀ। ਤੀਜੇ ਜਗਤ ਵਿਚ ਇਹਦੀ ਯੋਜਨਾ ਬਣਾਉਣੀ ਪੈਂਦੀ ਹੈ। ਯੋਜਨਾ ਦਾ ਮੂਲ ਹੀ ਪ੍ਰਸ਼ਨ-ਵਰਤੀ ਹੁੰਦਾ ਹੈ

Civilization & Capitalism : 15th-18th Century, Fernand Braudel
Vol I. The Structurers of Everyday Life, Collins, 1981, pp.623
Vol II. The Wheels of Commerce, 1982, pp 670
Vol III. The Perspective of the World, 1985, pp 699.

[144, ਸੈਕਟਰ 65, ਫੇਜ਼ 11, ਐੱਸ.ਏ.ਐੱਸ. ਨਗਰ-160 062



# ਸਮੇਂ ਦਾ ਹਾਣੀ : ਗੁਰਚਰਨ ਰਾਮਪੁਰੀ

ਚੰਦਰ ਮੋਹਨ

ਆਧੁਨਿਕ ਪੰਜਾਬੀ ਕਵਿਤਾ ਦੇ ਵਿਕਾਸ ਨੂੰ ਭਾਈ ਵੀਰ ਸਿੰਘ ਕਾਲ, ਤਜਰਬਿਆਂ ਦਾ ਕਾਲ ਤੇ ਨਵੀਨ ਕਾਲ ਵਿਚ ਵੰਡ ਕੇ ਦੇਖਣ ਦੀ ਸਿਫਾਰਸ਼ ਕਰਦਿਆਂ ਡਾ. ਅਤਰ ਸਿੰਘ ਨੇ ਪੁਸਤਕ 'ਕਾਵਿ-ਅਧਿਅਨ' ਦੇ ਮਜ਼ਮੂਨ 'ਨਵੀਂ ਪੰਜਾਬੀ ਕਵਿਤਾ' ਵਿਚ ਲਿਖਿਆ ਹੈ ਕਿ 'ਵੰਡ ਤੇ ਵੰਡ ਤੋਂ ਪੈਦਾ ਹੋਈਆਂ ਤੰਗੀਆਂ-ਤੁਰਸ਼ੀਆਂ ਨੇ ਪੰਜਾਬ ਦੇ ਕੋਮਲ ਭਾਵੀ ਕਵੀਆਂ ਨੂੰ ਝੰਜੋੜ ਦਿੱਤਾ, ਤੇ ਚਾਰੇ ਪਾਸੇ ਪਸਰੇ ਕਾਲੇ ਸ਼ਾਹ ਹਨੇਰਿਆਂ ਵਿਚ ਆ ਘਿਰੇ ਹੋਏ ਸਾਡੇ ਕਵੀ ਇਸ ਬਿਜਲੀ ਲਿਸ਼ਕਾਰ ਨਾਲ ਇਕਦਮ ਹਰ ਤਰ੍ਹਾਂ ਦੇ ਭਰਮਾਂ ਤੋਂ ਮੁਕਤ ਹੋ ਕੇ ਸਮਾਜਕ ਤੇ ਭਾਈਚਾਰਕ ਜ਼ਿੰਮੇਵਾਰੀਆਂ ਤੋਂ ਜਾਣੂ ਹੋ ਗਏ। ਮੋਹਨ ਸਿੰਘ ਤੇ ਅੰਮ੍ਰਿਤਾ ਪ੍ਰੀਤਮ ਦੀ ਕਵਿਤਾ ਲੋਕ-ਮੁਖੀ ਹੋ ਗਈ ਤੇ ਇਹਨਾਂ ਦੀਆਂ ਪੈੜਾਂ ਉੱਤੇ ਤੁਰਦੀ ਪੰਜਾਬੀ ਕਵੀਆਂ ਦੀ ਇਕ ਨਵੀਂ ਢਾਣੀ ਸਾਹਮਣੇ ਆਈ। ਸੰਤੋਖ ਸਿੰਘ ਧੀਰ, ਪਿਆਰਾ ਸਿੰਘ ਸਹਿਰਾਈ, ਤਾਰਾ ਸਿੰਘ, ਹਰਿਭਜਨ ਸਿੰਘ, ਜਸਵੰਤ ਸਿੰਘ ਨੇਕੀ, ਤਖ਼ਤ ਸਿੰਘ ਤੇ ਗੁਰਚਰਨ ਰਾਮਪੁਰੀ ਇਸ ਨਵੀਨ ਕਵਿਤਾ ਦੇ ਸੱਜਰੇ ਕਵੀ ਹਨ।'

ਗੁਰਚਰਨ ਰਾਮਪੁਰੀ ਦੀ ਕਵਿਤਾ ਦਾ ਸੱਜਰਾਪਣ ਉਸਦੀ ਮੌਲਿਕ ਕਾਵਿ-ਬਿੰਬਾਵਾਲੀ ਉੱਤੇ ਰਾਜਸੀ ਸੂਝ ਦੀ ਚੜ੍ਹੀ ਸਾਣ ਕਰਕੇ ਬਣਦਾ ਹੈ। ਜਿਸ ਦੀ ਭਾਲ ਸਹਿਜੇ ਹੀ ਉਸਦੇ ਸਿਰਜਣਈ ਪਿਛੋਕੜ ਵਿਚੋਂ ਹੋ ਸਕਦੀ ਹੈ। ਅਤੇ ਜਿਸਨੂੰ ਉਸਦੇ ਹੀ ਵਿਚਾਰਾਂ ਨਾਲ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ। ਉਹ ਕਹਿੰਦਾ ਹੈ ਕਿ ਉਸਨੇ ਕਵਿਤਾ ਲਿਖਣੀ ਉਦੋਂ ਸ਼ੁਰੂ ਕੀਤੀ ਜਦੋਂ ਭਾਰਤ ਵਿਚ ਅੰਗਰੇਜ਼ੀ ਰਾਜ ਦਾ ਦੀਵਾ ਬੁਝਣ ਤੋਂ ਪਹਿਲਾਂ ਭੜਕ ਰਿਹਾ ਸੀ। ਅੰਗਰੇਜ਼ੀ ਇਲਾਕੇ ਵਿਚ 1946 ਦੀਆਂ ਚੋਣਾਂ ਦਾ ਘੋਲ ਭਖ ਰਿਹਾ ਸੀ। ਪਰ ਉਸਦਾ ਪਿੰਡ ਰਾਮਪੁਰ ਰਿਆਸਤ ਪਟਿਆਲਾ ਵਿਚ ਹੋਣ ਕਾਰਨ ਉਸਨੂੰ ਵੀ ਆਮ ਲੋਕਾਂ ਦੀ ਤਰ੍ਹਾਂ ਵੋਟ ਪਾਉਣ ਦਾ ਹੱਕ ਨਹੀਂ ਸੀ। ਉਹ ਦੂਹਰੇ ਗ਼ੁਲਾਮ ਸਨ। ਜਦੋਂ ਆਜ਼ਾਦੀ ਆਈ, ਹਿੰਦੁਸਤਾਨ ਦੇ ਦੋ ਟੋਟੇ ਹੋ ਗਏ। ਫਿਰਕੂ ਫਸਾਦਾਂ ਦਾ ਕਹਿਰ ਉਸ ਐਨ ਵਿਚਕਾਰ ਖਲੋ ਕੇ ਵੇਖਿਆ ਤਾਂ ਉਸਨੂੰ ਆਜ਼ਾਦੀ ਨਕਲੀ ਨਕਲੀ ਲੱਗੀ। ਉਸ ਸਮੇਂ ਯਾਨੀ 1950 ਦੇ ਨੇੜ-ਤੇੜੇ ਸੰਸਾਰ ਅਮਨ ਲਹਿਰ ਆਪਣੇ ਜੋਬਨ ਉੱਤੇ ਸੀ। ਤੇਰਾ ਸਿੰਘ ਚੰਨ, ਜੋਗਿੰਦਰ ਬਾਹਰਲਾ, ਸੰਤੋਖ ਸਿੰਘ ਧੀਰ, ਅਜਾਇਬ ਚਿਤ੍ਰਕਾਰ ਤੇ ਸੁਰਜੀਤ ਰਾਮਪੁਰੀ ਸਮੇਤ ਪੰਜਾਬ ਵਿਚ ਥਾਂ ਥਾਂ ਲਗਾਈਆਂ ਜਾਂਦੀਆਂ ਅਮਨ ਕਾਨਫਰੰਸਾਂ ਤੇ ਸਾਹਿਤਕ ਮੇਲਿਆਂ ਵਿਚ ਉਹ ਕਵਿਤਾ ਪੜ੍ਹਨ ਜਾਇਆ ਕਰਦਾ ਸੀ। ਉਸਦਾ ਮੰਨਣਾ ਹੈ ਕਿ ਅਜਿਹੀਆਂ ਕਾਨਫਰੰਸਾਂ ਤੇ ਮੇਲਿਆਂ ਦੌਰਾਨ ਹੀ ਉਸਦੀ ਸਾਹਿਤਕ, ਕਲਾਤਮਕ ਤੇ ਰਾਜਸੀ ਸੂਝ ਨਿੱਖਰੀ।

ਅਜਿਹੀ ਕਲਾਤਮਕ ਤੇ ਰਾਜਸੀ ਸੂਝ ਹੀ ਉਸਦੇ ਕਾਵਿ-ਅਨੁਭਵ ਦਾ ਰੂਪ ਧਾਰ ਗਈ, ਜਿਸਦੇ ਆਧਾਰ ਉੱਤੇ ਉਸਨੇ 'ਕਣਕਾਂ ਦੀ ਖੁਸ਼ਬੋ' (1953), 'ਕੌਲ ਕਰਾਰ' (1960), 'ਕਿਰਨਾਂ ਦਾ ਆਲ੍ਹਣਾ' (1963), 'ਅੰਨ੍ਹੀ ਗਲੀ' (1972), 'ਕੰਚਨੀ' (1980), 'ਕਤਲਗਾਹ' (1985) ਤੇ 'ਅਗਨਾਰ' (1993) ਜਿਹੇ ਕਾਵਿ ਸੰਗ੍ਰਿਹਾਂ ਦੀ ਸਿਰਜਣਾ ਕੀਤੀ। ਇਹਨਾਂ ਸੰਗ੍ਰਿਹਿਆਂ ਵਿਚ ਦਰਜ ਕਵਿਤਾਵਾਂ ਨੂੰ 'ਅੱਜ ਤੋਂ ਆਰੰਭ ਤੱਕ' ਦੇ ਸਿਰਲੇਖ ਹੇਠ ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ ਨੇ 2001 ਵਿਚ ਮੁੜ ਪ੍ਰਕਾਸ਼ਤ ਕੀਤਾ, ਜਿਸਦਾ ਮੁਤਾਲਿਆ ਕਰਦਿਆਂ ਗੁਲਜ਼ਾਰ ਸਿੰਘ ਸੰਧੂ ਨੇ ਠੀਕ ਹੀ ਲਿਖਿਆ ਸੀ ਕਿ ਰਾਮਪੁਰੀ ਦੀ ਕਵਿਤਾ 'ਸਾਹਿਤਕ ਕਵਿਤਾ' ਅਤੇ 'ਕਵੀ ਦਰਬਾਰੀ ਕਵਿਤਾ' ਦੇ ਐਨ ਵਿਚਕਾਰ ਇਕ ਤਕੜੀ ਕੜੀ ਹੈ। ਉਸਨੇ ਦੋਹਾਂ ਨੂੰ ਇਕ ਦੂਜੀ ਨਾਲੋਂ ਟੁੱਟਣ ਨਹੀਂ ਦਿੱਤਾ।

ਸੰਨ 1954 ਵਿਚ ਪੰਜਾਬ ਦੇ ਬਿਜਲੀ ਮਹਿਕਮੇ ਵਿਚ ਨਕਸ਼ਾ-ਨਵੀਸ (ਡਰਾਫ਼ਟਸਮੈਨ) ਦੀ ਆਸਾਮੀ ਉੱਤੇ ਦਸ ਸਾਲ ਦੀ ਨੌਕਰੀ ਕਰਨ ਉਪਰੰਤ, ਸੰਨ 1964 ਦੇ ਨਵੰਬਰ ਮਹੀਨੇ ਦੇ ਅਖੀਰਲੇ ਹਫਤੇ, ਰਾਮਪੁਰ ਛੱਡ ਕੇ ਕੈਨੇਡਾ ਵਸਣ ਵਾਲਾ ਸਾਡਾ ਇਹ ਪ੍ਰਤੀਬੱਧ ਸ਼ਾਇਰ ਲੋਕ ਰੰਗ

ਤੇ ਸਾਹਿਤਕ ਵੰਨਗੀ ਦੀ ਕਵਿਤਾ ਸਿਰਜਣ ਵੇਲੇ ਸਮੇਂ ਦਾ ਹਾਣੀ ਬਣ ਕੇ ਪੇਸ਼ ਹੁੰਦਾ ਹੈ ਕਿਉਂਕਿ ਬੁਨਿਆਦੀ ਤੌਰ ਉੱਤੇ ਉਹ ਅਜਿਹੀ ਮਾਰਕਸਵਾਦੀ ਵਿਚਾਰਧਾਰਾ ਨੂੰ ਪਰਨਾਇਆ ਹੋਇਆ ਹੈ, ਜੋ ਭਗਵਾਨ ਸਿੰਘ ਜੋਸ਼ ਦੀ ਪੁਸਤਕ 'ਪੰਜਾਬ ਵਿਚ ਕਮਿਊਨਿਸਟ ਲਹਿਰ' ਵਿਚਲੇ ਕਥਨ ਅਨੁਸਾਰ 'ਬੌਧਿਕ ਚਾਨਣ' ਗ੍ਰਹਿਣ ਕਰਨ ਤੇ ਕਰਵਾਉਣ ਦਾ ਹਥਿਆਰ ਵਰਤਦੀ ਹੈ। ਕਵੀ ਵਜੋਂ ਗੁਰਚਰਨ ਰਾਮਪੁਰੀ ਨੇ ਆਪਣੀਆਂ ਕਵਿਤਾਵਾਂ ਵਿਚ ਯਥਾਰਥਵਾਦੀ ਪ੍ਰਗਤੀਸ਼ੀਲ ਵੰਨਗੀ ਦੀ ਪਾਰਦਰਸ਼ੀ ਕਾਵਿ-ਦ੍ਰਿਸ਼ਟੀ ਰਾਹੀਂ 'ਬੌਧਿਕ ਚਾਨਣ' ਭਰਿਆ ਹੈ। ਏਸੇ ਲਈ ਉਹ ਪਾਠਕਾਂ ਨੂੰ ਸੰਬੋਧਤ ਹੁੰਦਾ ਹੋਇਆ ਲਿਖਦਾ ਹੈ ਕਿ *'ਆਓ ਰਲ ਕੇ ਪਸ਼ੂ-ਜੁੱਗ ਦਾ ਸੋਹਿਲਾ ਪੜ੍ਹੀਏ/ ਸੋਚ, ਸਮਾਂ, ਪਿੰਡ ਅੱਗੇ ਖੜੀਏ।'* ਇਥੇ ਸ਼ਬਦ ਸੋਚ : ਮਾਨਵਵਾਦੀ ਵਿਚਾਰਧਾਰਾ ਦਾ ਸੂਚਕ ਹੈ, ਸਮਾਂ : ਇਤਿਹਾਸ, ਅਤੇ ਪਿੰਡ : ਸਮਾਜ ਦਾ। ਮਨੁੱਖੀ ਸਮਾਜ ਦੇ ਇਤਿਹਾਸਕ ਵਿਕਾਸ ਵਿਚਲੀ ਮਾਨਵਵਾਦੀ ਵਿਚਾਰਧਾਰਾ ਨੂੰ ਅੱਗੇ ਲਿਜਾਣ ਲਈ ਉਸਨੇ ਕੁਝ ਧਾਰਨਾਵਾਂ ਵੀ ਪ੍ਰਸਤੁਤ ਕੀਤੀਆਂ ਹਨ ਜਿਵੇਂ, ਵਿਅਕਤੀ ਨੂੰ ਆਪਣੀ ਸੋਚ ਤੇ ਜੀਭ ਨੂੰ ਗਹਿਣੇ ਨਹੀਂ ਧਰਨਾ ਚਾਹੀਦਾ, ਸਮਾਜ ਵਿਚ ਹੁੰਦੇ ਮੰਦੇ ਕੰਮ ਨੂੰ ਤੁਰੰਤ ਮੰਦਾ ਆਖ ਦੇਣਾ ਚਾਹੀਦਾ ਹੈ, ਗੁਆਂਢੀ ਨਾਲ ਹੁੰਦੇ ਅਨਿਆਂ ਤੋਂ ਨਜ਼ਰ ਚੁਰਾ ਕੇ ਚੁੱਪ ਕਰਕੇ ਅੰਦਰ ਲੁਕ ਕੇ ਨਹੀਂ ਬੈਠ ਜਾਣਾ ਚਾਹੀਦਾ, ਕਪਟੀ ਸ਼ਬਦਾਂ ਦੇ ਟੂਣੇ ਤੋਂ ਬਚਣਾ ਚਾਹੀਦਾ ਹੈ, ਸਮਾਜ ਵਿਚ ਧਰਮ-ਬੋਲੀ-ਫ਼ਲਸਫੇ ਤੇ ਕੌਮ ਦੇ ਨਾਂ ਉੱਤੇ ਲਗਦੇ ਨਾਅਰਿਆਂ ਦੇ ਉਹਲੇ ਲੁਕੀ ਸੱਚੇ ਨਾਅਰੇ ਦੀ ਕਿਲਕਾਰੀ ਦੀ ਪਛਾਣ ਕਰਨੀ ਚਾਹੀਦੀ ਹੈ, ਜੀਵਨ ਵਿਚੋਂ ਬੇਲੋੜੀ ਕਾਹਲੀ ਨੂੰ ਕੱਢਣਾ ਚਾਹੀਦਾ ਹੈ, ਰਵਾਂ ਰਵੀ ਜੀਣ ਦੀ ਆਦਤ ਧਾਰਨ ਕਰਨੀ ਚਾਹੀਦੀ ਹੈ, ਇਹ ਵਿਚਾਰ ਦਿਲ 'ਚ ਵਸਾਉਣਾ ਚਾਹੀਦਾ ਹੈ ਕਿ ਜੀਵਨ ਉਸਨੂੰ ਸਤਿਕਾਰਦਾ ਹੈ ਜੋ ਮੌਤ ਨੂੰ ਵੰਗਾਰਦਾ ਹੈ, ਕਿਉਂ ਕਾਹਤੋਂ ਕਿੰਤੂ ਦੀ ਆਦਤ ਜਿਊਂਦੀ ਰੱਖੋ, ਹੱਡ-ਹਰਾਮੀ ਨਾ ਬਣੋ...।

ਗੁਰਚਰਨ ਰਾਮਪੁਰੀ ਉਪਰੋਕਤ ਧਾਰਨਾਵਾਂ ਦੀ ਸਿਰਜਣਾ ਇਸ ਲਈ ਕਰ ਸਕਿਆ ਹੈ ਕਿਉਂਕਿ ਉਸਨੂੰ ਦਵੰਦਾਤਮਕ ਇਤਿਹਾਸਕ ਭੌਤਿਕਵਾਦ ਦੀ ਨਾ ਕੇਵਲ ਸਮਝ ਹੈ ਬਲਕਿ ਇਸ ਸਮਝ ਨੂੰ ਕਵਿਤਾ ਵਿਚ ਢਾਲ ਸਕਣ ਦੀ ਕਾਵਿ ਯੋਗਤਾ ਵੀ ਹਾਸਲ ਹੈ। ਉਸਦਾ ਕਾਵਿ-ਤਰਕ ਹੈ ਕਿ ਮਨੁੱਖੀ ਸਮਾਜ ਦੇ ਇਤਿਹਾਸਕ ਵਿਕਾਸ ਦੌਰਾਨ ਵਿਅਕਤੀ ਨੇ ਆਪਣੇ ਭਲੇ ਲਈ ਜੋ ਧਰਮ, ਸਿਆਸਤ, ਰੱਬ ਤੇ ਫਲਸਫੇ ਸਿਰਜੇ ਹਨ, ਉਹੀ ਉਸਨੂੰ ਚਾਬਕਾਂ ਮਾਰ ਕੇ ਰੁਆ ਰੁਆ ਕੇ ਮੌਤ ਦੇ ਘਾਟ ਉਤਾਰ ਰਹੇ ਹਨ; ਉਸ ਹੱਥੋਂ ਰੋਟੀ ਤੇ ਸਮਝ ਖੋਹ ਕੇ ਉਸਨੂੰ ਆਪਣੇ ਆਪਣੇ ਅਖੌਤੀ ਸੱਚ ਦੇ ਪਾਠ ਪੜ੍ਹਨ ਲਈ ਮਜਬੂਰ ਕਰ ਰਹੇ ਹਨ। ਕਵੀ ਰੱਬ, ਧਰਮ, ਸਿਆਸਤ ਤੇ ਫਲਸਫੇ ਜਿਹੇ ਵਰਤਾਰਿਆਂ ਨਾਲ ਦਸਤਪੰਜਾ ਲੈਣ ਲਈ ਸ਼ਬਦ ਦੀ ਸ਼ਕਤੀ ਦਾ ਸਹਾਰਾ ਲੈਂਦਾ ਹੈ ਕਿਉਂਕਿ ਉਸ ਲਈ ਸ਼ਬਦ 'ਅਕਾਲ' ਹੈ। ਸ਼ਬਦ ਦੇ ਅਕਾਲ ਸਰੂਪ ਦੀ ਵਰਤੋਂ ਸਦਕਾ ਹੀ ਉਹ ਕਹਿ ਉੱਠਦਾ ਹੈ: *ਸੱਚ ਦੁਨੀਆਂ ਦਾ ਹੈ ਵੱਡਾ ਦੀਨ ਕੋਲੋਂ/ ਰੱਬ ਤੇ ਮਾਇਆ ਨੇ ਇਕੋ ਜਾਲ ਦੀਆਂ ਰੱਸੀਆਂ। ਅੰਬਰੀਂ ਜੇ ਉੱਡਣਾ ਹੈ ਜਾਲ ਨੂੰ ਕੱਟੋ ਪਰ੍ਹਾਂ।...ਸੱਚ ਕੋਈ ਵੀ ਨਹੀਂ ਹੈ ਆਖਰੀ/ ਸੱਚ ਤਾਂ ਰਾਹ ਹੈ ਕੋਈ ਮੰਜ਼ਿਲ ਨਹੀਂ/ਤੇਰੀ ਮੰਜ਼ਿਲ ਤਾਂ ਹੈ ਰੌਸ਼ਨ ਜ਼ਿੰਦਗੀ।...ਹੋਵੇ ਗੱਦੀਦਾਰ ਦੀ ਜਾਂ ਬਾਗ਼ੀ ਦੀ ਤਲਵਾਰ/ ਜੋ ਲੋਕਾਂ ਦੀ ਜੀਭ ਨੂੰ ਜਿੰਦਰਾ ਦੇਂਦੀ ਮਾਰ। ਅੰਬਰ ਉੱਡਣ ਲਾਣ ਥਾਂ ਦਏ ਪਤਾਲ ਉਤਾਰ/ਕੁਝ ਵੀ ਹੋਵੇ ਉਹ ਲੋਕਾਂ ਦੀ ਨਹੀਂ ਯਾਰ।...ਹੁਣ ਸੋਚਦਾ ਹਾਂ ਕਿ ਇਹ ਝੰਡੇ, ਸਿਧਾਂਤ, ਨਾਅਰੇ/ ਕਿੰਨਾ ਕੁ ਹੈਨ ਓਹਲਾ/ ਸੱਤਾ ਦੀ ਭੁੱਖ ਦਾ ਹੀ/ ਜੀਵਨ 'ਚ ਨੂਰ ਹੈ ਜੇ/ ਕਿਸ ਕੰਮ ਫਲਸਫਾ ਹੈ?...ਯੁੱਗ-ਪੁਰਸ਼/ਫਲਸਫ਼ੀ ਜੋ/ ਆਦਰਸ਼ ਕਲਪਦੇ ਰਹੇ/ ਬਣਿਆ ਹੈ ਕੀ ਉਹਨਾਂ ਦਾ?...ਕੁਈ ਕਰਾਂਤੀ ਦਗ਼ਾ ਕਿਉਂ/ ਆਪਣੇ ਹੀ ਨਾਲ ਕਰਦੀ....ਇਤਿਆਦਿ।*

ਉਂਝ ਤਾਂ ਗੁਰਚਰਨ ਰਾਮਪੁਰੀ ਜੀਵਨ ਦੇ ਖੁਸ਼ੀ, ਪੀੜਾ, ਗ਼ਮ, ਪਿਆਰ, ਵਿਰੋਧ ਆਦਿ ਪੱਖਾਂ ਨੂੰ ਆਪਣੀ ਕਵਿਤਾ ਦੇ ਵਿਸ਼ੇ ਬਣਾਉਂਦਾ ਹੈ ਪਰ ਰਾਜਨੀਤੀ ਤੇ ਮਜ਼ਹਬ ਉਸਦੇ ਮਨਪਸੰਦ ਵਿਸ਼ੇ ਹਨ। ਉਸਨੇ ਵੀਹਵੀਂ ਸਦੀ ਵਿਚ ਵਾਪਰੀਆਂ ਪ੍ਰਾਂਤਕ, ਰਾਸ਼ਟਰੀ ਤੇ ਅੰਤਰਰਾਸ਼ਟਰੀ



ਪੱਧਰ ਦੀਆਂ ਰਾਜਨੀਤਕ ਘਟਨਾਵਾਂ ਤੇ ਕ੍ਰਾਂਤੀਕਾਰੀ ਸੁਰਾਂ ਨੂੰ ਆਲੋਚਨਾਤਮਕ ਯਥਾਰਥਵਾਦੀ ਦ੍ਰਿਸ਼ਟੀ ਤਹਿਤ ਪੁਣਿਆ-ਛਾਣਿਆ ਹੈ। ਮਿਸਾਲ ਦੇ ਤੌਰ 'ਤੇ ਪਹਿਲੀ ਤੇ ਦੂਸਰੀ ਸੰਸਾਰ ਜੰਗ ਦੀ ਤਬਾਹੀ ਦਾ ਹਾਲ; ਜੈਤੋ, ਬਜਬਜ ਤੇ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ; ਨਾ ਮਿਲਵਰਤਣ ਲਹਿਰ; ਦੇਸ਼-ਵੰਡ ਵੇਲੇ ਹੋਈ ਕਤਲੋਗ਼ਾਰਤ; ਸੰਸਾਰ ਅਮਨ ਲਹਿਰ ਦਾ ਹੋਕਾ; ਤਿਲੰਗਾਨਾ ਦਾ ਮਹਾਂ ਘੋਲ; ਰੂਸ ਤੇ ਚੀਨ ਦੀਆਂ ਸਮਾਜਵਾਦੀ ਨੀਤੀਆਂ ਉੱਤੇ ਸ਼ੱਕ; ਭਾਰਤੀ ਕਮਿਊਨਿਸਟ ਪਾਰਟੀ ਦੀ ਦੁਫਾੜ ਸਥਿਤੀ; ਅਫਰੀਕੀ ਮਹਾਂਦੀਪ ਦੇ ਲੋਕ ਮੁਕਤੀ ਸੰਗਰਾਮ, ਕੈਨੇਡਾ ਦੇ ਆਦਿ-ਵਾਸੀ ਇੰਡਿਅਨਾਂ ਨਾਲ ਹੋਏ ਇਤਿਹਾਸਕ ਧੱਕੇ; ਸਾਮਰਾਜੀ ਮੁਲਕਾਂ ਖਿਲਾਫ਼ ਉੱਠੀ ਏਸ਼ੀਆਈ ਦੇਸ਼ਾਂ ਦੀ ਸਾਂਝੀ ਗਰਜ, ਕੇਂਦਰ ਤੇ ਪੰਜਾਬ 'ਚ ਰਾਜ ਕਰਦੀਆਂ ਪਾਰਟੀਆਂ ਦੇ ਅਮਾਨਵੀ ਚਰਿੱਤਰ: ਪੰਜਾਬ, ਦਿੱਲੀ ਤੇ ਕਾਨਪੁਰ ਵਿਚ ਹੋਏ ਦੰਗੇ ਤੇ ਦਹਿਸ਼ਤਗਰਦੀ ਦਾ ਮਾਹੌਲ; ਕੋਰੀਆ-ਵੀਅਤਨਾਮ-ਚੇਕੋਸਲੋਵਾਕੀਆ ਤੇ ਬੰਗਲਾਦੇਸ਼ ਦੇ ਸੂਰਬੀਰਾਂ ਦਾ ਜਸ ਗਾਇਨ ਇਤਿਆਦਿ।

ਰਾਜਨੀਤਕ ਪ੍ਰਸੰਗਾਂ ਦੀ ਸੰਕੇਤਕ ਪੇਸ਼ਕਾਰੀ ਗੁਰਚਰਨ ਰਾਮਪੁਰੀ ਦੀ ਸਥਾਪਤੀ ਵਿਰੋਧੀ ਵਿਚਾਰਧਾਰਾ ਨੂੰ ਹੀ ਉਘਾੜਦੀ ਹੈ ਕਿਉਂਕਿ ਰਾਮਪੁਰੀ ਨੇ ਆਪਣੀ ਕਵਿਤਾ ਵਿਚ ਹਰ ਉਸ ਸਰਕਾਰੀ ਤੇ ਗ਼ੈਰ-ਸਰਕਾਰੀ ਤਸ਼ੱਦਦ ਦਾ ਵਿਰੋਧ ਕੀਤਾ ਹੈ ਜੋ ਆਮ ਲੋਕਾਂ ਦੇ ਸਮਾਜਕ, ਆਰਥਿਕ ਤੇ ਰਾਜਨੀਤਕ ਜੀਵਨ ਨੂੰ ਤਬਾਹ ਕਰਦਾ ਹੈ। ਏਸੇ ਲਈ ਨਿਸ਼ਚਤ ਇਤਿਹਾਸਕ ਪ੍ਰਸੰਗ ਵਿਚ ਉਸਨੂੰ 'ਹਾਕਮਾਂ' ਤੇ 'ਭਗੌੜਿਆਂ' ਵਿਚ ਅੰਤਰ ਨਜ਼ਰ ਨਹੀਂ ਆਉਂਦਾ। ਉਸਨੂੰ ਦੋਵੇਂ ਇਕੋ ਢਾਣੀ ਦੇ ਡਾਕੂ ਜਾਪਦੇ ਹਨ ਜਿਹਨਾਂ ਦਾ ਕੰਮ ਲੋਕ-ਸਾਂਝਾਂ ਨੂੰ ਲੁੱਟਣਾ ਹੋਵੇ। ਰਾਮਪੁਰੀ ਦੀ ਨਜ਼ਰ 'ਚ 'ਰਾਜ' ਲੋਟੂ ਜਮਾਤ ਦੀ ਸਰਦਾਰੀ ਨੂੰ ਕਾਇਮ ਰੱਖਣ ਅਤੇ ਸਮਾਜ ਵਿਚ ਲੁੱਟ-ਖਸੁੱਟ ਨੂੰ ਬਦਸਤੂਰ ਜਾਰੀ ਰੱਖਣ ਵਾਲੀ ਹੀ ਇਕ ਸੰਸਥਾ ਹੈ। ਏਸੇ ਲਈ ਉਹ ਅਖੌਤੀ ਵਿਦਵਾਨਾਂ ਤੇ ਹਾਕਮਾਂ ਦੀ ਭਿਆਲੀ ਨੂੰ ਪਛਾਣ ਸਕਿਆ ਹੈ, 'ਕ੍ਰਾਂਤੀ' ਨੂੰ ਆਪਣੇ ਨਾਲ ਹੀ ਦਗ਼ਾ ਕਮਾਉਂਦੀ ਨੂੰ ਦੇਖ ਸਕਿਆ ਹੈ, ਰਾਜ ਅੰਦਰ ਕਾਰਜ ਕਰਦੀ ਉਸ 'ਸ਼ਕਤੀ' ਨੂੰ ਵੇਖ ਸਕਿਆ ਹੈ ਜੋ ਆਮ ਮਨੁੱਖੀ ਜ਼ਿੰਦਗੀਆਂ ਵਿਚ ਅਰਥਹੀਣਤਾ ਦੇ ਅਹਿਸਾਸ ਪੈਦਾ ਕਰਦੀ ਹੈ। ਏਸੇ ਲਈ ਰਾਮਪੁਰੀ ਦੀ ਕਾਵਿ-ਦ੍ਰਿਸ਼ਟੀ ਅੰਦਰ ਸਮਾਜਵਾਦੀ ਰਾਜ ਦਾ ਸੰਕਲਪ ਕਾਰਜਸ਼ੀਲ ਹੋ ਉੱਠਦਾ ਹੈ।

ਗੁਰਚਰਨ ਰਾਮਪੁਰੀ ਅਜਿਹੀ ਕਵਿਤਾ ਇਸ ਲਈ ਸਿਰਜ ਸਕਿਆ ਹੈ ਕਿਉਂਕਿ ਉਸਨੇ ਆਪਣੇ ਜੀਵਨ ਵਿਚ ਭਾਰਤ ਦੇ ਆਮ ਲੋਕਾਂ ਦੀ ਲੁੱਟ-ਖਸੁੱਟ ਨੂੰ ਬੜੀ ਸ਼ਿੱਦਤ ਨਾਲ ਮਹਿਸੂਸਿਆ ਤੇ ਹੰਢਾਇਆ ਹੈ। ਮਗਰੋਂ ਕੈਨੇਡਾ ਵਰਗੇ ਅਤਿ ਉੱਨਤ ਦੇਸ਼ 'ਚ ਰਹਿੰਦਿਆਂ ਵੀ ਵਿਸ਼ਵ ਕ੍ਰਾਂਤੀ ਦੇ ਇਤਿਹਾਸ ਨੂੰ ਉਸਨੇ ਘੋਖਿਆ ਅਤੇ ਵੇਲੇ ਦੀ ਸਮਾਜਕ ਤੇ ਰਾਜਸੀ ਹਕੀਕਤ ਨੂੰ ਜਾਣਿਆ ਹੈ। ਅਜਿਹੇ ਹੰਢਾਏ, ਘੋਖੇ ਤੇ ਸਮਝੇ ਨੂੰ ਲੋਕਾਂ ਦਾ ਕਵੀ ਬਣ ਕੇ ਉਸ ਨੇ ਬਿਆਨਿਆ ਹੈ। ਕਿਉਂਕਿ ਲੋਕ-ਕਵੀ ਆਪਣੇ ਸਮੇਂ ਦੇ ਹਾਣੀ ਹੋਇਆ ਕਰਦੇ ਨੇ। ਅਤੇ ਜਿਵੇਂ ਸੰਤੋਖ ਸਿੰਘ ਧੀਰ ਨੇ ਮੰਨਿਆ ਹੈ, ਰਾਮਪੁਰੀ ਤਾਂ ਹੈ ਹੀ ਲੋਕ-ਜੁੱਗ ਦਾ ਸਮਰੱਥ ਕਵੀ।

ਖੇਤਰੀ ਹੱਦ-ਬੰਦੀਆਂ ਦੀ ਕੈਦੋਂ ਮੁਕਤ ਸਰਬ ਵਿਆਪਕ ਮਾਨਵਤਾ ਨਾਲ ਸਾਂਝ ਪਾਉਣ ਵਾਲੇ ਸਾਡੇ ਇਸ ਲੋਕ-ਕਵੀ ਨੇ ਚੋਣਵੇਂ ਇਤਿਹਾਸਕ ਤੇ ਮਿਥਿਹਾਸਕ ਵਰਤਾਰਿਆਂ ਨੂੰ ਕਾਵਿ-ਮਾਧਿਅਮ ਵਜੋਂ ਚੁਣਿਆ ਹੈ। ਏਸੇ ਲਈ ਉਸਦੀ ਕਵਿਤਾ ਵਿਚ ਇਤਿਹਾਸਕ ਤੇ ਮਿਥਿਹਾਸਕ ਪ੍ਰਤੀਕਾਂ ਦੀ ਭਰਮਾਰ ਪਾਈ ਜਾਂਦੀ ਹੈ। ਉਸਨੇ ਬਾਬਰ, ਮਲਕ ਭਾਗੋ, ਹਿਟਲਰ, ਚੰਗੇਜ਼ ਖਾਂ, ਨਾਦਰ ਸ਼ਾਹ, ਔਰੰਗਜ਼ੇਬ, ਕਾਰੂ ਬਾਦਸ਼ਾਹ, ਕੌਟਲਯ, ਚਾਣਕਯ, ਨੱਥੂ ਰਾਮ ਗੋਡਸੇ, ਨਾਜ਼ੀ ਡਾਕਟਰ ਮੈਂਗਲੇ, ਰਾਵਣ, ਦੁਰਯੋਧਨ, ਹਰਨਾਖਸ਼, ਮਨੂੰ ਇਤਿਆਦਿ ਨੂੰ ਅੱਜੋਕੇ ਮਾਨਵ ਦੇ ਖਲਨਾਇਕੀ ਗੁਣਾਂ ਨੂੰ ਦਰਸਾਉਣ ਲਈ ਵਰਤਿਆ ਹੈ। ਅਤੇ ਭਗਤ ਸਿੰਘ, ਊਧਮ ਸਿੰਘ, ਲਮੂੰਬਾ, ਚੀ-ਗਵੇਰਾ, ਮਾਓ, ਰਾਮ ਪ੍ਰਸਾਦ ਬਿਸਮਿਲ, ਜਮੀਲਾ, ਡਾ. ਕਿਚਲੂ, ਨਾਨਕ, ਹਾਸ਼ਮ, ਗ਼ਾਲਿਬ, ਨਹਿਰੂ, ਪਾਬਲੋ ਪਿਕਾਸੋ, ਸੂਰਦਾਸ, ਤੁਲਸੀ, ਗੋਬਿੰਦ ਸਿੰਘ, ਗੁਰੂ ਅਰਜਨ, ਬੁੱਲ੍ਹਾ,

ਸਰਵਣ, ਪ੍ਰਹਿਲਾਦ, ਸ਼ਿਵ, ਪਾਰੋ, ਵਿਸ਼ਵਾਮਿੱਤਰ, ਮੇਨਕਾ, ਗੌਤਮ-ਅਹੱਲਿਆ, ਮਿਰਜ਼ਾ, ਹੀਰ, ਰਾਂਝਾ, ਪਾਂਡਵ, ਕ੍ਰਿਸ਼ਨ, ਮਨਸੂਰ, ਈਸਾ, ਰਿਸ਼ੀ ਵਿਆਸ, ਰਿਸ਼ੀ ਬਾਲਮੀਕ, ਹਨੂੰਮਾਨ ਇਤਿਆਦਿ ਨੂੰ ਨਾਇਕੀ ਗੁਣਾਂ ਵਾਸਤੇ। ਰਾਮਪੁਰੀ ਦੀ ਕਵਿ-ਵਿਸ਼ੇਸ਼ਤਾ ਇਸ ਗੱਲ ਵਿਚ ਹੈ ਕਿ ਉਸਨੇ ਇਹਨਾਂ ਨਾਇਕੀ ਤੇ ਖਲਨਾਇਕੀ ਗੁਣਾਂ ਵਾਲੇ ਇਤਿਹਾਸਕ-ਮਿਥਿਹਾਸਕ ਪਾਤਰਾਂ ਨੂੰ ਵਿਅੰਗ ਦੇ ਰੂਪ ਵਜੋਂ ਵਰਤ ਕੇ ਆਪਣੀ ਕਾਵਿ-ਕਲਾ ਨੂੰ ਅਨੋਖੀ ਨੁਹਾਰ ਪ੍ਰਦਾਨ ਕੀਤੀ ਹੈ। ਮਿਸਾਲ ਦੇ ਤੌਰ 'ਤੇ ਕੁਝ ਕਾਵਿ-ਟੋਟੇ ਲੈਂਦੇ ਹਾਂ:

*ਅੱਜ ਮਨੁੱਖਤਾ ਹੋਈ ਮੂਰਛਤ*
*ਹਨੂੰਮਾਨ ਦਾ ਸੁਆਂਗ ਰਚਾਉਂਦਾ ਹੈ ਸ਼ਹਿਜ਼ਾਦਾ*
*ਪਰ ਸਰਬੌਂਖਧ ਪਰਬਤ ਦੇ ਰਾਹੇ ਨਾ ਪੈਂਦਾ*
*ਪੂਛ ਆਪਣੀ ਨੂੰ ਲਾਟ ਬਣਾ ਕੇ*
*ਆਪ ਅਯੁੱਧਿਆ ਵਿਚ ਉਹ ਟਹਿਲ ਰਿਹਾ ਹੈ*

ਗੁਰਚਰਨ ਰਾਮਪੁਰੀ ਬੁਨਿਆਦੀ ਤੌਰ 'ਤੇ ਆਪਣੇ ਸਮਿਆਂ ਦੇ ਵਸਤੂਗਤ ਯਥਾਰਥ ਨੂੰ ਆਲੋਚਨਾਤਮਕ ਨਜ਼ਰੀਏ ਨਾਲ ਪੇਸ਼ ਕਰਨ ਵਾਲਾ ਅਜਿਹਾ ਕਵੀ ਹੈ ਜਿਸਦਾ ਦਿਲ ਆਮ ਲੋਕਾਂ ਲਈ ਧੜਕਦਾ ਹੈ। ਸ਼ਾਇਦ ਏਸੇ ਲਈ ਉਸਨੇ ਭਾਰਤੀ ਇਤਿਹਾਸ ਤੇ ਮਿਥਿਹਾਸ ਦੇ ਮਹੱਤਵਪੂਰਨ ਕਿਰਦਾਰਾਂ ਨੂੰ ਵਿਅੰਗਭਾਵੀ ਦ੍ਰਿਸ਼ਟੀ ਤੋਂ ਚਿਤਰਿਆ ਹੈ; ਵਰਤਮਾਨ ਸਮਾਜਕ ਯਥਾਰਥ ਦੇ ਵਿਭਿੰਨ ਕਰੂਰ ਪੱਖਾਂ ਦੀ ਸਮਝ ਪ੍ਰਦਾਨ ਕਰਨ ਲਈ।

ਜਿੱਥੇ ਰਾਮਪੁਰੀ ਨੇ ਇਤਿਹਾਸਕ ਤੇ ਮਿਥਿਹਾਸਕ ਕਿਰਦਾਰਾਂ ਨੂੰ ਪ੍ਰਤੀਕਾਂ ਦੇ ਰੂਪ ਵਿਚ ਵਰਤ ਕੇ ਆਪਣੀ ਕਵਿਤਾ ਦਾ ਕਲਾਤਮਕ ਨਿਰਮਾਣ ਕੀਤਾ ਹੈ ਉੱਥੇ ਪੰਜਾਬੀ ਸਮਾਜ, ਸਾਹਿਤ ਤੇ ਸਭਿਆਚਾਰ ਵਿਚ ਆਮ ਪ੍ਰਚਲੱਤ ਰਵਾਇਤੀ ਰੂਪਕਾਂ ਦੀ ਵਰਤੋਂ ਵੀ ਏਸੇ ਮੰਤਵ ਲਈ ਕੀਤੀ ਹੈ ਜਿਵੇਂ, ਹੰਸ, ਮੋਰ, ਨਾਗ, ਭੇਡ, ਕਬੂਤਰ, ਸ਼ੇਰ, ਕੋਇਲ, ਕਾਂ, ਬੁਲਬੁਲ, ਗਿਰਝ, ਢੱਗਾ, ਚੂਹਾ, ਬਘਿਆੜ, ਹਲਕੇ ਕੁੱਤੇ, ਜੰਗਲੀ ਬਿੱਲਾ, ਜੋਕ, ਮਿਰਗ, ਘੁੱਗੀ, ਬਾਜ਼, ਚਿੜੀ, ਜੁਗਨੂੰ, ਡਾਚੀ, ਬਟੇਰਾ, ਸ਼ਿਕਰਾ ਆਦਿ। ਇਥੇ ਕੁਝ ਉਦਾਹਰਨਾਂ ਲੈਂਦੇ ਹਾਂ ਜਿਹਨਾਂ ਵਿਚ ਰਾਮਪੁਰੀ ਨੇ ਅਜਿਹੇ ਰੂਪਕਾਂ ਨੂੰ ਪ੍ਰਤੀਕਾਂ ਵਿਚ ਤੇ ਪ੍ਰਤੀਕਾਂ ਨੂੰ ਅਗਾਂਹ ਕਾਵਿ-ਬਿੰਬ ਵਜੋਂ ਉਘਾੜਿਆ ਹੈ:

*ਮੋਰ* — *ਮੋਰ ਨੱਚਦੇ ਵੀ ਰੋਈ ਜਾਂਦੇ ਨੇ*
*ਹੰਸ ਮਰਦੇ ਸਮੇਂ ਵੀ ਗੌਂਦਾ ਹੈ*

*ਘੁੱਗੀ:* — *ਅੱਜ ਘੁੱਗੀ ਦੇ ਫਰਕਣ ਖੰਭ, ਓਏ!*
*ਜਿਊਣਾ ਚਾਹੁੰਦੀ ਏ ਹੁਣ*
*ਗਈ ਮਰ ਮਰ ਜ਼ਿੰਦਗੀ ਹੰਭ, ਓਏ!*

*ਕੋਇਲ :* — *ਕਿਹੜਾ ਬੂਰ ਅੰਬਾਂ ਦਾ ਝਾੜੇ? ਕੋਇਲ ਬੋਲ ਰਹੀ*
*ਸਾਡੇ ਪਿੱਪਲਾਂ 'ਤੇ ਘੁੱਗੀਆਂ ਬੋਲਣ: ਜੀਣ ਸਾਡੇ ਭੋਲੇ ਬੱਚੜੇ*

*ਹੰਸ:* — *ਹੰਸ ਦਿਲ ਦੇ ਨੂੰ ਚੋਗ ਪਾਵਣ ਲਈ*
*ਕਿੰਨੇ ਹੰਝੂ ਯੁਗਾਂ ਨੇ ਕੇਰੇ ਨੇ*

*ਡਾਚੀ:* — *ਪਿਆਰ ਦੀ ਭਟਕਣ ਨੂੰ ਡਾਚੀ ਦਾ ਖੁਰਾ ਹੈ ਲੱਭਿਆ*
*ਆਪ ਮੰਜ਼ਿਲ ਰਾਹੀਆਂ ਨੂੰ ਪਈ ਹਾਕਾਂ ਮਾਰਦੀ*

*ਜੁਗਨੂੰ :* — *ਆਸ ਦਾ ਜੁਗਨੂੰ ਫਿਰ ਆ ਕੇ ਦਿਲ ਦੀ ਲਗਰੇ ਬਹਿ ਗਿਆ*
*ਮੱਸਿਆ ਮੇਰੀ ਦੇ ਮੱਥੇ ਚੰਨ ਚਮਕੇ ਨੇ ਕਈ*

*ਮਿਰਗ:* — *ਮੇਰੇ ਅੰਬਰ ਦੇ ਸਭ ਤਾਰੇ ਚੋਰੀ ਹੋ ਗਏ*
*ਨਫ਼ਰਤ ਦੀ ਸਭਯਤਾ ਨੇ ਮੇਰਾ ਨੂਰ ਗ੍ਰਸਿਆ*



*ਮਿਰਗਾਂ ਦੇ ਗਲ ਸੰਗਲ ਪਾਏ*

*ਬੁਲਬੁਲ :* — *ਹੁਣ ਸਮਿਆਂ ਦੇ ਓਸ ਮੋੜ 'ਤੇ ਆ ਪਹੁੰਚੇ ਹਾਂ*
*ਜਿੱਥੇ ਡਰ ਹੈ / ਰਾਖੀ ਖਾਤਰ ਲਾਏ ਪਹਿਰੇ*
*ਰੁਮਕਦੀਆਂ 'ਵਾਵਾਂ ਦੇ ਰਾਹ ਵਿਚ ਹੋ ਨਾ ਜਾਵਣ ਕੰਧਾਂ*
*ਕਾਵਾਂ ਖਾਤਰ ਤਣੇ ਗੁਲੇਲੇ/ ਮਤੇ ਬੁਲਬੁਲਾਂ ਮਾਰ ਮੁਕਾਵਣ*

*ਉੱਲੂ :* — *ਉੱਲੂ ਹਰ ਥਾਂ/ ਨ੍ਹੇਰ ਉਜਾੜਾਂ ਚਾਹਣ*

*ਜੋਕ :* — *ਹੁਣ ਮਿਰੇ ਪਿੰਡ ਸਹਿਮ-ਝੰਡੇ ਝੂਲਦੇ ਨੇ*
*ਕੈਦ ਭੈਅ ਦੀ ਮਹਾਂ ਕਰੜੀ*
*ਸਹਿਮ ਦੇ ਪਹਿਰੇ ਤਾਂ ਰੱਤ ਹਰ ਪਲ ਸੁਕੇਂਦੀ*
*ਜੋਕ ਏਹੇ ਕਦੇ ਵੀ ਰੱਜਦੀ ਨਹੀਂ ਹੈ*

*ਢੱਗਾ :* — *ਢੱਗਾ ਸਮਝ ਰਿਹਾ / ਕੋਹਲੂ ਦਾ ਚਾਲਕ ਓਹੋ*
*ਸਰ੍ਹੋਂ ਨਪੀੜੀ ਦੀ ਕਿਸਮਤ ਦਾ ਮਾਲਕ ਓਹੋ*

*ਨਾਗ/ਕੁੱਤੇ:* — *ਖ਼ੂਨ ਦਾ ਮਾਰੂ ਤਮਾਸ਼ਾ ਹੋ ਰਿਹਾ ਹੈ ਦੇਰ ਤੋਂ*
*ਕਾਲਿਆਂ ਨਾਗਾਂ ਤੇ ਹਲਕੇ ਕੁੱਤਿਆਂ ਦੀ*
*ਭੀੜ ਵਿਚ ਲੋਕੀਂ ਘਿਰੇ ਹਨ*

*ਬਾਜ਼/ਚਿੜੀ :* — *ਜ਼ਿੰਦਗੀ ਤੇ ਜ਼ੋਰ ਦੀ ਤਾਂ ਲਗਦੀ ਆਈ ਸਦਾ*
*ਬਾਜ਼ ਨੂੰ ਮਾਸੂਮ ਚਿੜੀਆਂ ਦੀ ਉਡਾਰੀ ਕਦੇ ਵੀ ਭਾਈ ਨਹੀਂ*

*ਸ਼ੇਰ/ਭੇਡ:* — *ਹੁਣੇ ਮੈਂ ਸੋਚਿਆ ਹੈ/ ਕਿ ਇਹਨਾਂ ਖਾਤਰ ਬਲੀ ਚੜ੍ਹਨੋਂ ਚੰਗੇਰਾ ਹੈ:*
*ਇਹਨਾਂ ਦੀ ਖੇਡ ਨੂੰ ਸਮਝਾਂ/ ਮੈਂ ਆਪਣੀ ਭੇਡ ਨੂੰ ਖ਼ੁਦ ਮਾਰਾਂ*
*ਕਿ ਸ਼ੇਰਾਂ ਨੂੰ ਕੋਈ ਮੁੰਨਦਾ ਨਹੀਂ ਹੈ*

*ਚੂਹੇ, ਸੱਪ :* — *ਕੋਈ ਵਿਰਲਾ ਮਰਦ-ਅਗੰਮੜਾ*
*ਬਘਿਆੜ* — *ਚੂਹੇ ਸੱਪ ਬਘਿਆੜਾਂ ਦੇ ਸਿਰ ਕੁਚਲਣ ਖਾਤਰ*
*ਮੋਢੇ ਖੂੰਡਾ, ਜਾਨ ਤਲੀ 'ਤੇ ਧਰ ਕੇ*
*ਗਲੀਏਂ ਗੇੜਾ ਮਾਰ ਰਿਹਾ ਹੈ*

ਉਪਰੋਕਤ ਹਵਾਲਿਆਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰਚਰਨ ਰਾਮਪੁਰੀ ਸਥਾਪਤੀ ਦਾ ਕਵੀ ਨਹੀਂ ਹੈ। ਉਹ ਤਾਂ ਸਥਾਪਤੀ ਦੀਆਂ ਲੋਕ-ਵਿਰੋਧੀ ਕੁਚਾਲਾਂ ਨੂੰ ਗਰਮ ਖਿਆਲਾਂ ਨਾਲ ਨੋਚ ਕੇ ਲੋਕ ਸ਼ਕਤੀ ਦੀ ਪੈਰਵੀ ਕਰਨ ਵਾਲਾ ਪ੍ਰਤੀਬੱਧ ਕਵੀ ਹੈ। ਲੋਕ-ਪੀੜਾ ਦੇ ਵਰਤਮਾਨ ਸਰੂਪ ਨੂੰ ਦੇਖਦਾ ਹੋਇਆ ਧਰਮ ਤੇ ਰਾਜਨੀਤੀ ਨੂੰ ਆੜੇ ਹੱਥੀਂ ਲੈਂਦਾ ਹੈ। ਉਸਦਾ ਕਵੀ-ਦਿਲ ਸਮਾਜਕ ਕ੍ਰਾਂਤੀ ਦੀ ਤਵੱਕੋ ਰੱਖਣ ਦੇ ਨਾਲ ਨਾਲ ਸ਼ਾਂਤਮਈ ਜੀਵਨ ਜਿਊਣ ਦੀ ਜਾਚ ਨਾਲ ਵੀ ਭਰਿਆ ਪਿਆ ਹੈ। ਆਸ਼ਾਵਾਦੀ ਸੋਚ ਉਸਦੇ ਅੰਗ-ਸੰਗ ਰਹਿੰਦੀ ਹੈ। ਏਸੇ ਲਈ ਉਹ ਪ੍ਰੇਮ, ਪੀੜਾ ਤੇ ਕ੍ਰਾਂਤੀ ਦੇ ਸੰਕਲਪਾਂ ਨੂੰ ਬਦਲਦੇ ਸਮਾਜਕ, ਸਭਿਆਚਾਰਕ, ਰਾਜਨੀਤਕ ਤੇ ਆਰਥਿਕ ਪ੍ਰਸੰਗਾਂ ਸਮੇਤ ਰੂਪਮਾਨ ਕਰਦਾ ਹੈ। ਕ੍ਰਾਂਤੀ ਨੂੰ ਉਹ ਰਾਜ-ਮੁਖੀ ਨਹੀਂ ਸਗੋਂ ਲੋਕ-ਮੁਖੀ ਸਰੂਪ ਦੀ ਗਰਦਾਨਦਾ ਹੈ। ਏਸੇ ਲਈ ਉਹ ਰਾਸ਼ਟਰੀ ਤੇ ਅੰਤਰ ਰਾਸ਼ਟਰੀ ਪੱਧਰ ਦੀਆਂ ਸਭ ਰਾਜ-ਵਿਵਸਥਾਵਾਂ ਦੀਆਂ ਨੀਤੀਆਂ ਉੱਤੇ ਸ਼ੱਕ ਕਰਦਾ ਹੈ। ਇੰਝ ਸਮਾਜਵਾਦੀ ਦੇਸ਼ਾਂ ਦੀਆਂ ਸਥਾਪਤੀਵਾਦੀ ਨੀਤੀਆਂ ਦਾ ਸਮਰਥਨ ਕਰਨ ਵਾਲੇ ਤਥਾ-ਕਥਿਤ ਪ੍ਰਗਤੀਵਾਦੀ ਪੰਜਾਬੀ ਕਵੀਆਂ ਨਾਲੋਂ ਉਹ ਆਪਣੀ ਨਿਵੇਕਲੀ ਪਛਾਣ ਬਣਾਉਣ ਵਿਚ ਸਫ਼ਲ ਹੁੰਦਾ ਹੈ। ਉਸਦੀ ਕਵਿਤਾ ਅੰਦਰ ਉਹ ਸਦੀਵੀ ਪ੍ਰਸ਼ਨ ਮੌਜੂਦ ਹਨ ਜਿਹਨਾਂ ਦੀ ਭਾਲ ਲਈ ਕਵਿਤਾ ਦੀ ਸਿਰਜਣਾ ਹੁੰਦੀ ਹੈ ਅਤੇ ਜਿਹਨਾਂ ਦਾ ਸੰਬੰਧ ਵਿਅਕਤੀ ਦੇ ਭਾਵਮੂਲਕ, ਹੋਂਦਮੂਲਕ ਤੇ ਵਿਦਰੋਹਮੂਲਕ ਸੁਭਾਅ ਦੇ ਚਿਤਰਨ ਨਾਲ ਹੈ। ਇਹਨਾਂ ਤਿੰਨਾਂ ਦੀ ਇਕ-ਇਕ ਮਿਸਾਲ ਵੇਖੋ:

*ਤੇਰੇ ਹੰਝੂਆਂ ਦੇ ਸਰਵਰ ਵਿਚ, ਡੁੱਬੀਆਂ ਸਾਡੀਆਂ ਸਾਰੀਆਂ ਗੱਲਾਂ*
*ਇਹ ਸੋਚਾਂ ਹੀ ਪੱਲੇ ਰਹੀਆਂ, ਆਪਣੀ ਕਹੀਏ? ਤੇਰੀ ਸੁਣੀਏ?*

*000*

*ਮੈਂ ਆਪਣੀ ਹਸਤੀ ਦੇ ਕਾਰਨਾਂ ਵਿਚ ਹੀ*
*ਹੋਂਦ ਆਪਣੀ ਗੁਆ ਲਈ ਹੈ*
*ਵਿਚਾਰਦਾ ਹਾਂ, ਮੈਂ ਆਪ ਕੀ ਹਾਂ?*

*000*

*'ਹੁਣ' ਭਿਆਨਕ 'ਭਵਿੱਖ' ਝਾਉਲਾ ਹੈ*
*ਸਾਰਾ ਜੀਵਨ ਹੀ ਰਾਮ ਰੌਲਾ ਹੈ*
*ਚੁੱਪ ਏਕਾਂਤ ਸ਼ਾਂਤੀ ਕਿੱਥੇ*
*ਮਰ ਗਈ ਕੱਲ੍ਹ 'ਚ ਕੁਝ ਨਹੀਂ ਲੱਭਣਾ*
*ਉਹ ਕੇਵਲ ਬੇਜਾਨ ਕਬਰ ਹੈ*
*ਕਬਰਾਂ ਛੱਡ ਕੇ ਜਬਰ ਅੱਜੋਕੇ ਦੀ ਗੱਲ ਤੋਰੋ*
*ਜਾਂ ਆਉਂਦੀ ਸੁੰਦਰ ਸਰਘੀ ਦੀ*

ਉੱਪਰ ਦਿੱਤੀਆਂ ਤਿੰਨ ਮਿਸਾਲਾਂ ਰਾਮਪੁਰੀ ਦੀ ਕਾਵਿ-ਦ੍ਰਿਸ਼ਟੀ ਦੇ ਤਿੰਨ ਰੰਗ ਸਾਕਾਰ ਕਰਦੀਆਂ ਹਨ-ਰੁਮਾਂਸਵਾਦੀ, ਹੋਂਦਵਾਦੀ ਤੇ ਪ੍ਰਗਤੀਵਾਦੀ। ਏਸੇ ਲਈ ਉਸਦੀ ਕਵਿਤਾ ਵਿਚ ਪ੍ਰੇਮ, ਆਤਮ ਪੀੜਾ ਤੇ ਕ੍ਰਾਂਤੀ ਦੇ ਸੰਕਲਪ ਘੁਲੇ ਮਿਲੇ ਨਜ਼ਰ ਆਉਂਦੇ ਹਨ। ਉਸਦੇ ਕਾਵਿ-ਸਿਧਾਂਤ ਨੂੰ ਉਸ ਦੀਆਂ ਹੇਠ ਲਿਖੀਆਂ ਸਤਰਾਂ ਰਾਹੀਂ ਵੀ ਸਮਝਿਆ ਜਾ ਸਕਦਾ ਹੈ:

*ਮੇਰੇ ਹੱਥਾਂ ਵਿਚ 'ਗ਼ਾਲਿਬ' ਹੈ, ਮੇਰੇ ਹੱਥਾਂ ਵਿਚ ਸੂਰਜ ਹੈ*
*ਮੇਰੀ ਰੂਹ ਨੇ ਚਾਨਣ ਕੀਤਾ*
*ਮੇਰੇ ਹਿਰਦੇ ਸੂਰਦਾਸ ਹੈ , ਤੁਲਸੀ ਹਾਸ਼ਮ ਤੇ ਨਾਨਕ ਹੈ*
*ਸੈਆਂ ਸੂਰਜ ਚਮਕ ਰਹੇ ਨੇ, ਮਨ ਦੇ ਮਾਨ-ਸਰੋਵਰ ਉੱਤੇ*
*ਅਕਲ ਬੇਖੁਦੀ ਜੋਟੀ ਬੰਨ੍ਹ ਕੇ ਨੱਚ ਰਹੀਆਂ ਨੇ*

'ਅਕਲ' ਤੇ 'ਬੇਖੁਦੀ' ਦਾ ਜੋਟੀ ਬੰਨ੍ਹ ਕੇ ਨੱਚਿਆ ਨਾਚ ਰਾਮਪੁਰੀ ਦੇ ਰੁਮਾਂਸਵਾਦੀ, ਹੋਂਦਵਾਦੀ ਤੇ ਪ੍ਰਗਤੀਵਾਦੀ ਵਿਚਾਰਧਾਰਾਵਾਂ ਦੇ ਸੰਗਮ ਵੱਲ ਇਸ਼ਾਰਾ ਕਰਦਾ ਕਲਾਤਮਕ ਤੱਥ ਹੈ। ਏਸੇ ਤੱਥ ਸਹਾਰੇ ਉਸਨੇ ਮਨੁੱਖੀ ਸਭਿਅਤਾ ਦਾ ਆਦਿ-ਬਿੰਦੂ ਮੰਨੇ ਗਏ 'ਆਦਮ' ਤੇ 'ਹਵਾ' ਨੂੰ ਆਪਣੇ ਪ੍ਰਥਮ ਕਾਵਿ-ਨਾਇਕ ਬਣਾਇਆ ਹੈ ਅਤੇ ਅੱਜੋਕੇ ਨਰ ਤੇ ਨਾਰੀ ਨੂੰ ਇਹਨਾਂ ਦਾ ਹੀ ਵਿਕਸਤ ਰੂਪ ਮੰਨਿਆ ਹੈ ਜੋ ਪ੍ਰੇਮ, ਪੀੜਾ ਤੇ ਵਿਦਰੋਹ ਦੇ ਭਾਵਾਂ ਨਾਲ ਗੜੁੱਚ ਹਨ। ਕੁਦਰਤ ਉਹਨਾਂ ਦੇ ਅੰਗ-ਸੰਗ ਵਿਚਰਦੀ ਹੈ। ਉਹਨਾਂ ਦੇ ਦੁੱਖਾਂ ਤੇ ਸੁੱਖਾਂ ਦੀ ਭਾਈਵਾਲ ਬਣਦੀ ਹੈ। ਰਾਮਪੁਰੀ ਦਾ ਖਿਆਲ ਹੈ ਕਿ ਕੁਦਰਤ ਵਿਚ ਕੁਝ ਵੀ ਅਕਾਰਨ ਨਹੀਂ ਵਾਪਰਦਾ ਅਤੇ ਜਦੋਂ ਵੀ ਕੁਦਰਤ ਮਨੁੱਖ ਸਾਹਵੇਂ ਸਵਾਲ ਪਾਉਂਦੀ ਹੈ ਤਾਂ ਉਹ ਉੱਤਰ ਦੀ ਸ਼ਕਲ 'ਚ ਗਿਆਨ ਦੇ ਫਲਸਫੇ ਪੈਦਾ ਕਰਦਾ ਹੈ ਤੇ ਵਿਗਿਆਨ ਦੀਆਂ ਕਾਢਾਂ ਕੱਢਦਾ ਹੈ। ਵਿਗਿਆਨ ਦੀ ਤਰੱਕੀ ਨੂੰ ਦਰਸਾਉਂਦੀਆਂ ਇਹ ਸਤਰਾਂ ਵੇਖੋ:

*ਧਰਤ ਦੀ ਕੁੱਖ ਜਣ ਰਹੀ ਹੈ ਲਾਲ ਮਾਨਵ ਦੇ ਲਈ*
*ਸੌਂ ਰਹੇ ਪਾਤਾਲ ਵਿਚ ਹੀਰਾ ਹੈ ਚਾਨਣ ਭਾਲ਼ਦਾ*
*ਸਾਗਰਾਂ ਦੀ ਛੱਲ ਮੋਤੀ ਵੰਡਦੀ, ਕਣਕ ਦਾ ਸੋਨਾ ਸਿਰਜਦਾ ਹੈ ਰਵੀ*
*ਅੱਜ ਨਦੀਆਂ ਭਰਨ ਪਾਣੀ ਆਦਮੀ ਦਾ*
*'ਕੱਲ੍ਹ' ਦੇ ਇਹ ਦੇਵਤੇ, ਦਾਸ 'ਅੱਜ' ਦੇ ਹੋ ਗਏ।*

ਗੁਰਚਰਨ ਰਾਮਪੁਰੀ ਨੇ ਆਪਣੀ ਵੇਦਨਾ, ਸੰਵੇਦਨਾ ਤੇ ਚੇਤਨਾ ਨੂੰ ਪ੍ਰਗਟਾਉਣ ਲਈ



ਕੁਦਰਤੀ ਦ੍ਰਿਸ਼ਾਂ, ਬਿੰਬਾਂ, ਵਸਤਾਂ ਆਦਿ ਦੀ ਭਰਪੂਰ ਵਰਤੋਂ ਕਲਾਤਮਕ ਜੁਗਤ ਵਜੋਂ ਕੀਤੀ ਹੈ। ਜਿਵੇਂ, ਸਾਉਣ ਦੇ ਬੱਦਲ, ਅੱਸੂ ਦੀ ਧੁੱਪ, ਅੱਸੂ ਦੀ ਸਵੇਰ, ਜੇਠ ਦੀ ਧੁੱਪ, ਕਣਕਾਂ ਦੀ ਖੁਸ਼ਬੋ, ਤਾਰਿਆਂ ਦੀ ਲੋਅ, ਪੱਛੋਂ ਦੀ ਹਵਾ, ਸਾਵਣ ਦੀ ਸ਼ਾਮ, ਪਹੁ ਫੁਟਾਲੇ, ਮੱਸਿਆ ਦੀ ਰਾਤ, ਸਾਉਣ ਦੀ ਸਵੇਰ, ਸੰਦਲੀ ਸਵੇਰਾ, ਨਦੀ ਦਾ ਨਾਦ ਆਦਿ। ਉਸਦੀ ਕਵਿਤਾ ਵਿਚ ਬੇਸ਼ੁਮਾਰ ਕੁਦਰਤੀ ਰੂਪਕਾਂ ਦੀ ਲੈਅ-ਯੁਕਤ ਵਰਤੋਂ ਸਾਬਤ ਕਰਦੀ ਹੈ ਕਿ ਗੁਰਚਰਨ ਰਾਮਪੁਰੀ ਕੁਦਰਤ ਨੂੰ ਪਿਆਰ ਕਰਨ ਵਾਲਾ ਕਵੀ ਹੈ। ਏਸੇ ਲਈ ਉਹ ਸੰਬੋਧਨੀ ਸੁਰ ਵਿਚ ਪਾਠਕਾਂ ਨੂੰ ਇੰਝ ਮੁਖ਼ਾਤਬ ਹੋ ਉੱਠਦਾ ਹੈ:

*ਕੁਝ ਤਾਂ ਇਸਦਾ ਰੂਪ ਹੰਢਾਓ*
*ਥੱਕੇ ਨੈਣ ਤ੍ਰੇਲੀਂ ਧੋਵੋ*
*ਕੁਝ ਘੜੀਆਂ ਤਾਂ ਆਪਣੇ ਨਾਲ ਗੁਜ਼ਾਰੋ*
*ਕੁਦਰਤ ਦੀ ਕਵਿਤਾ ਨੂੰ ਮਾਣੋ*
*ਸੁਣ! ਪਹਾੜੀ ਨਦੀ ਵਾਲਾ ਨਾਦ ਸੁਣ!!*
*ਏਸ ਦੇ ਵਿਚ ਜ਼ਿੰਦਗੀ ਦੀ ਦੌੜ ਹੈ*
*ਬੈਠ ਦੋ ਪਲ ਜ਼ਿੰਦਗੀ ਦੀ ਏਸ ਸਤਰੰਗੀ ਦੇ ਕੋਲੇ*
*ਸ਼ਹਿਰ ਦੇ ਧੂੰਏਂ ਤੇ ਭੀੜਾਂ ਵਿਚ ਕੀ ਧਰਿਆ ਪਿਆ ਹੈ*

ਗੁਰਚਰਨ ਰਾਮਪੁਰੀ ਨੂੰ ਸ਼ਬਦ ਦੀ ਸ਼ਕਤੀ ਦਾ ਡੂੰਘਾ ਗਿਆਨ ਹੈ। ਏਸੇ ਗਿਆਨ ਦੇ ਆਧਾਰ ਉੱਤੇ ਉਹ ਢੁਕਵੇਂ ਕਾਵਿ-ਰੂਪਾਂ ਦੀ ਚੋਣ ਕਰਦਾ ਹੈ। ਇੰਝ ਉਸਨੇ ਸ਼ਬਦਾਂ ਰਾਹੀਂ ਸੁਹਜ ਸੁਆਦ ਸਿਰਜਣ ਵੇਲੇ ਵਿਭਿੰਨ ਕਾਵਿ-ਰੂਪਾਂ ਦੀ ਵਰਤੋਂ ਕੀਤੀ ਹੈ। ਖੁੱਲ੍ਹੀ ਕਵਿਤਾ ਲਿਖਣ ਦੇ ਨਾਲ ਨਾਲ ਗ਼ਜ਼ਲ, ਗੀਤ ਤੇ ਟੱਪੇ ਵੀ ਲਿਖੇ ਹਨ। ਉਮਰ ਦੇ ੪੨ ਵਰ੍ਹੇ ਪੂਰੇ ਕਰਕੇ ਪ੍ਰੌੜ ਅਵਸਥਾ ਨੂੰ ਪੁੱਜੇ ਸਾਡੇ ਇਸ ਕਲਮਕਾਰ ਨੇ ਪੁਰਾਤਨ ਕਾਵਿ-ਰੂਪ 'ਦੋਹਾ' ਦੀ ਵਰਤੋਂ ਕਰਕੇ 'ਦੋਹਾਵਲੀ' ਨਾਂ ਦੀ ਕਾਵਿ-ਪੁਸਤਕ ਵੀ ਰਚੀ ਹੈ। ਉਸਦੇ ਰਚੇ ਦੋਹਿਆਂ ਵਿਚ ਵੀ ਉਸਦੀ ਕਵਿਤਾ ਵਾਂਗ ਹੀ ਧਰਮ, ਰਾਜਨੀਤੀ ਤੇ ਜੀਵਨ ਨੂੰ ਸਹੀ ਸੇਧ ਦੇਣ ਵਾਲੇ ਵਿਸ਼ੇ ਭਾਰੂ ਹਨ। ਜਿਵੇਂ ਕਿ ਹੇਠ ਲਿਖੇ ਦੋਹੇ ਵਿਚ ਉਸਨੇ ਸਮੇਂ ਦੇ ਧਾਰਮਿਕ ਪਾਖੰਡ ਨੂੰ ਇੰਝ ਪਕੜਿਆ ਹੈ:

*ਆਪ ਕਮੇਟੀ ਵੇਚਦੀ, ਕਰੇ ਕਰਾਏ ਪਾਠ*
*ਨਿੰਦੇ ਬ੍ਰਾਹਮਣਵਾਦ ਨੂੰ, ਅਜਬ ਵਪਾਰੀ ਠਾਠ*

ਅੱਜੋਕੇ ਰਾਜਨੀਤੱਗਾਂ ਦੀਆਂ ਕਪਟੀ, ਫਰੇਬੀ ਤੇ ਰਿਸ਼ਵਤੀ ਰਗਾਂ ਉੱਤੇ ਉਂਗਲ ਧਰਦਾ ਇਕ ਦੋਹਾ ਇਸ ਪ੍ਰਕਾਰ ਹੈ:

*ਆਪਣੀ ਨੇਤਾਗਿਰੀ ਲਈ ਕਰਦਾ ਕਪਟ ਫਰੇਬ*
*ਆਦਤ ਉਸਦੀ ਰਿਸ਼ਵਤੀ, ਭਾਰੀ ਉਸਦੀ ਜੇਬ*

ਕਵਿਤਾ ਵਾਂਗ ਹੀ, ਦੋਹਿਆਂ ਵਿਚ ਵੀ ਉਸਨੇ ਇਤਿਹਾਸ ਤੇ ਮਿਥਿਹਾਸ ਦੀ ਸੁਚੱਜੀ ਵਰਤੋਂ ਕੀਤੀ ਹੈ ਜਿਵੇਂ:

*ਬ੍ਰਾਹਮਣ ਆਪਣੇ ਪੁੱਤ੍ਰ ਨੂੰ ਸ਼ਸਤਰ-ਕਲਾ ਸਿਖਾਏ*
*ਦੱਛਣਾ ਗੂਠਾ ਭੀਲ ਦਾ, ਦੂਣਾ ਕਪਟ ਕਮਾਏ*

ਦੋਹਿਆਂ ਵਾਂਗ ਹੀ ਟੱਪਿਆਂ ਵਿਚ ਵੀ ਰਾਮਪੁਰੀ ਨੇ ਧਰਮ ਤੇ ਰਾਜਨੀਤੀ ਦੀ ਚੰਗੀ ਖਾਤਰ ਕੀਤੀ ਹੈ। ਅਤੇ ਗ਼ਜ਼ਲ ਦੇ ਸ਼ਿਅਰਾਂ ਵਿਚ ਵੀ ਉਹ ਰਾਜਨੀਤੱਗਾਂ ਨੂੰ ਜਾਬਰ ਕਹਿਣ ਤੋਂ ਨਹੀਂ ਝਕਿਆ। ਰਾਜ ਦੇ ਅਮਾਨਵੀ ਕਾਰਨਾਮਿਆਂ ਨਾਲ ਟੱਕਰ ਲੈਣ ਦੇ ਕ੍ਰਾਂਤੀਸ਼ੀਲ ਸਮੂਹਕ ਵਲਵਲੇ ਉਸਦੇ ਗੀਤਾਂ ਵਿਚ ਵੀ ਵਿਦਮਾਨ ਹਨ। ਵੇਖੋ ਇਕ ਗੀਤ :

*ਹੈ ਦਿਲ ਦਿਲਬਰ ਤੋਂ ਮੋੜ ਲਿਆ, ਪਰ ਫੇਰ ਗੰਵਾਈ ਬੈਠੇ ਹਾਂ।*
*ਦਰ ਉਸਦਾ ਛੱਡ ਕੇ ਲੋਕਾਂ ਦੇ, ਦਰ ਅਲਖ ਜਗਾਈ ਬੈਠੇ ਹਾਂ।*

*ਦਰ ਏਹੋ ਬਿਜਲੀਆਂ ਵੰਡਦਾ ਹੈ, ਟੁੱਟੀਆਂ ਨੂੰ ਮੁੜ ਕੇ ਗੰਢਦਾ ਹੈ*
*ਇਕ ਚਿਣਗ ਲਈ ਇਸ ਦਰ ਮੂਹਰੇ, ਝੋਲੀ ਫੈਲਾਈ ਬੈਠੇ ਹਾਂ।*
*ਜ਼ੁਲਫਾਂ ਦੀ ਛਾਂ ਨਸ਼ਿਆਉਂਦੀ ਏ, ਪਲ ਭਰ ਭਗਵਾਨ ਬਣਾਉਂਦੀ ਏ*
*ਧਰਤੀ ਦੀ ਜ਼ੁਲਫ ਸੰਵਾਰਨ ਲਈ, ਸੇਜਾ ਨੂੰ ਭੁਲਾਈ ਬੈਠੇ ਹਾਂ।*
*ਇਕ ਚਿਣਗੋਂ ਲਾਟ ਬਣਾਵਾਂਗੇ, ਲਹਿਰੋਂ ਤੂਫਾਨ ਉਠਾਵਾਂਗੇ*
*ਸਬਰਾਂ ਦੇ ਕੱਖਾਂ ਵਿਚ ਅਸੀਂ,ਇਕ ਅੱਗ ਲੁਕਾਈ ਬੈਠੇ ਹਾਂ।*
*ਇਸ ਦਰੋਂ ਮੁਰਾਦਾਂ ਪਾਵਾਂਗੇ, ਧਰਤੀ 'ਤੇ ਸੁਰਗ ਲਿਆਂਵਾਂਗੇ*
*ਅੰਬਰ ਨੂੰ ਬੁੱਕਲੇ ਲੈਣ ਲਈ, ਬਾਹਾਂ ਫੈਲਾਈ ਬੈਠੇ ਹਾਂ।*

ਗੁਰਚਰਨ ਰਾਮਪੁਰੀ ਦੀਆਂ ਕਾਵਿ-ਰਚਨਾਵਾਂ ਦੇ ਸਰੋਦੀ ਸਰੂਪ ਨੇ ਹੀ ਉਸਨੂੰ ਇਕ ਆਡੀਓ ਕੈਸਿਟ ਰਿਕਾਰਡ ਕਰਵਾਉਣ ਲਈ ਪ੍ਰੇਰਿਆ। ਸਿੱਟੇ ਵਜੋਂ, ਸੁਰਿੰਦਰ ਕੌਰ, ਡੌਲੀ ਗੁਲੇਰੀਆ ਤੇ ਜਗਜੀਤ ਜ਼ੀਰਵੀ ਦੀਆਂ ਆਵਾਜ਼ਾਂ ਵਿਚ 'ਇਸ਼ਕ ਠੋਕਰ ਤੇ ਮੁਸਕਰਾਉਂਦਾ ਹੈ' ਨਾਂ ਦੀ ਆਡੀਓ ਕੈਸਿਟ ਸਾਹਵੇਂ ਆਈ, ਜੋ ਪੰਜਾਬੀ ਸੰਗੀਤ ਤੇ ਗੀਤ ਦੇ ਖੇਤਰ ਵਿਚ ਸ਼ੁਭ ਕਾਰਜ ਮੰਨੀ ਗਈ ਹੈ।

ਗੁਰਚਰਨ ਰਾਮਪੁਰੀ ਦੀਆਂ ਖੁੱਲ੍ਹੀਆਂ ਨਜ਼ਮਾਂ, ਗ਼ਜ਼ਲਾਂ, ਗੀਤਾਂ, ਟੱਪਿਆਂ ਤੇ ਦੋਹਿਆਂ ਦੇ ਸ਼ਬਦ ਤੇ ਫਿਕਰੇ ਲੈਅ, ਤਾਲ ਤੇ ਸਰੋਦੀ ਹੂਕ ਨਾਲ ਭਰੇ ਪਏ ਹਨ ,ਜੋ ਮਾਨਵੀ ਭਾਵਾਂ ਦੇ ਰੋਹ, ਵਿਦਰੋਹ ਤੇ ਮੋਹ-ਭਿੱਜੇ ਰੂਪਾਂ ਨੂੰ ਸਾਕਾਰ ਕਰਦੇ ਹਨ। ਅਤੇ ਇਕ ਅਜਿਹੇ ਸਮਾਜਕ ਤੇ ਸਭਿਆਚਾਰਕ ਰਚਨਾਤਮਕ ਵਰਤਾਰੇ ਨੂੰ ਸਿਰਜਦੇ ਹਨ, ਜਿਸਦਾ ਆਪਣਾ ਹੀ ਨਵਾਂ-ਨਵੇਲਾ ਮੌਲਿਕ ਰੂਪ ਹੈ।

ਸ਼ਬਦਾਂ ਦੇ ਮਿਰਗ, ਸ਼ਬਦਾਂ ਦੇ ਲੱਛੇ, ਸ਼ਬਦਾਂ ਦੀ ਕੁੰਜੀ, ਸ਼ਬਦਾਂ ਦੀ ਸੰਘੀ, ਸ਼ਬਦਾਂ ਦੀ ਹੱਟ, ਸ਼ਬਦਾਂ ਦੇ ਟੂਣੇ, ਸ਼ਬਦਾਂ ਦੇ ਪੈਰੀਂ ਸ਼ਬਦਾਂ ਦੇ ਕੰਵਲ, ਮੋਹ ਦੇ ਸ਼ਬਦ, ਨਫਰਤ ਵਾਲਾ ਸ਼ਬਦੀ ਛਾਂਟਾ, ਸਮੇਂ ਦਾ ਮੰਡੇਰ, ਸਮੇਂ ਦੇ ਝੱਖੜ, ਸਮੇਂ ਦੀ ਸੁਰੰਗ, ਸਮੇਂ ਦੀ ਤੱਕੜੀ, ਸਮੇਂ ਦਾ ਬੁੱਲਾ, ਸਮੇਂ ਦੀ ਅੱਖ, ਸਮੇਂ ਦੀ ਰਾਖ, ਸਮੇਂ ਦੀਆਂ ਪੈੜਾਂ, ਜੀਵਨ ਦੀ ਤਸਵੀਰ, ਜ਼ਿੰਦਗੀ ਦੇ ਬਾਗ਼, ਜ਼ਿੰਦਗੀ ਦੀ ਰਣਭੂਮੀ, ਜ਼ਿੰਦਗੀ ਦੇ ਸੰਗਰਾਮ, ਜ਼ਿੰਦਗੀ ਦੀ ਦੌੜ, ਜੀਵਨ ਦਾ ਰਿਵਾਜ, ਜੀਵਨ ਦਾ ਰਾਜ਼, ਜ਼ਿੰਦਗੀ ਦਾ ਭਾਰ, ਜੀਵਨ ਦੀ ਸਰਘੀ, ਜੀਵਨ ਦੇ ਸੁਪਨੇ, ਸੋਚ ਦਾ ਹੰਸ, ਸੋਚ ਦੀ ਸੱਸੀ, ਸੋਚਾਂ ਦੀ ਵਾਦੀ, ਸੋਚ ਦੀ ਟਹਿਣੀ, ਸੋਚ ਦਾ ਫਨੀਅਰ, ਦਿਲ ਦਾ ਹੰਸ, ਦਿਲਾਂ ਦਾ ਸ਼ੀਸ਼ਾ, ਦਿਲ ਦੀ ਘੁੰਡੀ, ਦਿਲ ਦਾ ਗੁਲਾਬ, ਸੱਚ ਦਾ ਰਿਸ਼ਤਾ, ਰਿਸ਼ਤਿਆਂ ਦਾ ਸੱਚ, ਸੱਚ ਦੀ ਸੈਨਾ, ਹੌਸਲੇ ਦੀ ਧਾਰ, ਚੇਤਨਾ ਦੀ ਲਾਟ, ਸਾਂਝ ਦੀਆਂ ਬਰਕਤਾਂ, ਗ਼ਮਾਂ ਦੀ ਤੰਦ, ਤਰਕ ਦੇ ਚਾਨਣ, ਨਫਰਤ ਦੀ ਸਭਯਤਾ, ਲਹੂ-ਭਿੱਜੇ ਪ੍ਰਸ਼ਨ, ਹੰਝੂਆਂ ਦੇ ਖੱਫਣ, ਹਾਕਮ ਦੀ ਹਿੱਕ, ਹਉਂ ਦੇ ਬਿੰਦੂ, ਹੱਕ ਦੀ ਤਲਵਾਰ, ਕਾਰਜ ਦੀ ਕੁੱਖ, ਡਰ ਦਾ ਕੈਲਾਸ਼, ਸੰਘਰਸ਼ ਦੀ ਲੀਲ੍ਹਾ, ਹੁਕਮ ਦੀ ਰੇਖਾ, ਆਵਾਜ਼ਾਂ ਦਾ ਹੜ੍ਹ, ਲੋੜਾਂ ਦੇ ਪਰਛਾਵੇਂ, ਲੁੱਟ ਦਾ ਕੂੜਾ, ਸਬਰ ਦੇ ਕੈਲਾਸ਼ ਇਤਿਆਦਿ। ਸ਼ਬਦ-ਸਮੂਹ ਸੰਬੰਧਤ ਕਾਵਿ-ਰੂਪਾਂ ਦੇ ਸ਼ਿਲਪ ਮੁਤਾਬਕ ਜੁੜ ਕੇ ਰਾਮਪੁਰੀ-ਕਾਵਿ ਦੀ ਕਲਾਤਮਕ ਤੇ ਵਿਚਾਰਧਾਰਕ ਸਿਰਜਣਾ ਕਰਦੇ ਹਨ।

|ਰੀਡਰ, ਈਵਨਿੰਗ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ|





## ਮੋਰ ਪੰਖ [ਗੁਰਭਜਨ ਗਿੱਲ]

ਮੇਰੀ ਉਮਰ ਦੇ ਲੋਕਾਂ ਨੇ ਮਿਰਜ਼ਾ ਗ਼ਾਲਿਬ ਤੇ ਮੌਲਾਨਾ ਹਾਲੀ ਦੀਆਂ ਗਜ਼ਲਾਂ ਉਨ੍ਹਾਂ ਦੇ ਦੀਵਾਨਾਂ ਦੇ ਰੂਪ ਵਿਚ ਪੜ੍ਹੀਆਂ ਹੋਈਆਂ ਹਨ। ਦੀਵਾਨ ਵਿਚ ਕਿਸੇ ਇਕ ਗ਼ਜ਼ਲਗੋ ਦੀਆਂ ਸਾਰੀਆਂ ਗ਼ਜ਼ਲਾਂ ਅਲਫ ਤੋਂ ਯੇ ਤਕ ਸ਼ਾਮਲ ਹੁੰਦੀਆਂ ਸਨ। ਇਨ੍ਹਾਂ ਵਿਚ ਲੇਖਕ ਦੇ ਸਮੁੱਚੇ ਜੀਵਨ ਤੇ ਫਲਸਫੇ ਦੀ ਸੰਪੂਰਨ ਪੇਸ਼ਕਾਰੀ ਹੁੰਦੀ ਸੀ। ਉਸਤੋਂ ਪਿੱਛੋਂ ਕੀ ਉਰਦੂ ਤੇ ਕੀ ਉਰਦੂ ਦੀ ਨਕਲ ਮਾਰਨ ਵਾਲੇ, ਜਿੰਨ੍ਹਾਂ ਵਿਚ ਅਜ਼ੀਮ ਸ਼ਾਇਰ ਫੈਜ਼ ਅਹਿਮਦ ਫੈਜ਼ ਵੀ ਸ਼ਾਮਲ ਹੈ, ਗ਼ਜ਼ਲ ਨੂੰ ਕਵਿਤਾ, ਗੀਤ ਤੇ ਮਹਾਂ ਕਾਵਿ ਵਾਂਗ ਕਵਿਤਾ ਦਾ ਇਕ ਅੰਗ ਬਣਾ ਕੇ ਆਪਣੀਆਂ ਪੁਸਤਕਾਂ ਵਿਚ ਦਰਜ ਕਰਦੇ ਆਏ ਹਨ। ਨਿਸਚੇ ਹੀ ਇਨ੍ਹਾਂ ਵਿਚ ਲੇਖਕ ਦੇ ਸਮੁੱਚ ਦੀ ਥਾਂ ਉਸਦੀ ਸਮੇਂ ਸਮੇਂ ਦੀ ਭਾਵਨਾ ਦੇ ਦਰਸ਼ਨ ਹੁੰਦੇ ਹਨ। ਮੇਰੇ ਲਈ ਗੁਰਭਜਨ ਗਿੱਲ ਦਾ ਤੀਜਾ ਗ਼ਜ਼ਲ ਸੰਗ੍ਰਹਿ 'ਮੋਰ ਪੰਖ'(ਚੇਤਨਾ ਪ੍ਰਕਾਸ਼ਨ, ਪੰਨੇ 120, ਮੁੱਲ 140 ਰੁਪਏ) ਏਸੇ ਤਰ੍ਹਾਂ ਦੀ ਦੇਣ ਹੈ। ਉਹ ਇਸਤੋਂ ਪਹਿਲਾਂ 'ਬੋਲ ਮਿੱਟੀ ਦਿਆ ਬਾਵਿਆ' ਸਮੇਤ ਛੇ ਕਾਵਿ ਸੰਗ੍ਰਹਿ ਤੇ ਇਕ ਗੀਤ ਸੰਗ੍ਰਹਿ 'ਫੁੱਲਾਂ ਦੀ ਝਾਂਜਰ' ਹੀ ਨਹੀਂ 'ਹਰ ਧੁਖਦਾ ਪਿੰਡ ਮੇਰਾ ਹੈ' ਅਤੇ 'ਮਨ ਦੇ ਬੂਹੇ ਬਾਰੀਆਂ' ਦੋ ਗ਼ਜ਼ਲ ਸੰਗ੍ਰਹਿ ਵੀ ਦੇ ਚੁੱਕਾ ਹੈ। ਸ਼ਪਸ਼ਟ ਹੈ ਕਿ ਰੀਵੀਊ ਅਧੀਨ ਪੁਸਤਕ ਵਿਚ ਉਸਦੀਆਂ ਭਾਵਨਾਵਾਂ ਤੇ ਫਲਸਫੇ ਦਾ ਦਸਵੰਧ ਮਾਤਰ ਹੀ ਦਰਜ ਹੈ।

ਮੈਂ ਗ਼ਜ਼ਲ ਨੂੰ ਰਦੀਫ ਤੇ ਕਾਫੀਏ ਦੀ ਤਕਨੀਕੀ ਸੀਮਾ ਤੇ ਸੰਭਾਵਨਾ ਤੋਂ ਉੱਪਰ ਉੱਠ ਕੇ ਮਾਨਣ ਦਾ ਆਦੀ ਹਾਂ। ਇਹ ਜਾਣਦਿਆਂ ਵੀ ਕਿ ਚੰਗੀ ਗ਼ਜ਼ਲ ਵਿਚ ਤ੍ਰੇਲ ਧੋਤੇ ਫੁੱਲਾਂ ਵਰਗਾ ਸੱਚ ਵੀ ਹੁੰਦਾ ਹੈ ਤੇ ਕਰਕ ਕਲੇਜੇ ਮਾਹਿ ਵਰਗੀ ਧੂਹ ਵੀ। ਉਂਝ ਕਈ ਪਾਠਕ ਉਹ ਵੀ ਹੁੰਦੇ ਹਨ ਜੋ ਇਕ ਇਕ ਸ਼ਿਅਰ ਦੀਆਂ ਮਰੀਚਕੀ ਛੁਹਾਂ ਵਿਚੋਂ ਵੱਡੇ ਅਰਥ ਲੱਭ ਕੇ ਖੁਸ਼ ਹੁੰਦੇ ਹਨ।

*ਪਾਣੀ ਮੰਨ ਕੇ ਭਰਮ ਜਲੀ ਨੂੰ ਮਿਰਗ ਪਿਆਸੇ ਬਹੁਤ ਮਰੇ*
*ਲਿਸ਼ਕਣਹਾਰ ਬਰੇਤੀ ਬੀਬਾ, ਬੇੜੀਆਂ ਨਹੀਂਓਂ ਤਾਰਦੀ*

*ਮਾਰੂਥਲ ਵਿਚ ਰਾਤ ਪਈ ਜਦ, ਚਾਰ ਚੁਫੇਰੇ ਨ੍ਹੇਰਾ ਸੀ*
*ਲਿਸ਼ਕਣਹਾਰ ਬਰੇਤੀ ਉੱਤੇ ਕਿੱਦਾਂ ਕਿਸ਼ਤੀ ਤਾਰਦਾ*

ਅਸੀਂ ਇਨ੍ਹਾਂ ਮਰੀਚਕੀ ਛੁਹਾਂ ਨੂੰ ਫਲਸਫੇ ਤੋਂ ਵਾਂਝੀਆਂ ਨਹੀਂ ਕਹਿ ਸਕਦੇ। ਕਵਿਤਾ ਦੀ ਉੱਤਮਤਾਈ ਦੇ ਪਾਰਖੂ ਸਦਾ ਹੀ ਕਵਿਤਾ ਦੇ ਦਿਸਦੇ ਅਰਥਾਂ ਨਾਲੋਂ ਇਸਦੇ ਅਣਦਿਸਦੇ ਅਰਥਾਂ ਨੂੰ ਵਧੇਰੇ ਮਹੱਤਤਾ ਦਿੰਦੇ ਆਏ ਹਨ।

*ਬੜੀ ਬਲਵਾਨ ਭਾਵੇਂ ਬਾਦਸ਼ਾਹੀ ਹੈ ਹਨੇਰੇ ਦੀ*
*ਤੁਸੀਂ ਇਹ ਵੇਖ ਲੈਣਾ ਦੀਵਿਆਂ ਤੋਂ ਬਹੁਤ ਡਰਦੀ ਹੈ*

*ਮੈਂ ਦਰਿਆ ਹਾਂ ਮੇਰੀ ਮਰਜ਼ੀ ਜਿੱਧਰ ਚਾਹਾਂ ਜਾ ਸਕਦਾਂ*
*ਹੁਕਮ ਸੁਣਾਈ ਜਾਹ ਤੂੰ ਆਪਣਾ, ਸਭ ਸਰਕਾਰੀ ਨਹਿਰਾਂ ਨੂੰ*

*ਚੁੱਪ ਦੀ ਜੂਨ ਪਵੀਂ ਨਾ ਵੇਖੀਂ, ਤੁਰੀਂ ਨਿਰੰਤਰ ਸਫਰਾਂ 'ਤੇ*
*ਬਿਰਖਾਂ ਵਿਚ ਵੀ ਤੇਜ਼ ਹਵਾਵਾਂ ਅਕਸਰ ਗਾਉਂਦੀਆਂ ਰਹਿੰਦੀਆਂ ਨੇ*

ਚੰਗੀ ਕਵਿਤਾ ਚੰਗੇ ਸ਼ਬਦਾਂ ਤੇ ਚੰਗੀਆਂ ਭਾਵਨਾਵਾਂ ਦੇ ਸੁਮੇਲ ਵਿਚੋਂ ਪੈਦਾ ਹੁੰਦੀ ਹੈ ਪਰ ਇਨ੍ਹਾਂ ਦੀ ਚੋਣ ਤੇ ਤਰਤੀਬ ਤੋਂ ਅਰਥ ਪੈਦਾ ਕਰਨਾ ਏਨਾ ਸੌਖਾ ਨਹੀਂ ਹੁੰਦਾ। ਇਹਦੇ ਲਈ ਕਵੀ ਨੂੰ ਸ਼ਬਦਾਂ ਦੀ ਰੂਹ ਵਿਚ ਪ੍ਰਵੇਸ਼ ਕਰਕੇ ਇਸ ਵਿਚੋਂ ਬਾਹਰ ਨਿਕਲਣ ਦੀ ਤਰਤੀਬ ਲੱਭਣੀ ਪੈਂਦੀ ਹੈ। ਮੈਂ ਗੁਰਭਜਨ ਗਿੱਲ ਨੂੰ ਇਸ ਅਮਲ ਵਿਚ ਸਫਲ ਹੁੰਦੇ ਵੇਖਿਆ ਹੈ:

*ਜ਼ਰਦ ਵਸਾਰ ਜਿਹਾ ਰੰਗ ਤੇਰਾ, ਦੱਸਦੈ ਅੰਦਰੋਂ ਸੱਖਣੀ ਏਂ*
*ਰੂਹ ਦਾ ਭਾਰ ਕਦੇ ਵੀ ਬੀਬੀ, ਤੱਕੜੀਆਂ ਨਹੀਂ ਤੋਲ ਦੀਆਂ*
*ਤੇਜ਼ ਧੜਕਣਾਂ ਤੇਰੇ ਦਿਲ ਦੀ ਇੱਚੀ ਬਿੱਚੀ ਜਾਣਦੀਆਂ*
*ਸਮਝੀਂ ਨਾ ਅਣਜਾਣ ਇਨ੍ਹਾਂ ਨੂੰ ਜੇ ਨਹੀਂ ਮੂੰਹੋ ਬੋਲਦੀਆਂ*

ਏਥੇ ਦਿਲ ਦੀ ਇੱਚੀ ਬਿੱਚੀ ਪਛਾਨਣ ਵਾਲੀਆਂ ਧੜਕਣਾਂ 'ਤੇ ਹੱਥ ਰੱਖਣਾ ਅਤੇ ਰੂਹ ਦਾ ਭਾਰ ਤੋਲਣ ਵਾਲੀ ਤੱਕੜੀ ਲਈ ਜ਼ਰਦ ਵਸਾਰ ਜਿਹੇ ਰੰਗ ਦਾ ਬਿੰਬ ਲੱਭਣਾ ਹੀ ਉੱਤਮਤਾ ਹੈ ਜੋ ਪੜ੍ਹਨ ਵਾਲੇ ਨੂੰ ਆਪਣੇ ਨਾਲ ਲੈ ਤੁਰਦੀ ਹੈ। ਅਜਿਹੀ ਬਿੰਬਾਵਲੀ ਵਿਚ ਸੱਚ ਘੋਲਣ ਨਾਲ ਕਲਾ ਦੇ ਅਰਥ ਹੋਰ ਵੀ ਡੂੰਘੇ ਹੋ ਜਾਂਦੇ ਹਨ:

*ਬੜਾ ਹੰਕਾਰਿਆ ਕਾਮੀ, ਕਰੋਧੀ, ਨਾਗ ਲਾਲਚ ਦਾ*
*ਹਜ਼ਾਰਾਂ ਵਾਰ ਚਾਹ ਕੇ ਵੀ ਇਹ ਮੈਥੋਂ ਮਾਰ ਨਾ ਹੋਵੇ*
*ਜਿਨ੍ਹਾਂ ਹਰ ਸਾਲ ਲੀਲ੍ਹਾ ਕਰਦਿਆਂ ਉਮਰਾ ਗੁਆ ਦਿੱਤੀ*
*ਉਨ੍ਹਾਂ ਤੋਂ ਰੂਹ 'ਚ ਬੈਠਾ ਇਕ ਰਾਵਣ ਮਾਰ ਨਾ ਹੋਵੇ*

ਸ਼ਬਦਾਂ ਤੇ ਭਾਵਨਾਵਾਂ ਦੇ ਸੁਮੇਲ ਦਾ ਇਹ ਤਰੌਕਾ ਉਸਦੀਆਂ ਗ਼ਜ਼ਲਾਂ ਵਿਚ ਹੋਰ ਵੀ ਬੜੀ ਥਾਈਂ ਦਿੱਤਾ ਮਿਲਦਾ ਹੈ। ਕਿਸੇ ਇਕੱਲੀ ਗ਼ਜ਼ਲ ਵਿਚ ਇਕੱਠਿਆਂ ਵੀ:

*ਅਕਲਾਂ ਦਾ ਇਹ ਭਰਮ ਜ਼ਖੀਰਾ, ਆਪਣੇ ਪੱਲੇ ਰਹਿਣ ਦਿਓ*
*ਪਾਗ਼ਲ ਨੂੰ ਵੀ ਬੋਲਣ ਦੇਵੋ, ਜੋ ਕਹਿੰਦਾ ਏ ਕਹਿਣ ਦਿਓ*
*ਇਸ ਜੰਗਲ ਦਾ ਨ੍ਹੇਰਾ ਮੇਟਣ ਤੋਂ ਨਾ ਮੈਨੂੰ ਰੋਕੋ ਹੁਣ*
*ਬਾਂਸ ਲੁਕਾਈ ਬੈਠੇ ਅਗਨੀ, ਇਨ੍ਹਾਂ ਦੇ ਸੰਗ ਖਹਿਣ ਦਿਓ*
*ਤਲਖ ਗ਼ਮਾਂ ਦੀ ਤੇਜ਼ ਹਨੇਰੀ ਵਗਦੀ ਵਗਦੀ ਰੁਕ ਜਾਣੀ*
*ਹੰਝੂਆਂ ਦੀ ਬਰਸਾਤ ਵਗ੍ਹੀ ਹੈ, ਧੂੜਾਂ ਥੱਲੇ ਬਹਿਣ ਦਿਓ*
*ਵਸਲਾਂ ਦੀ ਪਰਿਕਰਮਾ ਕਰਦੇ ਕਿੰਨੀ ਉਮਰ ਗੁਜ਼ਾਰ ਲਈ*
*ਹਿਜਰਾਂ ਵੇਲੇ ਕੱਲਿਆਂ ਛਡੋ, ਇਹ ਤਲਖੀ ਹੁਣ ਸਹਿਣ ਦਿਓ*

ਸਾਨੂੰ ਦੱਸਿਆ ਗਿਆ ਸੀ ਕਿ ਗ਼ਜ਼ਲ ਦਾ ਅਸਲ ਅਰਥ ਪਰਦੇ ਵਿਚ ਮਹਿਬੂਬ ਨਾਲ ਗੱਲਾਂ ਕਰਨਾ ਹੁੰਦਾ ਹੈ। ਗੁਰਭਜਨ ਦੇ ਸ਼ਿਅਰਾਂ ਵਿਚ ਇਹ ਪਰਦਾ ਤਾਂ ਨਹੀਂ ਮਿਲਦਾ ਪਰ ਪ੍ਰੇਮਕਾ ਨਾਲ ਕੱਟੇ ਪਲਾਂ ਤੇ ਉਸ ਨਾਲ ਕੀਤੀਆਂ ਗੱਲਾਂ ਦਾ ਭਰਵਾਂ ਅਹਿਸਾਸ ਹੈ। ਅਜਿਹਾ ਅਨੁਭਵ ਜਿਹੜਾ ਪ੍ਰੇਮੀ ਦੀ ਰੂਹ ਨੂੰ ਅਮੀਰੀ ਤੇ ਸ਼ਕਤੀ ਬਖਸ਼ਦਾ ਹੈ:

*ਯਾਦ ਤੇਰੀ ਦੀ ਮੱਥੇ ਗਿੱਲੀ ਪੱਟੀ ਕਰਕੇ*
*ਤਪਦੇ ਜਜ਼ਬੇ ਕਰ ਮੈਂ ਠੰਡੇ ਠਾਰ ਲਏ ਨੇ*

*ਚਾਨਣ ਦੀ ਤਸਵੀਰ ਬਣੀ ਤੂੰ, ਨ੍ਹੇਰੇ ਵਿਚ ਲਕੀਰ ਬਣੀ ਤੂੰ*
*ਜੇ ਤੂੰ ਮੇਰੇ ਨਾਲ ਨਾ ਹੁੰਦੀ, ਮੈਂ ਤਾਂ ਕੱਲਿਆਂ ਡਰ ਜਾਣਾ ਸੀ*

*ਗੱਲਾਂ ਕਰਦੇ, ਤੁਰਦੇ, ਚੰਨ 'ਤੇ ਪਹੁੰਚ ਗਏ ਸਾਂ*
*ਕੱਲਿਆਂ ਮੁੜਦੇ ਮੇਰੀ ਹਿੰਮਤ ਹਾਰ ਗਈ ਹੈ*

*ਏਥੋਂ ਤਕ ਤੇ ਆਇਆ, ਭਾਵੇਂ ਪਰਤ ਗਿਆ ਏ*
*ਕਿੱਦਾਂ ਕਹੀਏ, ਉਹ ਜੀ ਸਾਡਾ ਯਾਰ ਨਹੀਂ ਹੁਣ*

ਗੁਰਭਜਨ ਗਿੱਲ ਦੇ ਬਹੁਤ ਸਾਰੇ ਸ਼ਿਅਰਾਂ ਵਿਚ ਉਸਦੇ ਅੰਤਰੀਵ ਮਨ ਵਿਚ ਬੈਠਾ



ਫਲਸਫਾ ਵੀ ਸਾਹ ਲੈਂਦਾ ਹੈ ਜਿਸ ਨਾਲ ਇਨ੍ਹਾਂ ਦਾ ਮਹੱਤਵ ਹੋਰ ਵੀ ਵਧ ਜਾਂਦਾ ਹੈ:

*ਤੀਰ ਅਤੇ ਤਲਵਾਰ ਜਿਸਮ ਨੂੰ ਕੁੱਝ ਨਹੀਂ ਕਹਿੰਦੇ*
*ਆਪਣੀ ਨਜ਼ਰੋਂ ਗਿਰ ਕੇ ਬੰਦਾ ਮਰ ਜਾਂਦਾ ਹੈ*

*ਬਿਰਖਾਂ ਕੋਲ਼ ਖਲੋ ਕੇ ਗੱਲਾਂ ਕਰਿਆ ਕਰ ਤੂੰ ਸ਼ਾਮ ਢਲੇ*
*ਕੱਲ ਮੁਕੱਲੇ ਚੁੱਪ ਚੁਪੀਤੇ, ਕਿਵੇਂ ਖਲੋਤੇ ਸਾਰੇ ਵੇਖ*

*ਜਿਹੜੇ ਮੱਥੇ ਦੀਵਾ ਬਲ਼ਦਾ ਉਸਦਾ ਹੁਣ ਨਾ ਫਿਕਰ ਕਰੋ*
*ਪੈਰ ਪਛਾਨਣਗੇ ਹੁਣ ਆਪੇ ਮੰਜ਼ਿਲ ਵੱਲ ਨੂੰ ਜਾਂਦਾ ਰਾਹ*

*ਦਿਨ ਵੇਲੇ ਅੱਗ ਵਾਂਗਰ ਤਪਦੀ, ਠਰ ਜਾਂਦੀ ਹੈ ਰਾਤਾਂ ਨੂੰ*
*ਆਪਣੀ ਜ਼ਾਤ ਵਿਖਾਲਣ ਖਾਤਰ ਮਿੱਟੀ ਕੀਹ ਕੀਹ ਕਰਦੀ ਹੈ*

ਮੈਂ ਗ਼ਜ਼ਲ ਦੇ ਤਕਨੀਕੀ ਗੁਣਾਂ ਤੋਂ ਬਹੁਤਾ ਜਾਣੂ ਨਹੀਂ ਪਰ ਮੈਂ ਏਨਾ ਜਾਣਦਾ ਹਾਂ ਕਿ ਛੋਟੀ ਬਹਿਰ ਵਿਚ ਗ਼ਜ਼ਲ ਲਿਖਣ ਲਈ ਕਮਾਲ ਦੀ ਕਲਾ ਚਾਹੀਦੀ ਹੁੰਦੀ ਹੈ। ਗੁਰਭਜਨ ਦੀ ਇਸ ਕਲਾ ਦਾ ਨਮੂਨਾ ਵੀ ਦੇਖੋ

*ਉਹ ਨਹੀਂ ਨੇੜੇ ਜੇ ਮੇਰੇ ਦੂਰ ਵੀ ਨਾ*
*ਜੇ ਨਹੀਂ ਲਿਸ਼ਕੰਦੜੀ, ਬੇਨੂਰ ਵੀ ਨਾ*

*ਜੇ ਨਹੀਂ ਮੰਜ਼ਿਲ ਮਿਲੀ ਤਾਂ ਸੋਚ ਖੁਦ ਤੂੰ*
*ਥੱਕ ਕੇ ਹੋਇਆਂ ਕਦੇ ਤੂੰ ਚੂਰ ਵੀ ਨਾ*

*ਸਫਰ ਨੂੰ ਪੈਰੀਂ ਸਜਾ ਲੈ ਸਿਖਰ ਖਾਤਰ*
*ਰਾਹ 'ਚ ਬਹਿ ਕੇ ਇਸ ਤਰ੍ਹਾਂ ਤੂੰ ਝੂਰ ਵੀ ਨਾ*

*ਕਿਸ਼ਤੀਆਂ ਵਾਲੇ ਘਰਾਂ ਨੂੰ ਪਰਤ ਗਏ ਨੇ*
*ਪਾਰ ਲੰਘਣ ਵਾਲਾ ਆਇਆ ਪੂਰ ਵੀ ਨਾ*

*ਅੱਗ ਜਿਸ ਲਾਈ ਸੀ ਏਥੋਂ ਤੁਰ ਗਿਆ ਉਹ*
*ਬੇਵਜ੍ਹਾ ਵਗਦੀ ਹਵਾ ਤੂੰ ਘੂਰ ਵੀ ਨਾ*

ਏਨੀ ਛੋਟੀ ਬਹਿਰ ਤੇ ਏਸ ਤਰ੍ਹਾਂ ਦੇ ਵਜ਼ਨ ਵਾਲੀ ਗ਼ਜ਼ਲ ਵਿਚ ਅਰਥ ਭਰਨਾ ਸੌਖਾ ਨਹੀਂ ਹੋਇਆ ਕਰਦਾ। ਪਰ ਗੁਰਭਜਨ ਗਿੱਲ ਨੇ ਇਹ ਵੀ ਕੀਤਾ ਹੈ।

'ਮੋਰ ਪੰਖ' ਵਿਚ ਹੋਰ ਵੀ ਬੜਾ ਕੁਝ ਹੈ। ਅੱਧੀ ਦਰਜਨ ਤੋਂ ਵੱਧ ਗ਼ਜ਼ਲਾਂ ਮਿੱਤਰਾਂ ਨੂੰ ਸਮਰਪਤ ਹਨ। ਇਕ ਵੱਡੀ ਗ਼ਜ਼ਲ ਪਿੰਡ ਅਤੇ ਪੇਂਡੂ ਸਭਿਆਚਾਰ ਬਾਰੇ ਹੈ। ਇਕ ਗ਼ਜ਼ਲ ਸਵਾਤ ਵਾਦੀ ਦੀ ਉਸ ਗਾਇਕਾ ਦੇ ਨਾਂ ਵੀ ਹੈ ਜਿਸਨੂੰ ਤਾਲਿਬਾਨ ਨੇ ਕੇਵਲ ਏਸ ਲਈ ਕਤਲ ਕਰ ਦਿੱਤਾ ਸੀ ਕਿ ਉਹ ਗਾਉਂਦੀ ਸੀ:

*ਤਿਤਲੀਆਂ ਨੂੰ ਖੰਭ ਫੜਕਣ ਦੀ ਮਨਾਹੀ ਕਰ ਦਿਓ*
*ਇਹ ਭਲਾ ਕਿਹੜੀ ਸ਼ਰੀਅਤ, ਇਹ ਭਲਾ ਕਿਹੜਾ ਵਿਧਾਨ*

*ਕਿਰੜਿਆਂ ਮਦਰੱਸਿਆਂ ਤੋਂ ਨਾਗ ਪੜ੍ਹ ਕੇ ਆਏ ਨੇ*
*ਡੰਗਦੇ ਧੀਆਂ ਤੇ ਭੈਣਾਂ, ਇਹ ਅਨੋਖੇ ਤਾਲਿਬਾਨ*

ਗੁਰਭਜਨ ਗਿੱਲ ਦੇ ਇਸ ਗ਼ਜ਼ਲ ਸੰਗ੍ਰਹਿ ਵਿਚ ਵਿਸ਼ਿਆਂ ਦੀ ਵੰਨ ਸੁਵੰਨਤਾ ਤੋਂ ਬਿਨਾਂ ਰੁੱਖਾਂ, ਟਹਿਣੀਆਂ, ਨਦੀਆਂ, ਸਾਗਰਾਂ ਤੇ ਕੁਦਰਤ ਦੀ ਬਨਸਪਤ ਦੇ ਸੱਜਰੇ ਨਰੋਏ ਬਿੰਬ ਤੇ ਉਪਮਾਵਾਂ

ਮੌਜੂਦ ਹਨ। ਅਸੀਂ ਵੇਖ ਚੁੱਕੇ ਹਾਂ ਕਿ ਉਸਨੇ ਅਪਣੀ ਗ਼ਜ਼ਲ ਵਿਚ ਤਾਲਿਬਾਨ ਨੂੰ ਡਾਂਟਣ ਵਰਗੇ ਉਹ ਵਿਸ਼ੇ ਵੀ ਛੁਹੇ ਹਨ ਜਿਹੜੇ ਗ਼ਜ਼ਲ ਦੀ ਵਿਧਾ ਤੋਂ ਬਾਹਰ ਰੱਖੇ ਜਾ ਸਕਦੇ ਹਨ। ਗੁਰਭਜਨ ਦੇ ਆਪਣੇ ਹੀ ਕਾਵਿ ਸੰਗ੍ਰਹਿ 'ਬੋਲ ਮਿੱਟੀ ਦਿਆ ਬਾਵਿਆ' ਦੀ ਵਿਧਾ ਵਿਚ। ਫੇਰ ਵੀ 'ਮੋਰ ਪੰਖ' ਵਿਚਲੀਆਂ ਗ਼ਜ਼ਲਾਂ ਦੇ ਅਧਿਐਨ ਪਿੱਛੋਂ ਮੇਰੀ ਉਮਰ ਦੇ ਲੋਕਾਂ ਨੂੰ ਇਹ ਝੋਰਾ ਨਹੀਂ ਰਹਿਣਾ ਚਾਹੀਦਾ ਕਿ ਅਸੀਂ ਉਰਦੂ ਜ਼ੁਬਾਨ ਤੇ ਇਸਦੀ ਗ਼ਜ਼ਲ ਨੂੰ ਜਲਾਵਤਨ ਕਰਕੇ ਬਿਲਕੁਲ ਹੀ ਵਾਂਝੇ ਹੋ ਗਏ ਹਾਂ। ਜੇ ਦੇਸ਼-ਵੰਡ ਤੋਂ ਪਹਿਲਾਂ ਪੰਜਾਬ ਨੇ ਉਰਦੂ ਜ਼ੁਬਾਨ ਨੂੰ ਵਧੀਆ ਗ਼ਜ਼ਲਗੋ ਵੀ ਦਿੱਤੇ ਅਤੇ ਚੋਟੀ ਦੇ ਗ਼ਜ਼ਲ ਸ਼ੱਨਾਸ ਵੀ ਤਾਂ ਸਾਡੇ ਨਵੇਂ ਸ਼ਾਇਰਾਂ ਨੇ ਵੀ ਟੁੱਟੀਆਂ ਤੰਦਾਂ ਨੂੰ ਜੋੜਨ ਵਿਚ ਕੋਈ ਕਸਰ ਨਹੀਂ ਛੱਡੀ।

ਮੈਂ 'ਮੋਰ ਪੰਖ' ਨੂੰ ਗੁਰਭਜਨ ਗਿੱਲ ਦੀ ਕਾਵਿ ਕਲਾ ਦਾ ਦਸਵੰਧ ਕਿਹਾ ਹੈ। ਪਾਠਕ ਆਪ ਹੀ ਦੇਖ ਸਕਦੇ ਹਨ ਕਿ ਜੇ ਇਹ ਇਕ ਕਵੀ ਦੀ ਕਲਾਕਾਰੀ ਦਾ ਦਸਵੰਧ ਹੈ ਤਾਂ ਇਸ ਵਿਚ ਉਨ੍ਹਾਂ ਕਵੀਆਂ ਦੀਆਂ ਰਚਨਾਵਾਂ ਜੋੜੀਆਂ, ਜਿਨ੍ਹਾਂ ਨੇ ਪੰਜਾਬੀ ਗ਼ਜ਼ਲ ਦੇ ਖੇਤਰ ਵਿਚ ਵੱਡਾ ਨਾਮਣਾ ਖੱਟਿਆ ਹੈ, ਕਿਹੋ ਜਿਹਾ ਤੇ ਕਿੰਨਾ ਵੱਡਾ ਬਿੰਬ ਉਭਰਦਾ ਹੈ। ਮੈਨੂੰ ਵੀ ਜਾਪਦਾ ਹੈ ਕਿ ਮੈਂ ਖ਼ੁਦ 'ਮੋਰ ਪੰਖ' ਨੂੰ ਜੀ ਆਇਆ ਕਹਿਣ ਵਿਚ ਦੇਰੀ ਕਰ ਦਿੱਤੀ ਹੈ।

**-ਗੁਲਜ਼ਾਰ ਸਿੰਘ ਸੰਧੂ**

## ਉਲਟੇ ਰੁਖ਼ ਪਰਵਾਜ਼ (ਦਰਸ਼ਨ ਖਟਕੜ)

ਸੱਤਰਵਿਆਂ ਵਿਚ ਉੱਠੀ ਨਕਸਲੀ ਲਹਿਰ ਵੇਲੇ ਸਾਹਿਤ ਅਤੇ ਸਿਆਸਤ ਦੇ ਪਿੜ ਵਿਚ ਬਰਾਬਰ ਦੀ ਪੈਂਠ ਬਣਾਉਣ ਵਾਲੇ ਦਰਸ਼ਨ ਖਟਕੜ ਦੀ ਦੂਜੀ ਕਾਵਿ ਕਿਤਾਬ 'ਉਲਟੇ ਰੁਖ਼ ਪਰਵਾਜ਼' (ਚੇਤਨਾ ਪ੍ਰਕਾਸ਼ਨ, ਲੁਧਿਆਣਾ, ਸਫ਼ੇ 152, ਮੁੱਲ 150 ਰੁਪਏ) ਤਕਰੀਬਨ ਚਾਰ ਦਹਾਕਿਆਂ ਦੇ ਵਕਫ਼ੇ ਪਿੱਛੋਂ ਪ੍ਰਕਾਸ਼ਤ ਹੋਈ ਹੈ। ਉਸ ਦੀ ਪਹਿਲੀ ਕਿਤਾਬ 'ਸੰਗੀ-ਸਾਥੀ' 1973 ਵਿਚ ਛਪੀ ਸੀ ਅਤੇ ਇਸ ਦਾ ਦੂਜਾ ਸੰਸਕਰਨ ਵੀ ਨਾਲ ਹੀ 1975 ਵਿਚ ਛਪ ਗਿਆ ਸੀ। 'ਸੰਗੀ-ਸਾਥੀ' ਅਤੇ 'ਉਲਟੇ ਰੁਖ਼ ਪਰਵਾਜ਼' ਦੇ ਵਿਚਕਾਰ ਵਾਲੇ ਲੰਮੇ ਸਮੇਂ ਦੌਰਾਨ ਪਤਾ ਨਹੀਂ ਸਾਹਿਤ ਅਤੇ ਸਿਆਸਤ ਦੇ ਖੇਤਰਾਂ ਵਿਚ ਕਿੰਨਾ ਪਾਣੀ ਪੁਲਾਂ ਹੇਠੋਂ ਲੰਘ ਚੁੱਕਾ ਹੈ। ਜੇ ਪੰਜਾਬ ਦੀ ਹੀ ਗੱਲ ਕਰੀਏ ਤਾਂ ਦਹਾਕਾ-ਡੇਢ ਦਹਾਕਾ ਦਹਿਸ਼ਤਪਸੰਦੀ ਨੇ ਸਾਹ ਸੂਤੀ ਰੱਖਿਆ। ਫਿਰ ਰਹਿੰਦੀ ਕਸਰ ਨੱਬੇਵਿਆਂ ਵਿਚ ਆਰਥਿਕ ਸੁਧਾਰਾਂ ਦੇ ਨਾਂ ਉੱਤੇ ਸ਼ੁਰੂ ਹੋਈਆਂ ਨੀਤੀਆਂ ਨੇ ਕੱਢ ਦਿੱਤੀ। ਜ਼ਾਹਰ ਹੈ ਕਿ ਇਨ੍ਹਾਂ ਵਰ੍ਹਿਆਂ ਦੌਰਾਨ ਸਾਹਿਤ ਅਤੇ ਸਿਆਸਤ, ਦੋਹਾਂ ਖੇਤਰਾਂ ਵਿਚ ਵੀ ਚੋਖੀਆਂ ਤਬਦੀਲੀਆਂ ਆ ਗਈਆਂ ਹਨ, ਪਰ ਇੰਨੇ ਲੰਮੇ ਵਕਫ਼ੇ ਦੌਰਾਨ ਦਰਸ਼ਨ ਦਾ ਸਿਦਕ ਅਤੇ ਸਿਰੜ ਜਿਉਂ ਦਾ ਤਿਉਂ ਹੈ ਬਲਕਿ ਇਸ ਨੂੰ ਅਗਾਂਹ ਜਰਬ ਹੀ ਆਈ ਹੈ। ਅਜਿਹੀ ਜਰਬ ਜਿਹੜੀ ਉਸ ਦੇ ਸ਼ਬਦਾਂ ਅਤੇ ਸਿਆਸਤ ਦੇ ਸਾਰਥਿਕ ਹੋਣ ਦੀ ਭਰਪੂਰ ਗਵਾਹੀ ਦੇ ਰਹੀ ਹੈ। ਦੋਹਾਂ ਕਿਤਾਬਾਂ ਦੇ ਨਾਂ ਹੀ ਦੱਸਦੇ ਹਨ ਕਿ ਦਰਸ਼ਨ ਕਿਸ ਧਾਰਾ ਦਾ ਸ਼ਾਇਰ ਹੈ ਅਤੇ ਉਸ ਦੀ ਸ਼ਾਇਰੀ ਦੇ ਸਰੋਕਾਰ ਕੀ ਹਨ। ਦਰਅਸਲ, ਉਸ ਦੀ ਸ਼ਾਇਰੀ ਅਤੇ ਸਿਆਸਤ ਵਿਚਕਾਰ ਮੋਹ-ਤੇਹ ਸੰਘਰਸ਼ ਦੇ ਰੂਪ ਵਿਚ ਬਹੁਤ ਡੂੰਘਾ ਰਚਿਆ ਹੋਇਆ ਹੈ। ਇਹ ਕਵਿਤਾ ਸਿਆਸੀ ਸੰਘਰਸ਼ ਨੂੰ ਵੇਗ ਦੇਣ ਅਤੇ ਵਿਕਸਤ ਕਰਨ ਦਾ ਕਣ ਰੱਖਦੀ ਹੈ। ਉਸ ਦਾ ਸ਼ਿਅਰ *'ਲੋਕੀਂ ਉਡਦੇ ਰਹਿਣ ਹਵਾ ਦੇ ਰੁਖ਼, ਸਾਡੀ ਉਲਟੇ ਰੁਖ਼ ਪਰਵਾਜ਼ ਹੈ/ਜੇ ਡਿੱਗੇ ਤਾਂ ਪੱਥਰ ਮੀਲ ਦੇ, ਜੇ ਬਚੇ ਤਾਂ ਵੱਲ ਅੰਬਰ ਗਏ'* ਉਸ ਦੀ ਸ਼ਾਇਰੀ ਅਤੇ ਸਿਆਸਤ ਦਾ ਸੂਤਰ ਹੈ। ਇਹ ਸ਼ਿਅਰ ਉਸ ਸਵਾਲ ਦਾ ਵੀ ਜਵਾਬ ਜਾਪਦਾ ਹੈ ਜਿਸ ਤਹਿਤ 'ਨਕਸਲੀ ਯਥਾਰਥ' ਨੂੰ ਬੀਤੇ ਦੀ ਬਾਤ ਕਹਿ ਕੇ ਰੱਦ ਕਰਨ ਦਾ ਯਤਨ ਕੀਤਾ ਜਾਂਦਾ ਹੈ। ਇਸ ਪ੍ਰਸੰਗ ਵਿਚ ਉਸ ਦਾ ਇਕ ਹੋਰ ਸ਼ਿਅਰ ਹੈ: *ਤੇਰਾ ਫ਼ਤਵਾ ਕਿ ਉਹ ਵਕਤਾ ਸਿਰਫ਼ ਹੈ ਚੰਦ ਲੁਮਿਆਂ ਦਾ/ਯੁੱਗਾਂ ਦੀ ਛਿੜ ਕਥਾ ਜਾਵੇ ਜਿਹਦੇ ਇਕ ਇਕ ਕਥਨ ਕਰਕੇ।* ਉਸ ਦਾ ਆਖਣਾ ਹੈ ਕਿ 'ਨਕਸਲੀ ਯਥਾਰਥ' ਵਿਚੋਂ ਸਿਰਫ਼ ਤੇ ਸਿਰਫ਼ 'ਜਮਾਤੀ ਸਫ਼ਾਏ' ਵਾਲੀ ਧਾਰਨਾ



ਰੱਦ ਹੋਈ ਹੈ; ਬਾਕੀ ਦਾ ਸਾਰਾ ਯਥਾਰਥ ਲੋਕਾਂ ਦੇ ਸਰੋਕਾਰਾਂ ਨਾਲ ਡੂੰਘਾ ਜੁੜਿਆ ਹੋਇਆ ਹੈ। ਨਕਸਲੀ ਸਿਆਸਤ ਨੇ ਉਸ ਵੇਲੇ ਜੋ ਸਵਾਲ ਖੜ੍ਹੇ ਕੀਤੇ ਸਨ, ਉਹ ਅੱਜ ਪਹਿਲਾਂ ਨਾਲੋਂ ਵੀ ਭਿਅੰਕਰ ਰੂਪ ਵਿਚ ਸਭ ਦੇ ਸਾਹਮਣੇ ਖੜ੍ਹੇ ਹਨ। 'ਬੀਤੇ ਦੀ ਬਾਤ' ਦੇ ਸਵਾਲ ਲਈ ਉਸ ਦਾ ਮੋੜਵਾਂ ਉੱਤਰ ਹੈ: *ਤੂੰ ਹੁੱਬਦੀ ਰਹੀ ਏਂ ਦੌਲਤ, ਮਸੀਹੇ ਨੂੰ ਦਫ਼ਨ ਕਰਕੇ/ਉਹ ਮੁੜ ਸੁਰਜੀਤ ਹੋ ਜਾਂਦੈ, ਤਿਰੇ ਬੰਦੇ ਕਫ਼ਨ ਕਰਕੇ।*

'ਸੰਗੀ-ਸਾਥੀ' ਦੇ ਪ੍ਰਕਾਸ਼ਨ ਵੇਲੇ ਸ਼ਾਇਰੀ ਅਤੇ ਸਿਆਸਤ ਦਾ ਮੁੱਖ ਏਜੰਡਾ ਇਨਕਲਾਬ ਸੀ ਜੋ ਉਦੋਂ ਉਸ ਅਤੇ ਉਸ ਦੇ ਸਾਥੀਆਂ ਨੂੰ ਬੂਹੇ ਉੱਤੇ ਢੁੱਕਿਆ ਹੋਇਆ ਲੱਗ ਰਿਹਾ ਸੀ। 'ਸੰਗੀ-ਸਾਥੀ' ਇਸ ਇਨਕਲਾਬ ਵਿਚ ਪਾਈ ਆਹੂਤੀ ਸੀ। ਇਸੇ ਲਈ ਇਸ ਕਿਤਾਬ ਦੀਆਂ ਕਵਿਤਾਵਾਂ ਦਾ ਰੰਗ ਸਿੱਧਾ ਵੈਰੀ ਦੀਆਂ ਅੱਖਾਂ ਵਿਚ ਦੇਖਣ ਵਰਗਾ ਹੈ। ਇਸ ਕਵਿਤਾ ਵਿਚ ਦਰਸ਼ਨ 'ਲੋਕਤਾ ਦੇ ਵੈਰੀਆਂ ਦਾ ਅੰਦਰੂਨੀ ਚਿੱਤਰ' ਮਿਥ ਕੇ ਪੇਸ਼ ਕਰਦਾ ਹੈ ਤਾਂ ਕਿ 'ਤੀਜੀ ਅੱਖ ਦੀ ਲੋਅ ਭਟਕਣ ਤੋਂ ਬਚੀ ਰਹੇ।' ਇਸ ਵਿਚ ਸੱਚ ਤੋਂ ਸੰਕੋਚ ਦਾ ਮਤਲਬ ਹੀ ਕੋਈ ਨਹੀਂ; ਮੌਤ ਦਾ ਭੈਅ ਜੁ ਖ਼ਤਮ ਹੋ ਚੁੱਕਾ ਹੈ; ਕੋਈ ਡਰ, ਕੋਈ ਲਾਲਚ ਰਾਹ ਵਿਚ ਟਿਕਣ ਦੀ ਹੈਸੀਅਤ ਨਹੀਂ ਰੱਖਦਾ। ਇਹ ਕਵਿਤਾ ਇਕ ਸ਼ਾਇਰ ਵਜੋਂ ਬੰਦੇ ਅਤੇ ਬੰਦੇ ਦੀ ਜ਼ਿੰਦਗੀ ਨੂੰ ਸਮਝਣ, ਇਸ ਨੂੰ ਸਹੀ ਪ੍ਰਸੰਗਾਂ ਵਿਚ ਚਿਤਰਨ, ਪੇਸ਼ ਕਰਨ ਅਤੇ ਇਨ੍ਹਾਂ ਪ੍ਰਸੰਗਾਂ ਵਿਚ ਹੀ ਆਪਣਾ ਫ਼ਰਜ਼ ਨਿਭਾਉਣ ਦਾ ਤਹੱਈਆ ਸੀ। ਇਸ ਦਾ ਇਕ ਰੰਗ ਦੇਖੋ:

*ਅਸਾਂ ਨੇ ਸਿਰ ਨਿਵਾ ਕੇ*
*ਗੰਦਗੀ ਵਿਚ ਰੀਂਗਦੀ ਜ਼ਿੰਦਗੀ ਨਹੀਂ ਮੰਗਣੀ*
*ਸਿਰ ਉਠਾ ਕੇ ਬਿਜਲੀਆਂ ਨੂੰ ਅੱਖ ਮਾਰਾਂਗੇ*
*ਸੁਕਰੀਆ ਹਾਲਾਤ ਦਾ ਮੈਂ ਭੁਰਨ ਤੋਂ ਪਹਿਲਾਂ*
*ਤੇ ਸੁੰਗੜ ਜਾਣ ਤੋਂ ਪਹਿਲਾਂ ਚੌਕ ਵਿਚ ਆ ਗਿਆ ਹਾਂ*

ਉਦੋਂ ਦਾ ਚੌਕ ਵਿਚ ਆਇਆ ਦਰਸ਼ਨ ਖਟਕੜ ਅਜੇ ਵੀ ਚੌਕ ਵਿਚ ਖੜ੍ਹਾ ਜੂਝ ਰਿਹਾ ਹੈ। ਇਸ ਦਾ ਸਬੂਤ 'ਉਲਟੇ ਰੁਖ਼ ਪਰਵਾਜ਼' ਤਾਂ ਹੈ ਹੀ, ਚਾਰ ਦਹਾਕਿਆਂ ਦੀ ਸਿਆਸੀ ਸਰਗਰਮੀ ਵੀ ਹੈ। ਉਹ ਆਪਣੇ ਉਨ੍ਹਾਂ ਸਾਥੀਆਂ ਵਿਚੋਂ ਪ੍ਰਮੁੱਖ ਹੈ ਜਿਹੜੇ ਅਜੇ ਤਕ ਮੈਦਾਨ ਵਿਚ ਹਨ। ਕਿਸੇ ਵੀ ਤਰ੍ਹਾਂ ਦਾ ਦਮਨ ਤੇ ਤਸ਼ੱਦਦ, ਲੋਭ ਤੇ ਲਾਲਚ, ਧੱਕਾ ਤੇ ਧੋਖਾ ਉਸ ਦੇ ਸਿਦਕ ਨੂੰ ਡੁਲਾ ਨਹੀਂ ਸਕਿਆ। ਇਸ ਸਿਦਕ ਅਤੇ ਸਿਰੜ ਦਾ ਆਧਾਰ ਉਸ ਦੀ ਕਵਿਤਾ ਵਿਚ ਥਾਂ-ਪੁਰ-ਥਾਂ ਝਲਕਾਰੇ ਮਾਰਦਾ ਹੈ:

*ਸਿਰਲੱਥਾਂ ਦੀ ਬਸਤੀ ਦੇ ਵਿਚ, ਹਰ ਹੀਲੇ ਹੀ ਜਾ ਆਈ*
*ਜਨਮਾਂ ਤੀਕਰ ਵਸ ਜਾਣੇ ਲਈ, ਆਪਣਾ ਨਾਮ ਲਿਖਾ ਆਈ*
*ਦਰਵਾਜ਼ੇ 'ਤੇ ਜਦ ਵੀ ਕੋਈ, ਪੁੱਛ-ਗਿੱਛ ਹੋਈ ਝਿਜਕੀ ਨਾ*
*ਆਪਣਾ ਸੀਸ ਤਲੀ 'ਤੇ ਧਰ ਕੇ, ਆਪਣੀ ਸਨਦ ਦਿਖਾ ਆਈ*

ਦਰਸ਼ਨ ਖਟਕੜ ਦੀ ਕਵਿਤਾ ਅਸਲ ਵਿਚ ਮਨੁੱਖ ਦੀ ਹੋਂਦ, ਔਖੇ ਹਾਲਾਤ ਵਿਚ ਵੀ ਕਾਇਮ ਰਹਿਣ ਅਤੇ ਸਥਾਪਤੀ ਦੇ ਖ਼ਿਲਾਫ਼ ਸੰਘਰਸ਼ ਦਾ ਬਿਰਤਾਂਤ ਹੈ। ਇਸ ਬਿਰਤਾਂਤ ਦਾ ਐਲਾਨਨਾਮਾ 'ਉਲਟੇ ਰੁਖ਼ ਪਰਵਾਜ਼' ਦੀ ਪਹਿਲੀ ਹੀ ਕਵਿਤਾ 'ਘੋਸ਼ਣਾ ਪ੍ਰਤੀ-ਘੋਸ਼ਣਾ' ਵਿਚ ਵਿਸਥਾਰ ਰੂਪ ਵਿਚ ਪੇਸ਼ ਹੋਇਆ ਹੈ। ਇਸ ਵਿਚ ਪਹਿਲਾਂ ਦਰਪੇਸ਼ ਦੁਸ਼ਵਾਰੀਆਂ ਅਤੇ ਸਥਾਪਤੀ ਦੇ ਮਾਇਆ ਜਾਲ ਦਾ ਜ਼ਿਕਰ ਹੈ। ਫਿਰ ਇਸ ਦੇ ਖ਼ਿਲਾਫ਼ ਸੰਘਰਸ਼ ਦਾ ਐਲਾਨਨਾਮਾ ਹੈ। ਇਸ ਵਿਚ ਉਸ ਬਾਜ਼ਾਰ ਦਾ ਲੇਖਾ-ਜੋਖਾ ਹੈ ਜਿਹੜਾ ਹੁਣ ਚੱਪੇ-ਚੱਪੇ 'ਤੇ ਫ਼ਨ ਖਿਲਾਰੀ ਬੈਠਾ ਹੈ। ਸ਼ਾਇਰ ਇਸ ਬਾਜ਼ਾਰ ਨੂੰ ਬਦਕਾਰ ਦੇ ਰੂਪ ਵਿਚ ਚਿਤਵਦਾ ਅਤੇ ਪੇਸ਼ ਕਰਦਾ ਹੈ। ਇਸ ਦੇ ਗਲੋਬਲੀ ਅਤੇ ਬਾਹੂਬਲੀ ਖਾਸੇ ਦੀ ਨਿਸ਼ਾਨਦੇਹੀ ਕਰਦਾ ਹੈ। ਅਗਾਂਹ ਇਸ ਦੀਆਂ ਲੜੀਆਂ ਨੱਬੇਵਿਆਂ ਵਿਚ ਢਹਿ-ਢੇਰੀ ਹੋਏ ਸੋਵੀਅਤ ਨਿਜ਼ਾਮ ਨਾਲ ਜੁੜਦੀਆਂ ਹਨ। ਉਸ ਦਾ ਸਪਸ਼ਟ ਐਲਾਨ ਹੈ:

*ਇਤਿਹਾਸ ਦਾ ਅੰਤ ਨਹੀਂ ਹੋਇਆ*

*ਨਾ ਮਾਰਕਸ ਹੀ ਉਦੋਂ ਮਰਿਆ, ਨਾ ਲੈਨਿਨ ਹੀ ਕਿਤੇ ਮੋਇਆ*
*ਮਾਸਕੋ, ਬੁਖਾਰੈਸਟ, ਪਰਾਗ, ਤਿਰਾਨਾ ਦੇ ਚੌਕਾਂ ਵਿਚ*
*ਖਰੁਸ਼ਚੋਵਾਂ ਦਾ ਤਰਬੂਜ਼ ਜਿਡਾ ਸਿਰ ਹੀ*
*ਖੱਖੜੀਆਂ ਹੋਇਆ*

ਇਹ ਸ਼ਾਇਦ ਪਹਿਲੀ ਵਾਰ ਹੈ ਕਿ ਗਲੋਬਲੀ ਸਿਆਸਤ, ਸਾਹਿਤ ਅਤੇ ਸਭਿਆਚਾਰ ਨਾਲ ਸੰਵਾਦ ਰਚਾਉਂਦੀਆਂ ਕਵਿਤਾਵਾਂ ਇੰਨੀ ਵੱਡੀ ਗਿਣਤੀ ਵਿਚ ਕਿਸੇ ਇਕ ਕਿਤਾਬ ਵਿਚ ਸ਼ਾਮਲ ਕੀਤੀਆਂ ਗਈਆਂ ਹਨ। ਇਸ ਤੋਂ ਵੀ ਵੱਡੀ ਗੱਲ ਇਹ ਕਿ ਦਰਸ਼ਨ ਇਸ ਹਾਲਾਤ ਨੂੰ ਜਿਸ ਪ੍ਰਸੰਗ ਵਿਚ ਪੇਸ਼ ਕਰਦਾ ਹੈ, ਉਹ ਵਧੇਰੇ ਮਹੱਤਵਪੂਰਨ ਹੈ। ਉਹ ਜਦੋਂ ਗਲੋਬੀਕਰਨ ਦੀ ਨ੍ਹੇਰੀ ਬਾਰੇ ਇਹ ਆਖਦਾ ਹੈ ਕਿ ਇਹ ਕੋਈ ਨਵੀਂ ਗੱਲ ਨਹੀਂ ਤਾਂ ਸਦੀਆਂ ਦੇ ਸ਼ੋਸ਼ਣ ਦੀਆਂ ਲਾਸਾਂ ਚੇਤਿਆਂ ਵਿਚ ਉਭਰਨ ਲਗਦੀਆਂ ਹਨ। ਇਸ ਦੇ ਨਾਲ ਹੀ ਉਹ ਪਛਤਾਵਾ ਵੀ ਜ਼ਿਹਨ ਵਿਚ ਖੌਰੂ ਪਾਉਣ ਲੱਗ ਪੈਂਦਾ ਹੈ ਜਿਸ ਦਾ ਜ਼ਿਕਰ ਸ਼ਾਇਰ ਨੇ ਆਪਣੀ ਕਵਿਤਾ 'ਜੇ ਛਾਉਣੀਆਂ ਬਣਾ ਲੈਂਦੇ' ਵਿਚ ਬਹੁਤ ਤਿੱਖੇ ਰੂਪ ਵਿਚ ਕੀਤਾ ਹੈ। ਇਸ ਵਿਚ ਸ਼ਾਇਰ ਦੀ ਸਿਆਸੀ ਸਮਝ, ਸੰਘਰਸ਼ ਅਤੇ ਪਹੁੰਚ ਦੇ ਝਲਕਾਰੇ ਵੀ ਮਿਲਦੇ ਹਨ। ਨਕਸਲੀ ਲਹਿਰ ਦਾ ਸਿਆਸੀ ਏਜੰਡਾ ਹਥਿਆਰਬੰਦ ਸੰਘਰਸ਼ ਰਾਹੀਂ ਇਨਕਲਾਬ ਦਾ ਕੁੰਡਾ ਖੋਲ੍ਹਣਾ ਸੀ। ਸਮਝ ਅਤੇ ਸਮਝਾਉਣ ਦੇ ਪੱਧਰ 'ਤੇ ਹਥਿਆਰਬੰਦ ਸੰਘਰਸ਼ ਦੀ ਰੂਪ-ਰੇਖਾ ਬਾਰੇ ਇਕ ਨਹੀਂ, ਅਨੇਕ ਧਾਰਨਾਵਾਂ ਪ੍ਰਚਲਤ ਰਹੀਆਂ ਹਨ। 'ਜੇ ਛਾਉਣੀਆਂ ਬਣਾ ਲੈਂਦੇ' ਕਵਿਤਾ ਇਸੇ ਨੁਕਤੇ 'ਤੇ ਧਿਆਨ ਕੇਂਦਰਤ ਕਰਕੇ ਸੰਘਰਸ਼ ਦੀ ਰੂਪ-ਰੇਖਾ ਪਾਠਕ ਸਾਹਮਣੇ ਰੱਖਦੀ ਹੈ। ਪਹਿਲੀ ਹੀ ਸਤਰ ਹੈ: *ਜੇ ਛਾਉਣੀਆਂ ਬਣਾ ਲੈਂਦੇ/ਤਾਂ ਛਾਨਣੀ ਛਾਨਣੀ ਹੋਣੋਂ ਬਚੇ ਰਹਿੰਦੇ।* *ਪਛਤਾਵਾ ਹੈ ਕਿ 'ਛਾਉਣੀਆਂ ਹਾਲਾਂ ਨਹੀਂ ਬਣੀਆਂ ਫ਼ੌਜੀ ਯਾਰਾ'* ਅਤੇ ਨਾਲ ਹੀ *'ਪਰ ਛਾਉਣੀਆਂ ਲਈ ਮੋਹ ਨਹੀਂ ਮਰਦਾ/ਤੇ ਛਾਉਣੀਆਂ ਬਾਝੋਂ ਮੂਲ ਨਹੀਂ ਸਰਦਾ'* ਦੀ ਲਲਕ ਵੀ ਹੈ। ਯਥਾਰਥ ਅਤੇ ਲਲਕ ਦੀਆਂ ਇਹ ਘੁੰਡੀਆਂ ਖੋਲ੍ਹਣ ਲਈ ਦਰਸ਼ਨ ਕਦੀ ਕਲਮ ਅਤੇ ਕਦੀ ਕਟਾਰ ਵਰਤਦਾ ਹੈ। ਇਹ ਦੋਵੇਂ ਚੀਜ਼ਾਂ ਸਦਾ ਉਸ ਦੇ ਬੋਝੇ ਵਿਚ ਪਈਆਂ ਰਹਿੰਦੀਆਂ ਹਨ। ਇਸੇ ਕਰਕੇ ਹੀ ਉਸ ਦੀ ਕਲਮ ਵਿਚ ਭਰੀ ਸਿਆਹੀ ਇਨ੍ਹਾਂ ਸ਼ਬਦਾਂ ਰਾਹੀਂ ਚਿੱਤਰ ਉਲੀਕਦੀ ਹੈ:

*ਤੂੰ ਦੁਸ਼ਮਣ ਏਂ ਜੋ ਲੀਕ ਦੇ ਉਸ ਪਾਰ*
*ਤੂੰ ਦੋਸਤ ਏਂ ਜੋ ਲੀਕ ਦੇ ਇਸ ਪਾਰ*
*ਮੈਂ ਤੈਨੂੰ ਸਦਾ ਮੋਹ ਲੈਣਾ ਚਾਹਿਆ*
*ਦੁਸ਼ਮਣਾਂ ਕੋਲੋਂ ਤੈਨੂੰ ਖੋਹ ਲੈਣਾ ਚਾਹਿਆ*
*ਮੈਂ ਤੇਰੇ ਵੱਲ ਔਲੂਦਾ ਹਾਂ*
*ਜਿਉਂ ਕੋਈ ਉਦਰਾਇਆ ਬੱਚਾ ਘਰ ਨੂੰ ਔਲੂਦਾ ਹੋਵੇ*

ਅਵਾਮ ਨੂੰ ਦੁਸ਼ਮਣ ਦੇ ਕੈਂਪ ਵਿਚੋਂ ਕੱਢ ਕੇ ਆਪਣੇ ਕੈਂਪ ਵਿਚ ਸ਼ਾਮਿਲ ਕਰਨਾ ਸੰਘਰਸ਼ ਦਾ ਉਹ ਮੋੜ ਹੈ/ਸੀ ਜਿੱਥੇ ਆਣ ਕੇ ਭਾਰਤ ਦੀ ਕਮਿਊਨਿਸਟ ਲਹਿਰ ਅਕਸਰ ਔਂਟਲ ਜਾਂਦੀ ਰਹੀ ਹੈ ਅਤੇ ਅਵਾਮ ਦੀ ਨਬਜ਼ ਗੁਆਚ ਜਾਂਦੀ ਰਹੀ ਹੈ। ਇਸ ਨਬਜ਼ ਦੀ ਟੋਹ ਲੈਂਦਿਆਂ ਪਤਾ ਨਹੀਂ ਕਿੰਨੇ ਸ਼ਖ਼ਸ ਅਤੇ ਕਿੰਨੇ ਵਕਤ ਖਪ ਗਏ। ਦਰਸ਼ਨ ਇਸ ਸਵਾਲ ਨੂੰ ਸਿੱਧਾ ਮੁਖ਼ਾਤਬ ਹੈ ਅਤੇ ਪਿਛਲੇ ਚਾਰ ਦਹਾਕਿਆਂ ਤੋਂ ਸਿਆਸਤ ਦੇ ਪਿੜ ਵਿਚ ਇਸ ਸਵਾਲ ਦਾ ਪਿੱਛਾ ਕਰ ਰਿਹਾ ਹੈ। ਇਕ ਨੁਕਤੇ ਤੋਂ ਸਾਹਿਤ ਦੇ ਪਿੜ ਵਿਚੋਂ ਉਸ ਦੀ ਲੰਮੀ ਗ਼ੈਰ-ਹਾਜ਼ਰੀ ਦਾ ਸਬੱਬ ਸਿਆਸਤ ਦੇ ਪਿੜ ਵਿਚ ਲਗਾਤਾਰ ਸਰਪਟ ਦੌੜਨਾ ਵੀ ਹੈ। ਸਿਆਸਤ ਦੇ ਪਿੜ ਦੀ ਭਰਪੂਰ ਹਾਜ਼ਰੀ ਅਤੇ ਵਾਰ-ਵਾਰ ਸਵਾਲਾਂ ਦੇ ਸਨਮੁਖ ਹੋਣ ਦੇ ਅਮਲ ਵਿਚ ਉਹ *'ਮੈਂ ਖੌਲ੍ਹਦਾ ਵੀ ਤੇ ਖ਼ੁਰਦਾ ਵੀ/ਮੈਂ ਰੁਕਦਾ ਵੀ ਤੇ ਤੁਰਦਾ ਵੀ/ਮੈਂ ਜੁੜਦਾ ਵੀ ਤੇ ਭੁਰਦਾ ਵੀ/ਮੈਂ ਰਚਦਾ ਵੀ ਤੇ ਝੁਰਦਾ ਵੀ'* ਵਰਗੀ ਕਵਿਤਾ ਰਚਦਾ ਹੈ ਅਤੇ ਸੰਭਾਵਨਾਵਾਂ ਤਲਾਸ਼ਦਾ-ਤਲਾਸ਼ਦਾ ਨਾਲ ਦੀ ਨਾਲ ਸੰਸਿਆਂ ਦੀ ਸ਼ਨਾਖ਼ਤ ਵੱਲ ਵੀ ਮੁੜਦਾ ਹੈ। ਇਹ ਇਕੱਲਾ ਆਪਣੇ-ਆਪ ਨਾਲ ਹੀ ਨਹੀਂ, ਸਗੋਂ ਸਮੂਹ ਨਾਲ ਸੰਵਾਦ



ਹੈ। ਇਸ ਸੰਵਾਦ ਦੀਆਂ ਪਰਤਾਂ ਕਿਤਾਬ ਵਿਚ ਹਰ ਥਾਂ ਖੁੱਲ੍ਹਦੀਆਂ ਹਨ; ਇਹ ਭਾਵੇਂ ਖੁੱਲ੍ਹੀ ਮੰਡੀ ਦੀ ਮਾਰ ਹੈ, ਭਾਵੇਂ ਕੁੱਖਾਂ ਵਿਚ ਮਾਰੀਆਂ ਜਾ ਰਹੀਆਂ ਧੀਆਂ ਦਾ ਦਰਦ ਹੈ, ਅਤੇ ਭਾਵੇਂ ਸੰਗਰਾਮ ਲਈ ਸੱਦ ਤੇ ਸੱਦਾ ਹੈ। ਧੀਆਂ ਦਾ ਦਰਦ ਤਾਂ ਮਾਨੋ ਹਰ ਉਛਾੜ ਪਾੜ ਕੇ ਸਿੰਮਣਾ ਸ਼ੁਰੂ ਕਰ ਦਿੰਦਾ ਹੈ:
ਥਾਣੇ ਅੰਦਰ

*ਵਿਚ ਕਚਹਿਰੀ ਅਖ਼ਬਾਰਾਂ ਦੇ ਪੰਨਿਆਂ 'ਤੇ*
*ਕੁੱਖ ਦੇ ਅੰਦਰ ਕਤਲ ਜੋ ਹੋਇਆ ਉਹ ਕਿਧਰੇ ਵੀ ਦਰਜ ਨਹੀਂ।*
*ਵੀਰੇ ਦੀ ਰੱਖੜੀ ਦੇ ਵੇਲੇ ਹੱਥ ਉਧਾਰੇ ਲੈ ਆਇਓ*
*ਸਾਡਾ ਅਣਜਾਈਆਂ ਦਾ ਕੀ ਹੈ ਮਿੰਨਤ ਨਹੀਂ ਤੇ ਅਰਜ਼ ਨਹੀਂ।*

*ਧੀਆਂ ਦੀ ਸੰਭਾਲ ਮਾਏ ਹੋ ਗਈ ਮੁਹਾਲ*
*ਤੇਰੀ ਕੁੱਖ ਸਾਡੀ ਸਾਂਭ ਨਾ ਕਰੇ*
*ਖ਼ੂਨ ਦੀ ਨਦੀ 'ਚ ਧੱਕਾ ਦੇ ਕੇ ਧਿਆਣੀਆਂ ਨੂੰ*
*ਜੱਗ ਘਰੋਂ ਵਿਦਿਆ ਕਰੇ।*

ਇਉਂ ਦਰਸ਼ਨ ਖਟਕੜ ਦੀ ਸ਼ਾਇਰੀ ਕਰੂਰ ਸਮਿਆਂ ਖ਼ਿਲਾਫ਼ ਵਿਦਰੋਹ ਦਾ ਝੰਡਾ ਉੱਚਾ ਚੁੱਕਦੀ ਹੈ। ਉਸ ਦੀ ਸ਼ਾਇਰੀ ਔਕੜਾਂ ਵਿਚ ਘਿਰੇ ਮਨੁੱਖ ਦੀ ਬਾਤ ਪਾ ਕੇ ਉਸ ਦੀ ਤਾਕਤ ਨੂੰ ਘੋਲ ਵੱਲ ਮੁੜਨ ਲਈ ਹੋਕਰੇ ਮਾਰਦੀ ਹੈ। ਦੁਸ਼ਵਾਰੀਆਂ ਵਿਚ ਸਾਬਤ ਕਦਮ ਚੱਲਣਾ ਜਦੋਂ ਹੁਣ ਵੰਗਾਰ ਬਣੀ ਪਈ ਹੈ ਅਤੇ ਮਜਬੂਰੀਆਂ ਪਿੱਛੇ-ਪਿੱਛੇ ਪੈਰ ਟੁੱਕਦੀਆਂ ਆ ਰਹੀਆਂ ਹਨ ਤਾਂ ਸ਼ਾਇਰ ਲਿਖਦਾ ਹੈ: *ਕੱਲੇ ਧੜ ਨੂੰ ਧੱਕੇ ਹੁੱਝਾਂ ਸਿਰ ਵਾਲੇ ਨੂੰ ਖ਼ਤਰਾ ਜਾਨ/ਬਚ ਰਹਿਣੇ ਦਾ ਲਾਲਚ ਕਰਦਾ ਸਿਰ ਨਾ ਕਿਤੇ ਗੁਆ ਆਈਂ।* ਉਹ ਸੰਕਟ ਦੇ ਇਨ੍ਹਾਂ ਸਮਿਆਂ ਵਿਚ ਸਿਰਾਂ ਦੀ ਸਲਾਮਤੀ ਲਈ ਆਵਾਜ਼ ਬੁਲੰਦ ਕਰਦਾ ਹੈ ਅਤੇ ਗੁਰਸ਼ਰਨ ਸਿੰਘ ਵਰਗੇ ਨਾਇਕਾਂ ਨੂੰ ਧਿਆਉਂਦਾ ਆਖਦਾ ਹੈ:

*ਪਿਆਸੀ ਪੌਦ ਕੋਈ ਜਦ ਫ਼ਸਲ ਹੋ ਜਾਣ ਨੂੰ ਤਰਸੀ ਤਾਂ ਤੂੰ ਆਇਆ।*
*ਖ਼ਾਕਾ ਬਣ ਗਈ ਤਸਵੀਰ ਨੂੰ ਜਦ ਰੰਗ ਨਾ ਟੱਕਰੇ ਤਾਂ ਤੂੰ ਆਇਆ।*
*ਕੋਈ ਸੰਵਾਦ ਜੰਮਣ ਪੀੜ ਲਈ ਜਦ ਦੇਰ ਤਕ ਲੁੱਛਿਆ ਤਾਂ ਤੂੰ ਆਇਆ।*

ਦਰਸ਼ਨ ਖਟਕੜ ਆਪਣੀ ਹਰ ਗੱਲ ਇੰਨੇ ਹੀ ਜ਼ਬਤ ਪਰ ਜੇਰੇ ਨਾਲ ਕਹਿੰਦਾ ਹੈ। ਜ਼ਬਤ ਅਤੇ ਜੇਰੇ ਦੀ ਸੁਰ-ਤਾਲ ਮਿਲਣ ਕਰਕੇ ਹੀ ਉਸ ਦੀ ਖੁੱਲ੍ਹੀ ਕਵਿਤਾ ਗ਼ਜ਼ਲ ਵਰਗੀ ਅਤੇ ਗ਼ਜ਼ਲ ਵਿਚ ਵਿਚਾਰ ਬਹੁਤ ਪ੍ਰਚੰਡ ਰੂਪ ਵਿਚ ਪੇਸ਼ ਹੋਏ ਹਨ। ਇਹ ਉਸ ਦੌਰ ਦੀ ਕਵਿਤਾ ਹੈ ਜਦੋਂ ਘਰ ਅੰਦਰ ਦੜਨਾ ਮੌਤ ਨੂੰ ਹਾਕਾਂ ਮਾਰਨ ਬਰਾਬਰ ਹੈ। 'ਖ਼ਤ ਲਿਖਿਆ ਕਰੀਂ' ਇਸ ਹਾਲਾਤ ਨੂੰ ਹੰਘਾਲਣ ਦਾ ਅਮਲ ਹੈ। ਇਸੇ ਤਰ੍ਹਾਂ 'ਮਿਲ ਬਹਿੰਦੇ ਹਾਂ' ਰਾਹੀਂ ਉਹ ਤੁਰਨ ਦੇ ਹੀਲੇ-ਵਸੀਲੇ ਜੁਟਾਉਂਦਾ ਜਾਪਦਾ ਹੈ। ਉਹ ਆਪਣੀ ਸ਼ਾਇਰੀ ਅਤੇ ਸਿਆਸਤ ਦੇ ਸੋਮਿਆਂ ਨਾਲ ਸਦਾ ਸੰਵਾਦ ਵਿਚ ਰਹਿੰਦਾ ਹੈ, ਆਪਣੇ-ਆਪ ਨੂੰ ਲਗਾਤਾਰ ਕੱਟਦਾ-ਤਰਾਸ਼ਦਾ ਹੈ। ਉਸ ਦਾ ਇਹ ਅਮਲ 'ਸੰਗੀ-ਸਾਥੀ' ਵਾਲੇ ਸੁਨੇਹੇ ਦਾ ਹੀ ਵਿਸਥਾਰ ਹੈ। ਲਗਾਤਾਰ ਲੜਾਈ। ਸਿੱਧਾ ਸੰਗਰਾਮ। ਆਪਣੇ ਵੇਲਿਆਂ ਦਾ ਸੱਚ। ਬਿਨਾਂ ਕਿਸੇ ਸੰਕੋਚ ਤੋਂ। ਇਹੀ ਦਰਸ਼ਨ ਖਟਕੜ ਦੀ ਕਵਿਤਾ ਅਤੇ ਸਿਆਸਤ ਦੀ ਖ਼ਾਸੀਅਤ ਹੈ।

-ਜਸਬੀਰ

## ਗਹਿਰ ਚੜ੍ਹੀ ਅਸਮਾਨ [ਬਲਬੀਰ ਪਰਵਾਨਾ]

ਸਮਕਾਲੀ ਪੰਜਾਬੀ ਗ਼ਲਪ ਦੀ ਰਚਨਾਸ਼ੀਲਤਾ ਵਿਚ ਬਲਬੀਰ ਪਰਵਾਨਾ ਦਾ ਮਹੱਤਵਪੂਰਨ ਨਾਂ ਹੈ। 'ਗਹਿਰ ਚੜ੍ਹੀ ਅਸਮਾਨ' (ਪੰਨੇ 144, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਉਸਦਾ ਨਵਾਂ ਨਾਵਲ ਹੈ ਜਿਸ ਦਾ ਕਥਾ-ਸੰਗਠਨ ਦੇਸ਼ ਦੀ ਆਜ਼ਾਦੀ ਤੋਂ ਲੈ ਕੇ ਹਰੀ

ਕ੍ਰਾਂਤੀ ਦੇ ਆਗਮਨ ਤਕ ਦੇ ਇਤਿਹਾਸਕ ਕਾਲ-ਖੰਡ ਨੂੰ ਪੰਜਾਬ ਦੇ ਗ੍ਰਾਮੀਨ ਸਮਾਜ ਦੀ ਬਿਰਤਾਂਤਕ ਲੋਕੇਲ 'ਤੇ ਪੇਸ਼ ਕਰਦਾ ਹੈ। ਨਾਵਲਕਾਰ ਨੇ ਵੀਹਵੀਂ ਸਦੀ ਦੇ ਉਕਤ ਤਿੰਨ ਚਾਰ ਦਹਾਕਿਆਂ ਦੀ ਰਾਜਸੀ, ਸਮਾਜਕ, ਧਾਰਮਿਕ ਤੇ ਆਰਥਿਕ ਚੇਤਨਾ ਨੂੰ ਗ਼ਲਪੀ ਚਿੰਤਨ ਵਿਚ ਰੂਪਮਾਨ ਕਰਦਿਆਂ ਤਤਕਾਲੀ ਦੌਰ ਦੇ ਪੇਂਡੂ ਸਮਾਜ-ਸਭਿਆਚਾਰ ਨੂੰ ਇਤਿਹਾਸਕ ਗਤੀਬੋਧ ਤਹਿਤ ਚਿਤਰਤ ਕੀਤਾ ਹੈ। ਨਾਵਲ ਵਿਚ ਦੁਆਬੇ ਦੀ ਆਂਚਲਿਕਤਾ ਦੇ ਉਪ-ਖੰਡ ਮੁਕੇਰੀਆਂ ਨੇੜਲੇ ਪਿੰਡ ਦੀ ਤਤਕਾਲੀ ਦੌਰ ਦੀ ਲੋਕ-ਚੇਤਨਾ ਨੂੰ ਨਾਵਲੀ ਕੈਨਵਸ 'ਤੇ ਫੈਲਾਅ ਕੇ ਲੇਖਕ ਨੇ ਦੇਸ਼-ਵੰਡ ਪਿੱਛੋਂ ਟੁੱਟੇ ਆਜ਼ਾਦੀ ਦੇ ਸੁਪਨੇ, ਪੂੰਜੀਵਾਦੀ ਰਹਿਤਲ ਦੇ ਬਦਲਦੇ ਪ੍ਰਬੰਧ, ਜਨਤਾ ਦੀ ਧਾਰਮਿਕ, ਆਰਥਿਕ, ਸਮਾਜਕ ਚੇਤੰਨਤਾ, ਕਮਿਊਨਿਸਟ ਪਾਰਟੀ ਦੇ ਉਭਾਰ ਦਾ ਜਨ-ਚੇਤਨਾ 'ਤੇ ਤਿੱਖਾ ਪ੍ਰਭਾਵ, ਪੇਂਡੂ ਪੱਧਰ ਦੀ ਧੜੇਬੰਦੀ, ਸਮਾਜਵਾਦੀ ਚਿੰਤਨ ਪ੍ਰਤੀ ਗ੍ਰਾਮੀਨ ਪੱਧਰ 'ਤੇ ਜਥੇਬੰਦਕ ਚੇਤਨਾ, ਖੇਤੀ ਸੈਕਟਰ ਵਿਚ ਹਰੀ ਕ੍ਰਾਂਤੀ ਦੇ ਪ੍ਰਭਾਵ ਤਹਿਤ ਆਈ ਤਬਦੀਲੀ, ਨਕਸਲਵਾੜੀ ਲਹਿਰ ਦਾ ਉਭਾਰ, ਕਿਸਾਨੀ ਜੀਵਨ ਦੀਆਂ 'ਆਧੁਨਿਕ' ਖੇਤੀ ਤਹਿਤ ਉਭਰੀਆਂ ਮੁਸ਼ਕਲਾਂ, ਸਰਮਾਏਦਾਰੀ ਦਾ ਨਵਾਂ ਵਿਰਾਟ ਰੂਪ, ਕਮਿਊਨਿਸਟਾਂ ਦੀਆਂ ਮੁੱਢਲੀਆਂ ਜਥੇਬੰਦੀਆਂ ਪ੍ਰਤੀ ਜਨ-ਚੇਤਨਾ ਦਾ ਉਭਾਰ, ਪਿੰਡ ਪੱਧਰ ਦੀ ਟਾਕਰਵੀਂ ਤੇ ਹੋਛੀ ਸਿਆਸਤ, ਜੱਟਵਾਦੀ ਹਉਂ, ਨਸ਼ਿਆਂ ਤੇ ਰਸਮਾਂ-ਰੀਤਾਂ ਕਾਰਨ ਗਿਰਾਵਟ ਵੱਲ ਜਾਂਦੀ ਕਿਰਸਾਨੀ, ਔਰਤਾਂ ਦਾ ਦੁਖਾਂਤ ਅਤੇ ਵਿੱਦਿਅਕ ਪ੍ਰਣਾਲੀ ਕਾਰਨ ਨਵੀਂ ਪੀੜ੍ਹੀ ਵਿਚ ਆਉਂਦੀ ਵਿਚਾਰਧਾਰਕ ਚੇਤਨਾ ਆਦਿ ਸਰੋਕਾਰਾਂ ਨੂੰ ਇਤਿਹਾਸਕ ਗਤੀਬੋਧ ਦੁਆਰਾ ਰੂਪਮਾਨ ਕੀਤਾ ਹੈ।

ਨਾਵਲਕਾਰ ਮੂਲ ਤੌਰ 'ਤੇ ਕਮਿਊਨਿਸਟ-ਚਿੰਤਨ ਨੂੰ ਸਮਰਪਤ ਲੇਖਕ ਹੈ ਜਿਸਦਾ ਵਿਚਾਰਧਾਰਾਈ ਪ੍ਰਭਾਵ ਨਾਵਲ ਦੇ ਬਿਰਤਾਂਤਕ ਸੰਗਠਨ 'ਤੇ ਕਾਬਜ਼ ਰਹਿੰਦਾ ਹੈ। ਸਰਮਾਏਦਾਰੀ ਦੇ ਬਦਲਦੇ ਰੂਪਾਂ ਨੂੰ ਚਿਤਰਤ ਕਰਦਿਆਂ ਲੇਖਕ ਪੰਜਾਬ ਦੇ ਗ੍ਰਾਮੀਨ ਸਮਾਜ ਦੀ ਯੁਗ-ਬੋਧਕ ਪੇਸ਼ਕਾਰੀ ਕਰਦਾ ਹੈ, ਨਾਲ ਹੀ ਜਮਾਤੀ ਚੇਤਨਾ ਕਾਰਨ ਤਤਕਾਲੀ ਦੌਰ ਦੀ ਰਹਿਤਲ-ਬਹਿਤਲ ਵਿਚ ਆਈ ਤਬਦੀਲੀ ਨੂੰ। ਇਸ ਨਾਵਲ ਦਾ ਘਟਨਾਵੀ ਪਰਿਪੇਖ, ਵਸਤੂ-ਸੰਗਠਨ, ਪਾਤਰ-ਪ੍ਰਬੰਧ, ਬਿਰਤਾਂਤਕ ਰਿਦਮ, ਵਿਚਾਰਧਾਰਾਈ ਚਿਤੰਨ ਤੇ ਆਂਚਲਿਕ ਚੇਤਨਾ ਸਪਸ਼ਟ ਤੇ ਸੁਹਜਵੰਤ ਹੈ।

ਨਾਵਲ ਵਿਚ ਆਜ਼ਾਦੀ ਤੋਂ ਪਿੱਛੋਂ ਪੰਜਾਬ ਦੇ ਸਮਾਜਕ ਪ੍ਰਬੰਧ ਵਿਚ ਆਈ ਤਬਦੀਲੀ ਦੇ ਬਹੁਪਰਤੀ ਪ੍ਰਭਾਵਾਂ ਨੂੰ ਰੂਪਮਾਨ ਕੀਤਾ ਗਿਆ ਹੈ। ਨਾਵਲੀ ਬਿਰਤਾਂਤ ਵਿਚ ਪਿੰਡ ਦੀ ਇਕਾਈ ਨੂੰ ਆਧਾਰ ਬਣਾ ਕੇ ਲੇਖਕ ਨੇ ਰੂਸ ਵਿਚ ਸਮਾਜਵਾਦੀ ਕੈਂਪ ਦੀ ਸਥਾਪਤੀ ਦੇ ਪੰਜਾਬ ਉੱਤੇ ਪਏ ਪ੍ਰਭਾਵ, ਪਰੰਪਰਕ ਜੀਵਨ-ਮੁੱਲਾਂ ਦਾ ਨਵੀਨ ਚੇਤਨਾ ਨਾਲ ਟਕਰਾਅ, ਗਤੀਸ਼ੀਲ ਵਸਤੂ-ਯਥਾਰਥ ਵਿਚ ਉਭਰੀਆਂ ਇਨਕਲਾਬੀ ਲਹਿਰਾਂ, ਲੋਕਾਂ ਦੀ ਆਰਥਿਕ ਤੇ ਸਮਾਜਕ ਦਰਜੇਬੰਦੀ ਦੇ ਨਵੀਨ-ਮੁਹਾਂਦਰੇ ਆਦਿ ਨੂੰ ਦਿਲਚਸਪ ਕਥਾ-ਸ਼ੈਲੀ ਦੁਆਰਾ ਪੇਸ਼ ਕੀਤਾ ਹੈ।

ਨਾਵਲ ਦੇ ਬਿਰਤਾਂਤਕ ਧਰਾਤਲ ਦਾ ਸਮਾਂ ਵੀਹਵੀਂ ਸਦੀ ਦੇ ਚੌਥੇ-ਪੰਜਵੇਂ ਦਹਾਕੇ ਤੋਂ ਸੱਤਵੇਂ ਅੱਠਵੇਂ ਦਹਾਕੇ ਤਕ ਫੈਲਿਆ ਹੋਇਆ ਹੈ। ਪੰਜਾਬ ਦੇ ਇਤਿਹਾਸਕ ਪ੍ਰਸੰਗ ਵਿਚ ਇਹ ਦੌਰ ਵਿਸ਼ੇਸ਼ ਸਮਾਜੀ ਤਬਦੀਲੀ ਦਾ ਸੂਚਕ ਹੈ। ਰਚਨਾਕਾਰ ਨੇ ਇਸ ਦੌਰ ਦੀ ਸਮਾਜੀ-ਸਭਿਆਚਾਰਕ ਤਬਦੀਲੀ ਨੂੰ ਪੇਸ਼ ਕਰਦਿਆਂ ਪੰਜਾਬ ਦੇ ਜੀਵਨ-ਯਥਾਰਥ ਦੇ ਵਿਭਿੰਨ ਪਾਸਾਰਾਂ ਨੂੰ ਦ੍ਰਿਸ਼ਟਮਾਨ ਕੀਤਾ ਹੈ। ਹਰੇ ਇਨਕਲਾਬ ਦੇ ਮਾਰੂ ਪ੍ਰਭਾਵਾਂ ਤੋਂ ਪਹਿਲਾਂ ਪੰਜਾਬੀ ਮਨ ਵਿਚ ਦਾਖਲ ਹੋਈ ਸਮਾਜਵਾਦੀ ਚੇਤਨਾ ਤੇ ਇਸਦੇ ਚਿਰ ਸਥਾਈ ਅਸਰ ਨੂੰ ਰਚਨਾਕਾਰ ਨੇ ਵਿਸ਼ੇਸ਼ ਘਟਨਾਵੀ ਵਿਉਂਤ ਤੇ ਬਿਰਤਾਂਤਕ ਰਿਦਮ ਦੁਆਰਾ ਨਿਭਾਇਆ ਹੈ।

ਨਾਵਲ ਵਿਚ ਬੇਸ਼ੱਕ ਕੋਈ ਪਾਤਰ ਉੱਭਰਵੇਂ ਰੂਪ ਵਿਚ ਬਿਰਤਾਂਤ ਲੜੀ 'ਤੇ ਆਪਣਾ ਪ੍ਰਭਾਵ ਨਹੀਂ ਛੱਡਦਾ ਪਰ ਪਿੰਡ ਦੀ ਸੰਗਠਤ ਇਕਾਈ ਵਿਚ ਰਹਿੰਦੇ ਵੱਖ-ਵੱਖ ਆਰਥਿਕ-ਸਮਾਜਕ



ਵਰਗਾਂ ਦੇ ਪਾਤਰ ਆਪੋ-ਆਪਣੀਆਂ ਸ਼੍ਰੇਣੀਆਂ ਦੀ ਗ਼ਲਪੀ ਪ੍ਰਤੀਨਿਧਤਾ ਕਰਦੇ ਹਨ, ਜਿਹਨਾਂ ਪ੍ਰਤੀ ਸਮਿਸ਼ਰਤ ਪਹੁੰਚ ਰੱਖਦਿਆਂ ਪੰਜਾਬ ਦੇ ਨਿਕਟ ਕਾਲੀ ਇਤਿਹਾਸ ਦੀ ਪੰਜਾਬੀ ਮਾਨਸਿਕਤਾ, ਆਰਥਿਕ ਜਕੜਬੰਦੀ, ਸਮੂਹਕ ਅਵਚੇਤਨ, ਸਮਾਜੀ ਗੁੰਝਲ ਆਦਿ ਨੂੰ ਸਮਾਜਵਾਦੀ ਨੁਕਤਾ ਨਿਗਾਹ ਤੋਂ ਗ਼ਲਪੀ ਦ੍ਰਿਸ਼ਟੀ ਦਾ ਹਿੱਸਾ ਬਣਾਇਆ ਗਿਆ ਹੈ।

ਨਾਵਲ ਵਿਚ ਲੱਖਾ ਕਿਸਾਨੀ ਵਰਗ ਦਾ ਪ੍ਰਤੀਨਿਧ ਪਾਤਰ ਹੈ ਜਿਹੜਾ ਤਤਕਾਲੀ ਦੌਰ ਦੇ ਅਸਿੱਖਿਅਤ, ਨਸ਼ੇਖੋਰ ਤੇ ਪਰੰਪਰਾਗਤ ਚੇਤਨਾ ਵਾਲੇ ਸਮਾਜ ਵਿਚ ਆਰਥਿਕ ਤੇ ਮਾਨਸਿਕ ਲੁੱਟ ਖਸੁੱਟ ਦਾ ਸ਼ਿਕਾਰ ਹੁੰਦਾ ਆਪਣੇ ਪਰਿਵਾਰਕ ਦੁੱਖਾਂ ਵਿਚ ਵਾਧਾ ਕਰਦਾ ਜਾਂਦਾ ਹੈ। ਇਸ ਦੌਰ ਦੀ ਕਿਰਸਾਨੀ 'ਤੇ ਬਖਸ਼ੇ ਤੇ ਗਿਰਧਾਰੀ ਵਰਗੇ ਸੂਦਖੋਰ ਕਿਵੇਂ ਕਾਬਜ਼ ਰਹਿੰਦੇ ਹਨ, ਇਸ ਦਾ ਭਰਵਾਂ ਜ਼ਿਕਰ ਨਾਵਲੀ ਬਿਰਤਾਂਤ ਦੇ ਘਟਨਾਵੀ ਤੇ ਸੂਚਨਾਵੀ ਪ੍ਰਸੰਗਾਂ ਵਿਚੋਂ ਨਿਕਲਦਾ ਹੈ। ਲੋਟੂ ਨਿਜ਼ਾਮ ਦੇ ਅਰਧ ਜਾਗੀਰਦਾਰੀ ਮੁੱਲਾਂ ਦਾ ਪੂਰਾ ਫੈਲਾਅ ਨਾਵਲ ਦੇ ਕੈਨਵਸ 'ਤੇ ਫੈਲਿਆ ਹੋਇਆ ਹੈ। ਨਾਵਲ ਵਿਚ ਸੰਯੁਕਤ ਪਰਿਵਾਰ ਪ੍ਰਣਾਲੀ ਦੇ ਟੁੱਟਦੇ ਸਰੂਪ ਨੂੰ ਬਿਰਤਾਂਤਕ ਤਰਕ ਦੇਣ ਲਈ ਤਤਕਾਲੀ ਸਮਿਆਂ ਦੇ ਜੀਵਨ-ਯਥਾਰਥ ਨੂੰ ਬਿਰਤਾਂਤ ਦੀ ਸਤ੍ਹਾ 'ਤੇ ਰੱਖਿਆ ਗਿਆ ਹੈ। ਇਸਦੇ ਨਾਲ ਨਾਲ ਲੋਕਾਂ ਦੀ ਚੇਤਨਾ ਵਿਚ ਡੂੰਘੀ ਉੱਤਰੀ ਲੋਕ-ਧਰਮ ਦੀ ਭ੍ਰਮਿਕ ਦ੍ਰਿਸ਼ਟੀ ਨਾਲ ਖਿਲਵਾੜ ਕਰਦੇ ਅਖੌਤੀ ਸਾਧ-ਸੰਤਾਂ ਤੇ ਧਾਰਮਿਕ ਆਗੂਆਂ ਦੇ ਸ਼ੋਸ਼ਨੀ ਪ੍ਰਸੰਗਾਂ ਨੂੰ ਵੀ ਪੇਸ਼ ਕੀਤਾ ਗਿਆ ਹੈ। ਨਾਵਲ ਦਾ ਤੀਜਾ ਵਿਚਾਰਧਾਰਾਈ ਨੁਕਤਾ ਪੰਜਾਬੀ ਸਮਾਜ ਵਿਚ ਔਰਤ ਦੇ ਦਮਨ ਮੂਲਕ ਵਜੂਦ ਦੀ ਗਲਪੀ ਨਿਸ਼ਾਨਦੇਹੀ ਨਾਲ ਬਾਵਸਤਾ ਹੈ। ਬਸੰਤ ਕੌਰ, ਪੁਸ਼ਪਾ, ਬਚਨੀ ਆਦਿ ਔਰਤ ਪਾਤਰ ਅਜਿਹੇ ਸਮੂਹਾਂ ਵਜੋਂ ਪੇਸ਼ ਹੋਏ ਹਨ ਜਿਹੜੇ ਅਰਧ ਜਗੀਰੂ ਮਰਦ ਪ੍ਰਧਾਨ ਸਮਾਜ ਅੰਦਰ ਬਹੁਪਰਤੀ ਸ਼ੋਸ਼ਣ ਹੰਢਾਉਂਦੇ ਹਨ।

ਲੇਖਕ ਕਥਾ-ਪ੍ਰਸੰਗਾਂ ਦੇ ਵਿਸ਼ੇਸ਼ ਸਮਾਜੀ ਸੰਦਰਭਾਂ ਉੱਤੇ ਫੋਕਸ ਕਰਦਾ ਜਿਹੜਾ ਅਹਿਮ ਨੁਕਤਾ ਉਠਾਉਂਦਾ ਹੈ ਉਹ ਹੈ ਰੂਸ ਵਿਚ ਸਮਾਜਵਾਦੀ ਸਥਾਪਨਾ ਦੇ ਭਾਰਤ (ਪੰਜਾਬ) ਉੱਤੇ ਪਏ ਪ੍ਰਭਾਵ ਅਤੇ ਇੱਥੋਂ ਦੀ ਸਮਾਜੀ-ਸਭਿਆਚਾਰਕ ਸੰਚਰਨਾ ਵਿਚ ਉਸ ਵਿਚਾਰਧਾਰਕ ਚਿੰਤਨ ਦੀ ਪ੍ਰਸੰਗਕਤਾ। ਨਾਵਲ ਵਿਚ ਗੁਰਮੇਲ ਨਾਂ ਦਾ ਪਾਤਰ ਕਮਿਊਨਿਸਟ ਵਿਚਾਰਧਾਰਾ ਨੂੰ ਸਮਰਪਤ ਹੈ ਜਿਹੜਾ ਮੁਜ਼ਾਰਾ ਲਹਿਰ ਦੇ ਕਾਮਰੇਡ ਦਸੌਂਧਾ ਸਿੰਘ ਵਰਗੇ ਆਗੂਆਂ ਨਾਲ ਮਿਲ ਕੇ ਕਿਸਾਨਾਂ, ਖੇਤ ਮਜ਼ਦੂਰਾਂ ਤੇ ਦਲਿਤਾਂ ਦੇ ਹੱਕਾਂ ਲਈ ਪ੍ਰਬੰਧ ਨਾਲ ਟੱਕਰ ਲੈਂਦਾ ਹੈ। ਇਸ ਟੱਕਰ ਦੇ ਅਨੇਕਾਂ ਗਲਪੀ ਪ੍ਰਸੰਗ ਸਿਰਜ ਕੇ ਲੇਖਕ ਇਨਕਲਾਬ ਆਉਣ ਦੀ ਥਾਂ ਆਈ ਉਸ ਬੌਧਿਕ ਜਾਗ੍ਰਿਤੀ ਨੂੰ ਹੀ ਮਾਕਰਸਵਾਦੀ ਖੇਮੇ ਦੀ ਪ੍ਰਾਪਤੀ ਮੰਨ ਲੈਂਦਾ ਹੈ ਜਿਸ ਨਾਲ ਪੰਜਾਬੀ ਮਾਨਸਿਕਤਾ ਵਿਚੋਂ ਧਰਮ ਦਾ ਅੰਧ-ਵਿਸ਼ਵਾਸੀ ਦਖਲ ਘਟਿਆ, ਪ੍ਰਬੰਧ ਦੀ ਦਮਨਕਾਰੀ ਨੀਤੀ ਦੀ ਸਮਝ ਲੱਗੀ, ਲੁੱਟ-ਖਸੁੱਟ ਦੇ ਨਵੇਂ ਸਮੀਕਰਨ ਪਤਾ ਚੱਲੇ ਅਤੇ ਕੁੱਲ ਮਿਲਾ ਕੇ ਜੀਵਨ-ਯਥਾਰਥ ਨੂੰ ਵਿਗਿਆਨਕ ਢੰਗ ਨਾਲ ਸਮਝਣ ਵਾਲੇ ਵਿਚਾਰਧਾਰਾਈ ਚਿੰਤਨ ਦਾ ਜਨ-ਮਨ ਵਿਚ ਪ੍ਰਵੇਸ਼ ਹੋਇਆ।

ਨਾਵਲ ਦੇ ਬਿਰਤਾਂਤਕ ਕ੍ਰਮ ਵਿਚ ਤਤਕਾਲੀ ਦੌਰ ਦੀਆਂ ਪਰਿਸਥਿਤੀਆਂ ਨੂੰ ਆਲੋਚਨਾਤਕ ਯਥਾਰਥ ਦੁਆਰਾ ਸਾਹਮਣੇ ਲਿਆਂਦਾ ਗਿਆ ਹੈ। ਇਸ ਤਹਿਤ ਜ਼ਮੀਨ ਦੀ ਮੁਰੱਬੇਬੰਦੀ ਦੌਰਾਨ ਪਟਵਾਰੀਆਂ ਵੱਲੋਂ ਲੁੱਟ-ਖਸੁੱਟ, ਕਿਸਾਨੀ ਸਿਰ ਸ਼ਾਹੂਕਾਰਾਂ ਦੇ ਚੜ੍ਹੇ ਕਰਜ਼, ਪੰਚਾਇਤੀ ਰਾਜ ਤੋਂ ਉਤਪੰਨ ਪੇਂਡੂ ਧੜੇਬੰਦੀ, ਇਨਕਲਾਬੀ ਲਹਿਰਾਂ ਦੇ ਸਥਾਨਕ ਪ੍ਰਸੰਗ, ਹਰੇ ਇਨਕਲਾਬ ਦੀ ਆਮਦ ਸਮੇਂ ਖੇਤੀ ਖੇਤਰ ਦੀਆਂ ਤਬਦੀਲੀਆਂ, ਨੌਜਵਾਨਾਂ ਦੀਆਂ ਮਾਨਸਿਕ ਪ੍ਰਵਿਰਤੀਆਂ ਵਿਚ ਬਦਲਾਅ, ਕਮਿਊਨਿਸਟਾਂ ਦੇ ਸਿਧਾਂਤ ਤੇ ਵਿਹਾਰ ਦਾ ਪਾੜਾ, ਸਿੱਖਿਆ-ਚੇਤਨਾ ਨਾਲ ਆਈਆਂ ਤਬਦੀਲੀਆਂ ਤੇ ਸੰਯੁਕਤ ਪਰਿਵਾਰ ਪ੍ਰਣਾਲੀ ਤੋਂ ਇਕਹਿਰੀ ਪਰਿਵਾਰ ਸੰਸਥਾ ਦਾ ਬਦਲਾਅ ਰੌਚਿਕ ਸ਼ੈਲੀ

ਦੁਆਰਾ ਪੇਸ਼ ਹੋਇਆ ਹੈ।

ਲੇਖਕ ਨਾਵਲ ਵਿਚ ਪਿੰਡ ਦੀ ਪੁਰਾਤਨ ਸੰਗਠਤ ਇਕਾਈ ਨੂੰ ਲੋਕਾਂ ਦੀ ਸਾਂਝ, ਸਦਭਾਵਨਾ ਤੇ ਸੁਹਿਰਦਤਾ ਨਾਲ ਜੋੜ ਕੇ ਦੇਖਦਾ ਹੈ ਅਤੇ ਪੂੰਜੀਵਾਦੀ ਸਮਾਜ ਦੀ ਪੇਂਡੂ-ਯਥਾਰਥ ਵਿਚ ਹੋਈ ਘੁਸਪੈਠ ਨੂੰ ਬਾਰੀਕਬੀਨੀ ਨਾਲ ਚਿਤਰਦਾ ਹੈ। ਰਾਮ ਦਿੱਤਾ ਦੇ ਪੁੱਤਰ ਧਰਮਵੀਰ ਦੀ ਆਟਾ ਚੱਕੀ ਤੇ ਹੋਰ ਸਹਿ ਧੰਦੇ ਪੰਜਾਬ ਦੇ ਛੇਵੇਂ ਸੱਤਵੇਂ ਦਹਾਕੇ ਦੀ ਕਿੱਤਾਕਾਰ ਸਾਂਝ ਤੇ ਪੇਂਡੂ ਸਰੂਪ ਨੂੰ ਦਰਸਾਉਂਦੇ ਤਕਨੀਕ ਤੇ ਮਸ਼ੀਨੀਕਰਣ ਦੇ ਪ੍ਰਵੇਸ਼ ਤੋਂ ਪੂਰਵਲੀ ਲੋਕ ਸਾਂਝ ਨੂੰ ਪੇਸ਼ ਕਰਦੇ ਹਨ। ਇਸ ਤੋਂ ਇਲਾਵਾ ਨਾਵਲੀ ਆਂਚਲਿਕਤਾ ਦੇ ਭੂਗੋਲਕ ਬਦਲਾਅ ਅਤੇ ਭਾਸ਼ਾਈ ਸੁਹਜ ਨੂੰ ਲੇਖਕ ਨੇ ਮੌਲਿਕ ਅਨੁਭਵ-ਚੇਤਨਾ ਤੇ ਵਿਚਾਰ ਚਿੰਤਨ ਦੁਆਰਾ ਵਿਉਂਤਿਆ ਹੈ।

ਨਾਵਲ ਦੇ ਬਿਰਤਾਂਤ ਕ੍ਰਮ ਦਾ ਲਹਿਜਾ ਸਾਧਾਰਨ ਤੇ ਕਥਾ-ਸ਼ੈਲੀ ਅਨਯ ਪੁਰਖੀ ਹੈ। ਪਾਤਰਾਂ ਦੇ ਮਨੋ ਵੇਰਵੇ ਤੇ ਵਾਰਤਾਲਾਪੀ ਰੰਗਤ ਬਿਰਤਾਂਤ ਦੇ ਘਟਨਾਵੀ ਵਿਧਾਨ ਦੇ ਅਨੁਕੂਲ ਹਨ। ਵਾਰਤਾਲਾਪ ਵਿਚ ਕਿਤੇ ਕਿਤੇ ਲੇਖਕ ਦਾ ਨਿਜਮੁਖੀ ਚਿੰਤਨ ਅਵੱਸ਼ ਬਿਰਤਾਂਤ ਦੀ ਸਤ੍ਹਾ 'ਤੇ ਤੈਰਨ ਲਗਦਾ ਹੈ।

ਵਿਸ਼ਵੀਕਰਨ ਦੇ ਮੌਜੂਦਾ ਪ੍ਰਸੰਗ ਵਿਚ ਜਿੱਥੇ ਸੱਤਾ ਦੀ ਬਹੁਪਰਤੀ ਜਕੜਨ ਨਾਲ ਲੁੱਟ-ਖਸੁੱਟ ਦੇ ਨਵੇਂ ਸਮੀਕਰਨ ਪੈਦਾ ਹੋ ਰਹੇ ਹਨ ਉੱਥੇ ਅਜਿਹੀਆਂ ਸਾਹਿਤਕ ਕ੍ਰਿਤਾਂ ਨਾ ਸਿਰਫ ਵਿਚਾਰਧਾਰਕ ਚਿੰਤਨ ਦੇ ਨਵੀਨ ਸੰਦਰਭਾਂ ਨੂੰ ਰੂਪਮਾਨ ਕਰਦੀਆਂ ਹਨ ਬਲਕਿ ਨਿਕਟਵਰਤੀ ਇਤਿਹਾਸ ਵਿਚ ਅਜਿਹੇ ਚਿੰਤਨ ਦੀ ਭੂਮਿਕਾ ਤੇ ਇਸਦੇ ਸਮਕਾਲੀ ਚੇਤਨਾ 'ਤੇ ਪ੍ਰਭਾਵ ਨੂੰ ਵੀ ਮੁਲਾਂਕਤ ਕਰਦੀਆਂ ਹਨ।

-ਜੇ. ਬੀ. ਸੇਖੋਂ

## ਰੰਗ ਮਹਿਕ ਤੇ ਹਰਫ਼ [ਹਰਜੋਤ ਗਿੱਲ]

'ਰੰਗ ਮਹਿਕ ਤੇ ਹਰਫ਼' (ਰੂਪੀ ਪ੍ਰਕਾਸ਼ਨ ਅੰਮ੍ਰਿਤਸਰ, ਪੰਨੇ 112, ਮੁੱਲ 250 ਰੁਪਏ) ਹਰਜੋਤ ਗਿੱਲ ਦਾ ਪਲੇਠਾ ਕਾਵਿ ਸੰਗ੍ਰਹਿ ਹੈ। ਇਸ ਤੋਂ ਪਹਿਲਾਂ ਉਹ ਆਪਣੀਆਂ ਕਵਿਤਾਵਾਂ ਪੰਜਾਬੀ ਦੀਆਂ ਨਾਮਵਰ ਸਾਹਿਤਕ ਪੱਤ੍ਰਿਕਾਵਾਂ ਵਿਚ ਪੇਸ਼ ਕਰਦਿਆਂ ਪਾਠਕਾਂ ਦੇ ਰੂ-ਬ-ਰੂ ਹੋ ਚੁੱਕੀ ਹੈ। ਪੰਜਾਬੀ ਭਾਸ਼ਾ ਦੇ ਅਧਿਐਨ ਤੇ ਅਧਿਆਪਨ ਨਾਲ ਜੁੜੀ ਹਰਜੋਤ ਗਿੱਲ ਆਪਣੀ ਸਾਹਿਤਕ ਸਿਰਜਣਾ ਨੂੰ, ਆਲੋਚਨਾਤਮਕ ਨਜ਼ਰੀਏ ਤੋਂ ਵੇਖਦੀ ਹੋਈ, ਬੜੇ ਅਨੁਸ਼ਾਸਨਮਈ ਅੰਦਾਜ਼ ਵਿਚ ਪਾਠਕਾਂ ਅੱਗੇ ਰੱਖਦੀ ਹੈ। ਉਸਦੀਆਂ ਅਤੀਤ ਦੀਆਂ ਸਿਮਰਤੀਆਂ ਦੇ ਰੰਗ ਜਦੋਂ ਚੇਤਿਆਂ ਦੇ ਅਸਮਾਨ 'ਤੇ ਫ਼ੈਲਦੇ ਹਨ, ਯਾਦਾਂ ਦੀ ਕਿਣਮਣ 'ਚ ਸਰਸ਼ਾਰ ਹੋਈ ਉਹ ਸਿਰਜਣਾ ਦਾ ਪੱਲਾ ਫੜਦੀ ਹੈ। ਆਪਣੇ ਸਿਰਜਣਾਤਮਕ ਪਲਾਂ ਬਾਰੇ ਪੁਸਤਕ ਦੀ ਭੂਮਿਕਾ ਵਿਚ ਉਹ ਲਿਖਦੀ ਹੈ, "ਜਦ ਸੁਪਨੇ ਚੇਤਨ-ਅਚੇਤਨ ਦੀਆਂ ਪੌੜੀਆਂ ਉੱਤੇ ਦਗੜ-ਦਗੜ ਚੜ੍ਹਦੇ ਉਤਰਦੇ ਹਨ, ਜਦ ਅੰਦਰ ਬਾਹਰ ਬਸੰਤੀ ਰੰਗ ਫੈਲਿਆ ਹੁੰਦਾ ਹੈ ਤੇ ਜਦ ਪੂਰੇ ਦਾ ਪੂਰਾ ਅਸਮਾਨ ਆਪਣਾ ਲੱਗਦਾ ਹੈ... ਕਵਿਤਾ ਸਹਿਜ ਸੁਭਾਅ ਕਣੀਆਂ ਵਾਂਗ ਵਰ੍ਹਨ ਲੱਗੀ...ਹਰ ਸੁਪਨਾ, ਹਰ ਸੱਚ, ਹਰ ਬੋਲ ਕਵਿਤਾ ਦੇ ਰੰਗ ਵਿਚ ਰੰਗਿਆ ਗਿਆ।"

ਔਰਤ ਹੋਣ ਦੇ ਨਾਤੇ ਹਰਜੋਤ ਨੂੰ ਨਾਰੀ ਜੀਵਨ ਦਾ ਅਨੁਭਵ ਹੈ ਅਤੇ ਉਹ ਨਾਰੀ ਦੀਆਂ ਸਮੱਸਿਆਵਾਂ ਨਾਲ ਇਕ ਸੁਰ ਵੀ ਹੈ। ਪਰ ਨਾਰੀ-ਮੁਕਤੀ ਤੇ ਨਾਰੀ-ਆਜ਼ਾਦੀ ਵਰਗੇ ਨਾਅਰਿਆਂ 'ਤੇ ਉਹ ਸਿਰਫ਼ ਹੈਰਾਨ ਹੀ ਹੁੰਦੀ ਹੈ। ਕਿਉਂਕਿ ਉਸ ਅਨੁਸਾਰ ਤਾਂ ਹਰ ਯੁੱਗ ਦੀ ਸੰਵੇਦਨਸ਼ੀਲ ਨਾਰੀ ਆਪਣੇ ਮਨੋਭਾਵਾਂ ਤੇ ਸ਼ਿਕਵਿਆਂ ਨੂੰ ਅੰਦਰੇ ਸਾਂਭੀ ਰੱਖਦੀ ਹੋਈ ਸਾਰੀ ਪੀੜਾ ਚੁੱਪਚਾਪ ਸਹਿ ਲੈਣ ਦੀ ਆਦੀ ਹੈ। ਆਪਣੀ ਕਵਿਤਾ 'ਨਾਰੀ ਤੇ ਕਵਿਤਾ' ਵਿਚ ਉਸਦੇ ਕਾਵਿ ਬੋਲ ਹਨ:

*ਨਾਰੀ ਕੀ ਲਿਖੇ ਕਵਿਤਾ?*



*ਨਾਰੀ ਹੈ ਖ਼ੁਦ ਇਕ ਕਵਿਤਾ*
*ਬਿੰਬਾਂ, ਛੰਦਾਂ ਤੇ ਰੂਪਕਾਂ*
*ਜੀਵਨ ਦੀ ਨੇਰ੍ਹੀ ਜੇਲ੍ਹ ਵਿਚ*
*ਮਿਲਜੁਲ ਜੋ ਕੈਦ ਕੀਤੀ।*
*ਜਿਸਨੂੰ ਬਿਆਨਣ ਲੱਗਿਆਂ*
*ਸ਼ਬਦਾਂ ਦੇ ਇਸ ਭੰਡਾਰ 'ਚੋਂ*
*ਅਕਲਾਂ ਦੇ ਇਸ ਸੰਸਾਰ 'ਚੋਂ*
*ਅੱਖਰਾਂ ਦੀ ਤੋਟ ਪੈਂਦੀ।*

ਪੁਸਤਕ ਦੀਆਂ ਪਹਿਲੀਆਂ ਦਸ ਕਵਿਤਾਵਾਂ ਵਿਚ ਨਾਰੀ ਦੇ ਸੁਪਨਿਆਂ ਦੀ ਗੱਲ ਹੈ। ਮੰਜ਼ਿਲ ਤਕ ਪਹੁੰਚਣ ਦੀ ਲੋਰ ਵਿਚ ਨਸ਼ਿਆਈ ਉਹ ਕੰਡਿਆਲੇ ਰਾਹਾਂ 'ਤੇ ਤੁਰਦੀ ਹੈ ਅਤੇ ਮਨ ਦੀ ਬੰਜਰ ਮਿੱਟੀ 'ਤੇ ਭਾਵਾਂ ਦੇ ਬੀਜ ਬੀਜਦੀ ਹੈ। ਕਵਿਤਰੀ ਮਹਿਸੂਸ ਕਰਦੀ ਹੈ ਕਿ ਇਸ ਧਰਤ ਨੇ ਨਾਰੀ ਦੇ ਪੈਰੀਂ ਦੁੱਖ ਦੀਆਂ ਝਾਂਜਰਾਂ ਪਾ ਰੱਖੀਆਂ ਹਨ, ਜਿਹਨਾਂ ਨਾਲ ਸਮਾਜ ਦੇ ਸਾਹਵੇਂ ਉਹ ਠੁੰਮ ਠੁੰਮ ਨੱਚਦੀ ਹੈ। ਐਪਰ ਜੀਵਨ ਦੀ ਭੱਠੀ ਵਿਚ ਉਸਦੇ ਸੁਪਨੇ ਮੁਰਮਰੇ ਵਾਂਗੂ ਭੁੱਜਦੇ ਹਨ, ਉਸ ਦੀ ਭਾਵ-ਪਨੀਰੀ ਨੂੰ ਕੋਈ ਫਸਲ ਨਹੀਂ ਲਗਦੀ। 'ਬਾਰਾਮਾਹ' ਕਵਿਤਾ ਔਰਤ ਦੀ ਅਜਿਹੀ ਹੋਣੀ ਦਾ ਹੀ ਬਿਰਤਾਂਤ ਹੈ:

*ਪਤਾ ਨਹੀਂ ਕਿਸ ਦੁਰਵਾਸਾ ਨੇ*
*ਦਿੱਤਾ ਸਾਨੂੰ ਸਰਾਪ*
*ਬਾਰਾਂਮਾਹ ਕਈ ਇੰਦਾਂ ਬੀਤੇ*
*ਸੁਪਨੇ ਹੱਥ ਨਾ ਆਏ*

ਜ਼ਿੰਦਗੀ ਦੇ ਥਪੇੜੇ ਝੱਲਣ ਲਈ ਸੁਪਨਿਆਂ ਦਾ ਮਖਮਲੀ ਘਾਹ ਤਿਆਗਣਾ ਪੈਂਦਾ ਹੈ। ਅਤੇ ਕੰਡਿਆਲੇ ਰਾਹਾਂ 'ਤੇ ਤੁਰਕੇ, ਨ੍ਹੇਰੀ ਤੇ ਝੱਖੜਾਂ ਸੰਗ ਵਿਚਰਦਿਆਂ ਰੇਤ ਵਾਂਗ ਆਪਣੇ ਆਪੇ ਨੂੰ ਕਿਰਨ ਤੋਂ ਬਚਾਉਣ ਲਈ ਜੱਦੋ ਜਹਿਦ ਕਰਨੀ ਪੈਂਦੀ ਹੈ। ਅਹਿਸਾਸਾਂ ਦੀ ਮਹਿਕ ਕਵਿਤਰੀ ਅਨੁਸਾਰ ਆਪਣੇ ਰਾਹ ਆਪੇ ਹੀ ਲੱਭ ਲੈਂਦੀ ਹੈ:

*ਕਦੇ ਸੂਈ ਨਾਲ ਕੱਢੇ*
*ਫੁੱਲਾਂ, ਪੱਤੀਆਂ, ਡੰਡੀਆਂ ਥਾਣੀਂ*
*ਕਦੇ ਬੁਰਸ਼ ਨਾਲ ਚਿਤਰੀਆਂ*
*ਧੁਆਂਖੀਆਂ ਮਿੱਟੀ ਰੰਗੀਆਂ ਝੁੱਗੀਆਂ ਅੰਦਰੋਂ*
*ਕਦੇ ਕਲਮ ਨਾਲ ਲਿਖੇ ਸੱਤ ਰੰਗਾਂ ਵਾਲੇ ਹਰਫ਼ਾਂ ਵਿਚੋਂ*

ਕਲਮ ਦੇ ਸਾਥ ਨਾਲ ਜ਼ਿੰਦਗੀ ਦੀ ਤੋਰੇ ਤੁਰਦੀ, ਉਹ ਰਿਸ਼ਤਿਆਂ ਦੇ ਤੰਗ ਦਾਇਰਿਆਂ ਵਿਚੋਂ ਨਿਕਲਣਾ ਚਾਹੁੰਦੀ ਹੈ, ਰਸਮਾਂ ਦੀ ਮੁੱਠੀ ਵਿਚ ਮਧੋਲੀ ਗਈ ਜ਼ਿੰਦਗੀ ਦੀ ਤਸਵੀਰ ਨੂੰ ਬਦਲਣਾ ਚਾਹੁੰਦੀ ਹੈ ਅਤੇ ਇਹ ਯਥਾਰਥ ਉਹ ਜਾਣ ਗਈ ਹੈ:

*ਘੁੱਗੀਆਂ ਕੁਰਲਾਉਂਦੀਆਂ ਹੀ ਰਹਿੰਦੀਆਂ ਨੇ*
*ਘਰਾਂ ਵਿਚ, ਦਫ਼ਤਰਾਂ ਵਿਚ, ਖੇਤਾਂ ਅੰਦਰ, ਸੜਕਾਂ ਲਾਗੇ*
*ਕਾਂ ਪੀਂਦੇ ਹੀ ਰਹਿੰਦੇ ਨੇ, ਉਨ੍ਹਾਂ ਦੇ ਨਿੱਕੇ-ਨਿੱਕੇ ਆਂਡੇ*

ਆਪਣੀ ਟੁੱਟੀ ਹੋਂਦ ਕਦੇ ਔਰਤ ਨੂੰ ਪੂਰਨ ਵਰਗੀ ਲਗਦੀ ਹੈ, ਜਿਸਨੂੰ ਗੋਰਖ ਦੀ ਆਮਦ ਦੀ ਉਡੀਕ ਹੈ। ਕਵਿਤਰੀ ਅਨੁਸਾਰ ਜ਼ਿੰਦਗੀ ਹਫ਼ਦੀ ਹੋਈ ਉਸਦੇ ਅੰਦਰੋਂ ਲੰਘਦੀ ਚਲੀ ਜਾਂਦੀ ਹੈ ਤੇ ਵਕਤ ਸ਼ਰੀਕਾਂ ਦੀ ਤਰ੍ਹਾਂ ਉਸ ਦੀ ਹੋਣੀ 'ਤੇ ਮੁਸਕਰਾਉਂਦਾ ਹੈ। ਹਰਜੋਤ ਗਿੱਲ ਦੁਆਰਾ ਸੁਪਨੇ,

ਹਸਰਤਾਂ, ਮੁਹੱਬਤ, ਦੋਸਤੀ ਅਤੇ ਖੁਸ਼ੀ ਦੀਆਂ ਦਿੱਤੀਆਂ ਪਰਿਭਾਸ਼ਾਵਾਂ ਜ਼ਿੰਦਗੀ ਦਾ ਯਥਾਰਥ ਹਨ। ਖੁਸ਼ੀ ਉਸ ਅਨੁਸਾਰ

*ਮਾਈ ਬੁੱਢੀ ਦੇ ਝਾਟੇ ਵਰਗੀ*
*ਕਦੀ ਮੇਰੇ ਹੱਥਾਂ ਤੋਂ ਪਕੜ ਨਾ ਹੋਈ*

ਹਰਜੋਤ ਗਿੱਲ ਦੀ ਕਵਿਤਾ ਵਿਚ ਮਨ ਦੇ ਖਾਨਿਆਂ ਵਿਚ ਟਿਕੇ ਸੁਪਨਿਆਂ, ਅਹਿਸਾਸਾਂ ਤੇ ਸਿਮਰਤੀਆਂ ਦਾ ਖੂਬਸੂਰਤ ਚਿਤਰਨ ਹੈ। ਔਰਤ ਦੀ ਜ਼ਿੰਦਗੀ ਦੇ ਰਾਹਾਂ ਦਾ ਖੂਬਸੂਰਤ ਬਿਆਨ ਹੈ। ਬੀਤੇ ਪ੍ਰਤੀ ਮੋਹ ਦਾ ਪ੍ਰਗਟਾ ਹੈ।

ਉਂਝ ਕਵਿਤਰੀ ਦੀ ਸੁਰ ਆਸ਼ਾਵਾਦੀ ਹੈ। ਰੌਸ਼ਨੀ ਦੀ ਭਾਲ ਲਈ ਉਸਦਾ ਸਫ਼ਰ ਜਾਰੀ ਰਹਿੰਦਾ ਹੈ ਅਤੇ ਉਹ ਇਹ ਵੀ ਜਾਣ ਜਾਂਦੀ ਹੈ ਕਿ :

*ਫਰੇਬੀ ਰੌਸ਼ਨੀਆਂ ਵਿਚ ਲੁੱਟੇ ਜਾਣ ਨਾਲੋਂ ਕਿਤੇ ਬਿਹਤਰ ਹੈ*
*ਆਪਣੇ ਨੇਰ੍ਹਿਆਂ ਵਿਚ ਬੈਠ ਕੇ, ਚਾਨਣ ਦੇ ਹਰ ਸੱਚ ਨੂੰ ਸਮਝ ਲੈਣਾ*
*ਤੇ ਸਬਜ਼ ਬਾਗ ਦੀ ਆਸ ਵਿਚ ਖਲੋ ਜਾਣ ਨਾਲੋਂ*
*ਆਪਣੀਆਂ ਉਲੀਕੀਆਂ ਸੁੰਨਸਾਨ ਰਾਹਾਂ ਉੱਤੇ ਚੱਲਦੇ ਰਹਿਣਾ*

ਹਰਜੋਤ ਆਪਣੀ ਗੱਲ ਢੁਕਵੇਂ ਬਿੰਬਾਂ, ਪ੍ਰਤੀਕਾਂ ਨਾਲ ਸਹਿਜੇ ਹੀ ਕਹਿ ਜਾਂਦੀ ਹੈ। ਜਾਪਦਾ ਹੈ ਸ਼ਬਦਾਂ ਦੀ ਸ਼ਕਤੀ ਤੇ ਸਮਰੱਥਾ ਨੂੰ ਉਹ ਚੰਗੀ ਤਰ੍ਹਾਂ ਸਮਝਦੀ ਹੈ। ਸ਼ਬਦ ਜਿੱਥੇ ਫੁੱਲ ਕਲੀਆਂ ਹਨ, ਉੱਥੇ ਪੱਥਰ ਵੀ ਹਨ। ਜਿੱਥੇ ਇਹ ਮਾਵਾਂ ਵਾਂਗ ਪਿਆਰਦੇ ਹਨ, ਉਥੇ ਅਜਿਹੇ ਹਥਿਆਰ ਵੀ ਹਨ ਜੋ ਜ਼ਮੀਰ ਨੂੰ ਲਹੂ-ਲੁਹਾਣ ਕਰ ਜਾਂਦੇ ਹਨ। ਇਹ ਦੁਨੀਆਂ ਦਾ ਸ਼ੀਸ਼ਾ ਹਨ। ਸ਼ਬਦ ਜਿੱਥੇ ਰਿਸ਼ਤਿਆਂ ਵਿਚ ਪੁਲ ਦਾ ਕੰਮ ਕਰਦੇ ਹਨ ਉਥੇ ਧੁਰ ਪਤਾਲ ਤਕ ਜਾਂਦੀ ਡੂੰਘੀ ਖੱਡ ਵੀ ਹੋ ਨਿੱਬੜਦੇ ਹਨ। ਕਵਿਤਰੀ ਦਾ ਇਹ ਕਹਿਣਾ ਹੈ:

*ਸ਼ਬਦਾਂ ਨੂੰ ਮਹਿਜ਼ ਸ਼ਬਦ ਹੀ ਨਾ ਸਮਝੋ*
*ਇਹ ਤਾਂ ਉਹ ਕਰਾਮਾਤੀ ਦੀਵਾ ਹੈ*
*ਜਿਸਨੂੰ ਰਗੜਿਆਂ ਸਾਡੇ ਆਪਣੇ ਅੰਦਰੋਂ*
*ਜਿੰਨ ਵੀ ਪ੍ਰਗਟ ਹੋ ਸਕਦਾ ਹੈ*
*ਦੇਵ ਵੀ, ਕੋਈ ਪਰੀ ਵੀ ਤੇ ਕੋਈ ਪੂਰਾ ਇਨਸਾਨ ਵੀ...*

ਹਰਜੋਤ ਗਿੱਲ ਦੀ ਇਸ ਪਲੇਠੀ ਕਾਵਿ-ਕਿਰਤ ਨੂੰ ਪੜ੍ਹਦਿਆਂ ਇੰਝ ਲਗਦਾ ਹੈ ਜਿਵੇਂ ਅਸੀਂ ਔਰਤ ਦੀ ਜ਼ਿੰਦਗੀ ਦੇ ਸਫ਼ਰ ਦੇ ਵੱਖ ਵੱਖ ਪੜਾਵਾਂ ਦੇ ਯਥਾਰਥ ਦੇ ਰੂ-ਬ-ਰੂ ਹੋ ਰਹੇ ਹੋਈਏ। ਉਸ ਦੀ ਕਲਮ ਦੇ ਨਾਲ ਨਾਲ ਸਫ਼ਰ ਤੈਅ ਕਰਦਿਆਂ ਅਸੀਂ ਆਪਣੇ ਰਾਹਾਂ ਦੇ ਸੱਚ ਦੀ ਮੰਜ਼ਿਲ 'ਤੇ ਪਹੁੰਚ ਜਾਂਦੇ ਹਾਂ। ਸਾਹਿਤਕਤਾ ਦੀ ਵਾਦੀ ਵਿਚ ਪਹੁੰਚ ਹਰਜੋਤ ਸਿਰਜਣਾ ਦੀ ਓਟ ਲੈਂਦੀ ਹੈ। ਹਰਫ਼ਾਂ ਦੀ ਲੋਅ ਉਸਦੇ ਜੀਵਨ ਰਾਹ ਨੂੰ ਰੁਸ਼ਨਾਉਂਦੀ ਹੈ ਅਤੇ ਇਹ ਲੋਅ:

*ਦਿੰਦੀ ਹੈ ਤੜਫ਼ਦੀ ਜ਼ਿੰਦਗੀ ਨੂੰ ਸਕੂਨ*
*ਸੁੱਚੇ ਸ਼ਬਦਾਂ ਦੀ ਕੋਸੀ ਧੁੱਪ ਵਿਚ ਭੁੱਲ ਜਾਂਦੀ ਹੈ*
*ਤਨ ਦੀ ਪੀੜ, ਮਨ ਦੀ ਪੀੜ...*

ਸਿਰਜਣਾਤਮਕਤਾ ਦੇ ਦੇਸ਼ ਵਿਚ ਪਹੁੰਚੀ ਉਹ ਖੁਦ ਹੈਰਾਨ ਹੈ ਕਿ :

*ਇਹ ਕਿਸ ਵਾਦੀ ਵਿਚ ਆ ਪਹੁੰਚੀ ਹਾਂ ਮੈਂ*
*ਕੂਲ਼ੀ, ਰੇਸ਼ਮੀ, ਮਖਮਲੀ ਸ਼ਾਂਤ*
*ਸਾਵੇਂ ਝੂਲਦੇ ਰੁੱਖਾਂ ਉੱਤੋਂ ਲਗਾਤਾਰ ਡਿੱਗ ਰਹੇ ਨੇ ਮੇਰੇ ਉੱਪਰ*
*ਸੂਹੇ, ਚਿੱਟੇ, ਨੀਲੇ, ਪੀਲੇ ਸ਼ਬਦਾਂ ਦੇ ਫੁੱਲ*
*ਸਿਰ ਤੋਂ ਪੈਰਾਂ ਤੀਕ ਭਿੱਜਦੀ ਜਾ ਰਹੀ ਹਾਂ ਮੈਂ*
*ਰੰਗਾਂ ਤੇ ਮਹਿਕਾਂ ਦੀ ਬਰਸਾਤ ਅੰਦਰ*

ਹਰਜੋਤ ਗਿੱਲ ਦੀ ਨਿਰਮਲ ਪਾਣੀਆਂ ਵਰਗੀ ਕਵਿਤਾ ਵਿਚਲੀ ਆਸ਼ਾਵਾਦੀ ਵਿਚਾਰਧਾਰਾ ਅਤੇ ਰੰਗਲੇ ਬਚਪਨ ਦੀਆਂ ਯਾਦਾਂ ਦੇ ਉਹਨਾਂ ਵਿਚਲੇ ਅਹਿਸਾਸ ਪਾਠਕ ਨੂੰ ਆਪਣੇ ਨਾਲ ਲੈ ਤੁਰਦੇ ਹਨ। ਮਹਿਕਾਂ ਤੇ ਹਰਫ਼ਾਂ ਦੀ ਬਰਸਾਤ 'ਚ ਉਹ ਕਦੋਂ ਭਿੱਜ ਜਾਂਦਾ ਹੈ, ਪਤਾ ਹੀ ਨਹੀਂ ਲੱਗਦਾ।

**ਪੁਸ਼ਵਿੰਦਰ ਕੌਰ**

## ਪ੍ਰਾਪਤ ਪੁਸਤਕਾਂ

**ਬ੍ਰਿਟਿਸ਼ ਬੌਰਨ ਦੇਸੀ** (ਨਾਵਲ) ਹਰਜੀਤ ਅਟਵਾਲ
ਪੰਨੇ 311, ਮੁੱਲ 300 ਰੁਪਏ, ਸੰਗਮ ਪਬਲੀਕੇਸ਼ਨਜ਼,ਸਮਾਣਾ
**ਚਲ ਖੁਸਰੋ ਘਰ ਆਪਣੇ** (ਨਾਵਲ) ਡਾ. ਅਮਰਜੀਤ ਸਿੰਘ
ਪੰਨੇ 206, ਮੁੱਲ 325 ਰੁਪਏ, ਨੈਸ਼ਨਲ ਬੁੱਕ ਸ਼ਾਪ,ਚਾਂਦਨੀ ਚੌਕ ਦਿੱਲੀ,ਦਿੱਲੀ
**ਸ਼ਿਕਾਰਗਾਹ** (ਨਾਵਲ) ਸੁਰਿੰਦਰ ਨੀਰ
ਪੰਨੇ 256, ਮੁੱਲ 300 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਨਿਰਵਾਣ** (ਨਾਵਲ) ਮਨਮੋਹਨ
ਪੰਨੇ 373, ਮੁੱਲ 375 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਚਿੱਠੀਆਂ ਦੀ ਸਜ਼ਾ** (ਨਾਵਲ) ਨਛੱਤਰ ਸਿੰਘ ਬਰਾੜ
ਪੰਨੇ 205, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਹਉਕੇ** (ਨਾਵਲ) ਝਲਮਣ ਸਿੰਘ ਦਿਹਲ
ਪੰਨੇ 203, ਮੁੱਲ 200 ਰੁਪਏ, ਸੁਮਿਤ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਮਨ ਦਾ ਮਨੁੱਖ** (ਨਾਵਲ) ਸੁਨੀਲ ਗੰਗੋਪਾਧਿਆਇ, ਅਨੁਵਾਦ:ਤਰਸੇਮ
ਪੰਨੇ 159, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਜੇ ਜਾਣਾ ਪਰਦੇਸ** (ਨਾਵਲਿਟ) ਗੁਰਤੇਜ ਸਿੰਘ ਚੀਮਾ
ਪੰਨੇ 103, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ
**ਛੇਵਾਂ ਦਰਿਆ** (ਨਾਵਲ) ਸੁਰਿੰਦਰ ਸਿੰਘ ਨੇਕੀ
ਪੰਨੇ 176, ਮੁੱਲ 180 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ
**ਸਾਹਿਤਕ ਸਵੈ-ਜੀਵਨੀ** (ਜੀਵਨੀ) ਵਰਿਆਮ ਸਿੰਘ ਸੰਧੂ
ਪੰਨੇ 267, ਮੁੱਲ 260 ਰੁਪਏ,ਪਬਲੀਕੇਸ਼ਨ ਬਿਊਰੋ,ਪੰਜਾਬੀ ਯੂਨੀਵਰਸਿਟੀ,ਪਟਿਆਲਾ
**ਸੱਭੇ ਰੰਗ ਅਕਾਸ਼ ਦੇ** ( ਸਵੈਜੀਵਨੀ) ਕਰਤਾਰ ਸਿੰਘ ਸੂਰੀ
ਪੰਨੇ 240, ਮੁੱਲ 275 ਰੁਪਏ,ਨਾਨਕ ਸਿੰਘ ਪੁਸਤਕਮਾਲਾ, ਸਿਟੀ ਸੈਂਟਰ,ਅੰਮ੍ਰਿਤਸਰ
**ਕਾਂਤ ਰੁੱਖਾਂ ਤੇ ਕੱਖਾਂ ਦੀ** (ਨਾਟਕ) ਸੋਮਪਾਲ ਹੀਰਾ
ਪੰਨੇ 52, ਮੁੱਲ 100 ਰੁਪਏ, 5ਆਬ ਪ੍ਰਕਾਸ਼ਨ,ਜਲੰਧਰ
**ਛੇ ਸੌ ਇਕਵੰਜਾ ਮੀਲ** (ਸਫਰਨਾਮਾ) ਜਿੰਦਰ
ਪੰਨੇ 112, ਮੁੱਲ 125 ਰੁਪਏ,ਸੰਗਮ ਪਬਲੀਕੇਸ਼ਨਜ਼,ਸਮਾਣਾ
**ਆਰ ਦੀਆਂ ਤੇ ਪਾਰ ਦੀਆਂ** (ਕਾਵਿ ਸੰਗ੍ਰਹਿ) ਕੇਸਰ ਸਿੰਘ ਨੀਰ
ਪੰਨੇ 87, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ
**ਤੰਦ-ਤਾਣੀ** (ਕਾਵਿ ਸੰਗ੍ਰਹਿ) ਮਦਨ ਵੀਰਾ
ਪੰਨੇ 87, ਮੁੱਲ 130 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ੍ਹ
**ਅੰਮ੍ਰਿਤ ਵੇਲਾ** (ਕਾਵਿ ਸੰਗ੍ਰਹਿ) ਪਰਮਵੀਰ ਸਿੰਘ
ਪੰਨੇ 248, ਮੁੱਲ 200 ਰੁਪਏ, ਸਿੰਘ ਬ੍ਰਦਰਜ਼,ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
**ਤ੍ਰੇਹ** (ਕਾਵਿ ਸੰਗ੍ਰਹਿ) ਵਿਸ਼ਾਲ
ਪੰਨੇ 119, ਮੁੱਲ 130 ਰੁਪਏ, ਰੂਪੀ ਪ੍ਰਕਾਸ਼ਨ,ਅੰਮ੍ਰਿਤਸਰ
**ਸ਼ਾਇਰੀ ਸਾਗਰ** (ਕਾਵਿ ਸੰਗ੍ਰਹਿ) ਮਨਮੋਹਨ ਸਿੰਘ ਦਾਊਂ
ਪੰਨੇ 112, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ੍ਹ
**ਔਰਤਾਂ ਨੇ ਕਿਹਾ** (ਕਾਵਿ ਸੰਗ੍ਰਹਿ) ਭੁਪਿੰਦਰ ਕੌਰ ਪ੍ਰੀਤ
ਪੰਨੇ 92, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ੍ਹ
**ਅੱਖਰਾਂ ਅੰਦਰ ਬਲਦਾ ਦੀਵਾ** (ਕਾਵਿ ਸੰਗ੍ਰਹਿ) ਰਤਨ ਸਿੰਘ
ਪੰਨੇ 140, ਮੁੱਲ 150 ਰੁਪਏ, ਏ.-402, ਸੈਕਟਰ ਬੀਟਾ-1,ਗਰੇਟਰ ਨੋਇਡਾ,ਯੂ.ਪੀ.
**ਯਾਰ ਮੈਂਡੜਾ** (ਕਾਵਿ ਸੰਗ੍ਰਹਿ) ਜੱਸ ਬਰਸਾਲਵੀ
ਪੰਨੇ 96, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ
**ਕਾਲ ਪਹਿਰ ਘੜੀਆਂ** (ਕਾਵਿ ਸੰਗ੍ਰਹਿ) ਵਨੀਤਾ
ਪੰਨੇ 83, ਮੁੱਲ 125 ਰੁਪਏ, ਪੰਜਾਬੀ ਸਭਿਆਚਾਰ ਕੇਂਦਰ,ਦਰਿਆ ਗੰਜ,ਨਵੀਂ ਦਿੱਲੀ
**ਸਦੀਆਂ ਦਾ ਤਪ** (ਕਾਵਿ ਸੰਗ੍ਰਹਿ) ਉਮਿੰਦਰ ਜੌਹਲ
ਪੰਨੇ 72, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਬਿਰਖ ਬਲਦਾ ਰਿਹਾ** (ਕਾਵਿ ਸੰਗ੍ਰਹਿ) ਦਮਜੀਤ ਦਰਸ਼ਨ
ਪੰਨੇ 112, ਮੁੱਲ 140 ਰੁਪਏ, ਚੇਤਨਾ ਪ੍ਰਕਾਣ,ਪੰਜਾਬੀ ਭਵਨ,ਲੁਧਿਆਣਾ
**ਸੁੱਚੇ ਮੋਤੀ** (ਕਾਵਿ ਸੰਗ੍ਰਹਿ) ਰਣਜੀਤ ਸਿੰਘ 'ਖੜਗ'
ਪੰਨੇ 216, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਕੁਝ ਵਲਵਲੇ ਕੁਝ ਹਾਦਸੇ** (ਕਾਵਿ ਸੰਗ੍ਰਹਿ) ਸੋਹਣ ਸਿੰਘ ਮਹੇੜੂ
ਪੰਨੇ 143, ਮੁੱਲ 175 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਸ਼ੀਸ਼ੇ ਵਿਚਲਾ ਸੂਰਜ** (ਗ਼ਜ਼ਲ ਸੰਗ੍ਰਹਿ) ਅਜਮੇਰ ਕੰਧਾਲਾਂ
ਪੰਨੇ 83, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਅਕਸ ਗੁਆਚੇ** (ਗ਼ਜ਼ਲ ਸੰਗ੍ਰਹਿ) ਸ਼ਸ਼ੀਕਾਂਤ ਉੱਪਲ
ਪੰਨੇ 78, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਕਾਵਿ-ਗੰਗਾ** (ਕਾਵਿ ਸੰਗ੍ਰਹਿ) ਹਰਭਜਨ ਸਿੰਘ ਮਾਂਗਟ
ਪੰਨੇ 95, ਮੁੱਲ 150 ਰੁਪਏ, ਨੈਸ਼ਨਲ ਬੁੱਕ ਸ਼ਾਪ,ਚਾਂਦਨੀ ਚੌਕ,ਦਿੱਲੀ

**ਮੈਂ ਇਕਲੱਵਿਆ ਨਹੀਂ** (ਕਾਵਿ ਸੰਗ੍ਰਹਿ) ਰਾਕੇਸ਼ ਆਨੰਦ
ਪੰਨੇ 96, ਮੁੱਲ 150 ਰੁਪਏ, ਆਸਥਾ ਪ੍ਰਕਾਸ਼ਨ,ਫਗਵਾੜਾ ਗੇਟ,ਜਲੰਧਰ

**ਚੀਕ** (ਗ਼ਜ਼ਲ ਸੰਗ੍ਰਹਿ) ਜਗਤਾਰ ਸਾਲਮ
ਪੰਨੇ 63, ਮੁੱਲ 130 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ੍ਹ

**ਲੋਹ ਪੁਰਸ਼ ਬਾਬਾ ਬੰਦਾ ਸਿੰਘ ਬਹਾਦਰ** (ਮਹਾਂਕਾਵਿ) ਗਿਆਨੀ ਕੇਵਲ ਸਿੰਘ 'ਨਿਰਦੋਸ਼'
ਪੰਨੇ 160, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਇਬਾਰਤਾਂ** (ਕਹਾਣੀ ਸੰਗ੍ਰਹਿ) ਬਲੀਜੀਤ
ਪੰਨੇ 127, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ੍ਹ

**ਫਲਾਈ ਓਵਰ** (ਕਹਾਣੀ ਸੰਗ੍ਰਹਿ) ਕਰਮ ਸਿੰਘ ਮਾਨ
ਪੰਨੇ 118, ਮੁੱਲ 135 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ੍ਹ

**ਜ਼ਿੰਦਗੀ ਦੇ ਹਨੇਰੇ ਦੀਆਂ ਰੋਸ਼ਨ ਬੱਤੀਆਂ** (ਕਹਾਣੀ ਸੰਗ੍ਰਹਿ) ਦੇਵਿੰਦਰ ਦੀਦਾਰ
ਪੰਨੇ 120, ਮੁੱਲ 130 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ੍ਹ

**ਮੇਪਲ ਦੇ ਰੰਗ** (ਕੈਨੇਡੀਅਨ ਪੰਜਾਬੀ ਕਹਾਣੀ ਸੰਗ੍ਰਹਿ) ਸੰਪਾਦਕ: ਜਰਨੈਲ ਸਿੰਘ
ਪੰਨੇ 214, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ, ਲੁਧਿਆਣਾ

**ਚੀਕ ਤੇ ਹੋਰ ਕਹਾਣੀਆਂ** (ਕਹਾਣੀ ਸੰਗ੍ਰਹਿ) ਸੰਪਾਦਕ:ਰਜਨੀਸ਼ ਬਹਾਦਰ ਸਿੰਘ
ਪੰਨੇ 176, ਮੁੱਲ 220 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਹੌਲ਼ਾ ਫੁੱਲ** (ਕਹਾਣੀ ਸੰਗ੍ਰਹਿ) ਹਰਿੰਦਰ ਕੌਰ ਸੋਹੀ
ਪੰਨੇ 134, ਮੁੱਲ 170 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਆਦਿ ਗ੍ਰੰਥ ਤੋਂ ਦਸਮ ਗ੍ਰੰਥ ਤੱਕ:ਅਕਾਦਮਿਕ ਵਿਸ਼ਲੇਸ਼ਨ** (ਆਲੋਚਨਾ) ਗੁਰੂਮੇਲ ਸਿੰਘ ਸਿੱਧੂ
ਪੰਨੇ 173,ਮੁੱਲ 220 ਰੁਪਏ,ਪੰਜਾਬੀ ਸਾਹਿਤ ਪਬਲੀਕੇਸ਼ਨ ਟ੍ਰਸਟ,ਫਰੀਮੌਂਟ,ਕੈਲੇਫੋਰਨੀਆ,ਅਮਰੀਕਾ

**ਮਿਰਜ਼ਾ ਸਾਹਿਬਾਂ: ਕੱਚ ਤੇ ਸੱਚ** (ਆਲੋਚਨਾ) ਡਾ. ਸਰਵਨ ਸਿੰਘ ਪਰਦੇਸੀ
ਪੰਨੇ 174, ਮੁੱਲ 250 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34-ਏ,ਚੰਡੀਗੜ੍ਹ

**ਪੰਜਾਬੀ ਨਾਵਲ ਆਲੋਚਨਾ:**ਮਾਰਕਸੀ ਪਰਿਪੇਖ (ਆਲੋਚਨਾ) ਡਾ. ਪ੍ਰਕਾਸ਼ ਸਿੰਘ
ਪੰਨੇ 320, ਮੁੱਲ 475 ਰੁਪਏ, ਮਨਪ੍ਰੀਤ ਪ੍ਰਕਾਸ਼ਨ,ਗੀਤਾ ਕਾਲੋਨੀ, ਦਿੱਲੀ

**ਜਗਿਆਸਾ** (ਆਲੋਚਨਾ) ਤੇਜਵੰਤ ਮਾਨ (ਡਾ.)
ਪੰਨੇ 192, ਮੁੱਲ 300 ਰੁਪਏ, ਲਿਟਰੇਚਰ ਹਾਊਸ,ਪੁਤਲੀ ਘਰ,ਅੰਮ੍ਰਿਤਸਰ

**ਡਾ. ਅਤਰ ਸਿੰਘ:ਸਾਹਿਤ ਚਿੰਤਨ-ਸ਼ਾਸਤਰ** (ਆਲੋਚਨਾ) ਰਮਨਦੀਪ ਕੌਰ (ਡਾ.)
ਪੰਨੇ 239, ਮੁੱਲ 260 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਕਲਾਮ ਬੁਲ੍ਹੇ ਸ਼ਾਹ:ਲੋਕ ਧਾਰਾਈ ਅਧਿਐਨ** (ਆਲੋਚਨਾ)ਡਾ. ਰਾਸ਼ਿਦ ਰਸ਼ੀਦ
ਪੰਨੇ 160, ਮੁੱਲ 180 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਪੰਜਾਬੀ ਲੋਕਧਾਰਾ:ਸਮੱਗਰੀ ਤੇ ਪੇਸ਼ਕਾਰੀ** (ਆਲੋਚਨਾ) ਡਾ. ਰੁਪਿੰਦਰ ਕੌਰ
ਪੰਨੇ 104, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਨਾਰੀ ਦਾ ਮਾਨਵੀ ਅਸਤਿਤਵ:ਚਿਹਨ ਵਿਗਿਆਨਕ ਅਧਿਐਨ** (ਆਲੋਚਨਾ) ਸਤਿੰਦਰ ਕੌਰ ਰੰਧਾਵਾ
ਪੰਨੇ 128, ਮੁੱਲ 150 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਜੰਮੂ-ਕਸ਼ਮੀਰ ਦੀ ਪੰਜਾਬੀ ਸਾਹਿਤਕਾਰੀ** (ਆਲੋਚਨਾ) ਡਾ. ਸੁਖਵਿੰਦਰ ਸਿੰਘ
ਪੰਨੇ 144, ਮੁੱਲ 150 ਰੁਪਏ, ਸੁੰਦਰ ਬੁੱਕ ਡਿਪੋ,ਮਾਈ ਹੀਰਾਂ ਗੇਟ,ਜਲੰਧਰ

**ਡਾ.ਜਸਵੰਤ ਸਿੰਘ ਨੇਕੀ ਕਾਵਿ-ਵਿਧਾ ਪਰਿਪੇਖ** (ਆਲੋਚਨਾ) ਡਾ. ਰਾਮ ਮੂਰਤੀ
ਪੰਨੇ 200, ਮੁੱਲ 250 ਰੁਪਏ, ਸੁੰਦਰ ਬੁੱਕ ਡਿਪੋ,ਮਾਈ ਹੀਰਾਂ ਗੇਟ,ਜਲੰਧਰ

**ਸਤੀਸ਼ ਕੁਮਾਰ ਵਰਮਾ ਦੀ ਨਾਟ-ਸੰਵੇਦਨਾ** (ਆਲੋਚਨਾ) ਨਰਿੰਦਰਜੀਤ ਸਿੰਘ
ਪੰਨੇ 87, ਮੁੱਲ 100 ਰੁਪਏ, ਸੁੰਦਰ ਬੁੱਕ ਡਿਪੋ,ਮਾਈ ਹੀਰਾਂ ਗੇਟ,ਜਲੰਧਰ

**ਪੰਜਾਬੀ ਸਭਿਆਚਾਰ:ਰਿਸ਼ਤਿਆਂ ਦੀ ਸੰਬਾਦਕਤਾ** (ਆਲੋਚਨਾ) ਜਲੌਰ ਸਿੰਘ ਖੀਵਾ (ਡਾ.)
ਪੰਨੇ 83, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਅਮਰਜੀਤ ਕੌਂਕੇ ਦਾ ਕਾਵਿ ਪੈਰਾਡਾਈਮ** (ਆਲੋਚਨਾ) ਪ੍ਰੋ. ਲਖਵਿੰਦਜੀਤ ਕੌਰ
ਪੰਨੇ 144, ਮੁੱਲ 200 ਰੁਪਏ, ਪ੍ਰਤੀਕ ਪਬਲੀਕੇਸ਼ਨਜ਼, ਰਣਜੀਤ ਨਗਰ,ਪਟਿਆਲਾ

**ਆਪਣੀ ਮਿੱਟੀ ਦਾ ਰੁੱਖ:ਰਾਮ ਸਰੂਪ ਅਣਖੀ** (ਸਿਮਰਤੀ ਗ੍ਰੰਥ) ਸੰਪਾਦਕ:ਕੁਲਦੀਪ ਸਿੰਘ ਮਾਨ
ਪੰਨੇ 176, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਮੇਰੇ ਆਪਣੇ** (ਵਾਰਤਕ) ਸੁਖਦੇਵ ਸਿੱਧੂ
ਪੰਨੇ 135, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ

**ਮਨੁੱਖ ਦੇ ਪਿਤਾਮੇ- ਡਾਰਵਿਨ ਵਿਚਾਰ** (ਵਾਰਤਕ) ਦਲਜੀਤ ਸਿੰਘ
ਪੰਨੇ 374, ਮੁੱਲ 300 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ

**ਪੁਰਾਤਨ ਅਤੇ ਨਵੀਨ ਅਜੂਬੇ** (ਵਾਰਤਕ) ਦਲਜੀਤ ਸਿੰਘ
ਪੰਨੇ 140, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ,ਸੈਕਟਰ 34 ਏ, ਚੰਡੀਗੜ

**ਆਪਣਾ ਅਤੀਤ** (ਵਾਰਤਕ) ਸੁਰਿੰਦਰ ਸਿੰਘ ਸੁੰਨੜ
ਪੰਨੇ 184, ਮੁੱਲ 200 ਰੁਪਏ, ਸੁੰਦਰ ਬੁੱਕ ਡਿਪੋ,ਮਾਈ ਹੀਰਾਂ ਗੇਟ,ਜਲੰਧਰ

**ਚੜ੍ਹਦੀ ਕਲਾ ਹੈ ਜ਼ਿੰਦਗੀ** (ਵਾਰਤਕ) ਡਾ. ਗੁਰਚਰਨ ਸਿੰਘ ਔਲਖ
ਪੰਨੇ 119, ਮੁੱਲ 130 ਰੁਪਏ, ਰਵੀ ਸਾਹਿਤ ਪ੍ਰਕਾਸ਼ਨ,ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਗੁਰ ਦਾ ਸੰਕਲਪ** (ਵਾਰਤਕ) ਜਸਮੇਲ ਸਿੰਘ
ਪੰਨੇ 142, ਮੁੱਲ 180 ਰੁਪਏ, ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ)





ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ : **ਰਘਬੀਰ ਸਿੰਘ** ਪ੍ਰਕਾਸ਼ਨ ਮਿਤੀ : 1 ਜੁਲਾਈ, 2011

**SIRJANA** Literary Punjabi Quarterly Chandigarh

No. 161 July-September 2011

Registered with the Registrar of Newspapers for India vide R.N. 10215/65

'ਹੰਝੂ ਇਕ ਅੱਖ ਦੇ', 'ਵੇਦਣ ਕਹੀਐ ਕਿਸ' ਅਤੇ 'ਹੇਠ ਵਗੇ ਦਰਿਆ' ਤੋਂ ਪਿੱਛੋਂ
ਅਨੁਭਵੀ ਤੇ ਚਿੰਤਨਸ਼ੀਲ ਕਹਾਣੀਕਾਰ ਕਰਮ ਸਿੰਘ ਮਾਨ ਦਾ ਨਵਾਂ ਕਹਾਣੀ ਸੰਗ੍ਰਹਿ




ਕਰਮ ਸਿੰਘ ਮਾਨ ਦੀਆਂ ਕਹਾਣੀਆਂ ਦੇ ਵਿਸ਼ੇ ਪੂਰਬੀ ਅਤੇ ਪੱਛਮੀ ਸਭਿਆਚਾਰਾਂ ਦੀਆਂ ਕਦਰਾਂ ਕੀਮਤਾਂ ਦੇ ਦਵੰਦ 'ਚੋਂ ਪੈਦਾ ਹੋਏ 'ਦੋਗਲ਼ੇ ਸਭਿਆਚਾਰ' (Hybrid Culture) ਨਾਲ ਬਾਵਸਤਾ ਹਨ। ਇਸ ਦਵੰਦ ਕਰਕੇ ਸਮਕਾਲੀ ਇਨਸਾਨ ਦਾ ਮਾਨਸਿਕ ਤਵਾਜ਼ਨ ਐਨਾ ਉੱਖੜ ਗਿਆ ਹੈ ਕਿ ਉਸ ਨੂੰ ਸਾਵਾਂ ਕਰਨਾ ਸੰਭਵ ਨਹੀਂ ਜਾਪਦਾ। ਪਰ ਹੱਥਲੀ ਪੁਸਤਕ ਦੀਆਂ ਕਹਾਣੀਆਂ ਦੇ ਪਾਤਰ ਦਿਲ ਨਹੀਂ ਛੱਡਦੇ ਅਤੇ ਸਵੈ ਸਿਰਜੇ ਮਾਨਸਿਕ ਮਾਹੌਲ ਦੇ ਕੌੜੇ-ਕੁਸੈਲੇ ਤਜਰਬਿਆਂ ਨਾਲ ਦਸਤਪੰਜਾ ਲੈਂਦੇ ਹਨ।

-ਡਾ. ਗੁਰੂਮੇਲ ਸ. ਸਿੱਧੂ

**ਸੁੰਦਰ ਦਿਖ** **ਪੰਨੇ** 118 **ਮੁੱਲ** : 135 **ਰੁਪਏ**

**ਲੋਕ ਗੀਤ ਪ੍ਰਕਾਸ਼ਨ**, ਸੈਕਟਰ 34-ਏ, ਚੰਡੀਗੜ੍ਹ